ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਰਾਸਿ ਦੂਸਰੀ Raas 2

# Sri Gur Partap Suraj Granth


ਕ੍ਰਿਤ:

ਭਾਈ ਸੰਤੋਖ ਸਿੰਘ ਜੀ 'ਕਵਿ ਚੂੜਾਮਣਿ'

By

Bhai Santokh Singh ‘Kavi Churamani’


ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ
ਅਤੇ ਮਾਤਾ ਗੁਜਰੀ ਜੀ ਦੇ
੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ

Dedicated to 300th Martyrdom Anniversary of
Guru Gobind Singh ji’s
Four Sahibzadas & Mata Gujri ji

 ੧ਓ ਸਤਿਗੁਰ ਪ੍ਰਸਾਦਿ ॥ 

## ਦੋ ਸ਼ਬਦ

ਵਲੋਂ: ਸਿਰਜਕ 'ਈਸਰ ਮਾਈਕ੍ਰੋ ਮੀਡੀਆ'

## ਘਰਿ ਘਰਿ ਅੰਦਰਿ ਧਰਮਸਾਲ

ਵਲੋਂ: ਸੰਤ ਹਰੀ ਸਿੰਘ ਜੀ ਰੰਧਾਵਾ

(ਜਨਰਲ ਸਕੱਤਰ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ)

## ਸੰਦੇਸ਼

ਵਲੋਂ: ਡਾ. ਗੁਰਚਰਨ ਸਿੰਘ

ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ

(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

# ਦੋ ਸ਼ਬਦ

ਕਿਸੇ ਵੀ ਕੌਮ ਦੇ ਇਤਿਹਾਸ ਦੇ ਮੂਲ ਸ੍ਰੋਤ ਉਸ ਕੌਮ ਵਾਸਤੇ ਇੱਕ ਅਜਿਹਾ ਸਰਮਾਇਆ ਹੁੰਦੇ ਹਨ, ਜਿਸ ਉੱਤੇ ਉਹ ਕੌਮ ਫ਼ਖ਼ਰ ਕਰ ਸਕਦੀ ਹੈ। ਇਹ ਕੌਮੀ ਸਰਮਾਇਆ ਹੀ ਉਸ ਦੇ ਪੈਰੋਕਾਰਾਂ ਲਈ ਪ੍ਰੇਰਨਾ ਦਾ ਸ੍ਰੋਤ ਬਣਦਾ ਹੈ। ਸਿੱਖ ਇਤਿਹਾਸ ਨਾਲ ਸੰਬੰਧਤ ਅਜਿਹੇ ਸ੍ਰੋਤ ਸਾਡੇ ਪਾਸ ਭਾਵੇਂ ਗਿਣਤੀ ਵਿੱਚ ਬਹੁਤ ਜ਼ਿਆਦਾ ਤਾਂ ਨਹੀਂ ਪਰ ਜਿਤਨੇ ਕੁ ਵੀ ਉਪਲਬਧ ਹਨ, ਉਨ੍ਹਾਂ ਨੂੰ ਗ਼ਨੀਮਤ ਸਮਝ ਕੇ ਜਿੱਥੇ ਉਨ੍ਹਾਂ ਦਾ ਅਧਿਐਨ ਜ਼ਰੂਰੀ ਹੈ, ਉਥੇ ਉਨ੍ਹਾਂ ਦੀ ਸੰਭਾਲ ਵੀ ਆਵੱਸ਼ਕ ਹੈ।

ਇਨ੍ਹਾਂ ਵਿੱਚੋਂ ਇੱਕ ਸ੍ਰੋਤ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਹੈ। 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਸਿੱਖ ਇਤਿਹਾਸ ਦਾ ਇੱਕ ਵਡਮੁੱਲਾ ਸ੍ਰੋਤ ਹੋਣ ਦੇ ਨਾਲ ਨਾਲ ਭਾਈ ਸੰਤੋਖ ਸਿੰਘ ਜੀ ਨੂੰ ਸਤਿਗੁਰੂ ਜੀ ਵਲੋਂ ਬਖ਼ਸ਼ੀ ਅਦਭੁਤ ਵਿੱਦਵਤਾ ਦਾ ਖ਼ਜ਼ਾਨਾ ਵੀ ਹੈ। ਆਕਾਰ ਅਤੇ ਗੁਣਾਤਮਕ ਦ੍ਰਿਸ਼ਟੀ ਤੋਂ ਇਹ ਸ੍ਰੋਤ ਇਤਨਾ ਵੱਡਾ ਹੈ ਕਿ ਸਿੱਖ ਫ਼ਲਸਫ਼ੇ ਅਤੇ ਇਤਿਹਾਸ ਦੇ ਖੋਜੀ ਇਸਦੇ ਅਧਿਐਨ ਤੋਂ ਬਿਨਾਂ ਆਪਣੀ ਵਿੱਦਵਤਾ ਅਧੂਰੀ ਮੰਨਦੇ ਹਨ। ਸਿੱਖ ਜਗਤ ਵਿੱਚ ਇਸਦੀ ਹਰਮਨਪਿਆਰਾ ਅਤੇ ਪ੍ਰਮਾਣਿਕਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਜ਼ਿਆਦਾਤਰ ਇਤਿਹਾਸਕ ਅਤੇ ਹੋਰ ਪ੍ਰਸਿੱਧ ਗੁਰ-ਅਸਥਾਨਾਂ ਤੇ ਰੋਜ਼ਾਨਾ ਇਸ ਗ੍ਰੰਥਾਵਲੀ ਦੀ ਕਥਾ ਦੀ ਪਰੰਪਰਾ ਤੁਰੀ ਆ ਰਹੀ ਹੈ। ਕਿਸੇ ਵੀ ਇਤਿਹਾਸਕ ਰਚਨਾ ਨੂੰ ਭਾਵੇਂ ਮੁਕੰਮਲ ਤਾਂ ਨਹੀਂ ਕਿਹਾ ਜਾ ਸਕਦਾ ਪਰ ਜੋ ਸ਼ਰਧਾ, ਸਿਦਕ ਅਤੇ ਸਿੱਖੀ ਨਾਲ ਪ੍ਰੇਮ ਭਾਈ ਸਾਹਿਬ ਜੀ ਦੀ ਰਚਨਾ ਨੂੰ ਪੜ੍ਹਨ ਉਪਰੰਤ ਪ੍ਰਾਪਤ ਹੁੰਦਾ ਹੈ, ਉਹ ਸੱਚਮੁੱਚ ਬੇਮਿਸਾਲ ਹੈ।

ਸੂਚਨਾ ਤਕਨਾਲੋਜੀ ਦੇ ਨਵੀਨਤਮ ਅਤੇ ਤੇਜ਼ ਤਰਾਰ ਸਾਧਨਾਂ ਦੁਆਰਾ ਸਿੱਖ ਇਤਿਹਾਸ ਦੀ ਮੂਲ ਸਾਮਗ੍ਰੀ ਨੂੰ ਦੁਨੀਆਂ ਦੇ ਹਰ ਕੋਨੇ ਵਿੱਚ ਵਸੇ ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਤੱਕ ਪਹੁੰਚਾਉਣ ਦੀ ਸੇਵਾ ਨਿਭਾਉਣਾ, ਦਾਸ ਦਾ ਉਦੇਸ਼ ਹੈ। ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਗੁਰਬਾਣੀ, ਵਾਰਾਂ/ਕਬਿੱਤ ਭਾਈ ਗੁਰਦਾਸ ਜੀ ਦਾ ਇੱਕ ਸ਼ਕਤੀਸ਼ਾਲੀ ਸਰਚ ਟੂਲ, ਭਾਈ ਕਾਹਨ ਸਿੰਘ 'ਨਾਭਾ' ਜੀ ਦੀ ਮਹਾਨ ਰਚਨਾ 'ਗੁਰ ਸ਼ਬਦ ਰਤਾਨਾਕਰ ਮਹਾਨਕੋਸ਼', ਨਿਰਮਲਾ ਸੰਪ੍ਰਦਾਇ ਦੇ ਵਿਦਵਾਨ ਮਹਾਂਪੁਰਖਾਂ ਦੁਆਰਾ ਤਿਆਰ ਕੀਤਾ ਸੰਪ੍ਰਦਾਈ ਅਰਥਾਂ ਵਾਲਾ ਗੁਰਬਾਣੀ ਦਾ ਟੀਕਾ ਜਿਹੜਾ ਸਿੱਖ ਜਗਤ ਵਿੱਚ 'ਫਰੀਦਕੋਟ ਵਾਲਾ ਟੀਕਾ' ਕਰਕੇ ਪ੍ਰਸਿੱਧ ਹੈ (ਕਿਉਂਕਿ ਇਸ ਦੇ ਟੀਕਾਕਾਰਾਂ ਨੂੰ ਉਸ ਸਮੇਂ ਫਰੀਦਕੋਟ ਰਿਆਸਤ ਦੇ ਮਹਾਰਾਜਾ ਦੀ ਸਰਪ੍ਰਸਤੀ ਹਾਸਿਲ ਸੀ), ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਵਿੱਚੋਂ ਸ੍ਰੀ 'ਨਾਨਕ ਪ੍ਰਕਾਸ਼' ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਕਰਵਾ ਕੇ ਇਸ ਉਦੇਸ਼ ਨੂੰ ਹਾਸਿਲ ਕਰਨ ਵਾਸਤੇ ਇੱਕ ਪੜਾਅ ਮੁਕੰਮਲ ਹੋ ਚੁੱਕਾ ਹੈ। ਆਈ. ਟੀ. ਦੇ ਮਾਧਿਅਮ ਰਾਹੀ ਸਿੱਖ ਇਤਿਹਾਸ ਅਤੇ ਗੁਰਮਤਿ ਦਰਸ਼ਨ ਦਾ ਅਧਿਐਨ ਅਤੇ ਖੋਜ ਕਰਨ ਵਾਲੇ ਵਿਦਵਾਨਾਂ ਲਈ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀਆਂ ੧੨ ਰਾਸਾਂ, ੬ ਰੁਤਾਂ ਅਤੇ ੨ ਐਨ ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਸੰਪੂਰਨ ਹੋ ਚੁੱਕੀ ਹੈ। ਸਤਿਗੁਰੂ ਜੀ ਨੇ ਹੀ ਮਹਾਨ ਬਖਸ਼ਿਸ਼ ਕਰਕੇ ਇਹ ਸੇਵਾ ਇਸ ਕੀਟ ਪਾਸੋਂ ਲਈ ਹੈ।

ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ। ਕਈ ਕੁ ਸੱਜਣਾਂ ਦੀ ਵੀਚਾਰ ਸੀ ਕਿ ਸ੍ਰੀ ਗੁਰਪ੍ਰਤਾਪ ਸੂਰਜ ਵਿੱਚੋਂ ਕੁੱਝ ਬੇਲੋੜੇ ਅਤੇ ਮਨਮੱਤ ਵਾਲੇ ਅੰਸ਼ ਕੱਢ ਕੇ ਇਸਦੀ ਸੋਧ ਕਰ ਦਿੱਤੀ ਜਾਵੇ ਪਰ ਦਾਸ ਨੇ ਆਪਣੀ ਤੁੱਛ ਮੱਤ ਅਨੁਸਾਰ ਗ੍ਰੰਥ ਦੀ ਮੌਲਿਕਤਾ ਬਰਕਰਾਰ ਰੱਖਣ

ਲਈ ਐਸਾ ਕਰਨਾ ਮੁਨਾਸਿਬ ਨਹੀਂ ਸਮਝਿਆ। ਵੈਸੇ ਵੀ ਸ੍ਰੀ ਨਾਨਕ ਪ੍ਰਕਾਸ਼ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਵਿੱਚ ਪੰਥ ਰਤਨ ਡਾ. ਭਾਈ ਵੀਰ ਸਿੰਘ ਜੀ ਵਲੋਂ ਥਾਂ ਥਾਂ ਦਿੱਤੀਆਂ ਟਿੱਪਣੀਆਂ ਪਾਠਕਾਂ ਨੂੰ ਗੁਰਮਤਿ ਤੋਂ ਦੂਰ ਨਹੀਂ ਜਾਣ ਦਿੰਦੀਆਂ। ਇਸ ਲਈ ਭਾਈ ਵੀਰ ਸਿੰਘ ਜੀ ਵਲੋਂ ਦਿੱਤੇ ਪ੍ਰਯਾਯ, ਟਿੱਪਣੀਆਂ, ਹਵਾਲੇ ਅਤੇ ਫੁੱਟਨੋਟ ਨਾਲ ਨਾਲ ਦੇ ਕੇ ਮੂਲ ਪਾਠ ਨਾਲ ਕੋਈ ਛੇੜ ਛਾੜ ਨਹੀਂ ਕੀਤੀ ਗਈ। ਭਾਈ ਸਾਹਿਬ ਵਲੋਂ ਬਣਾਇਆ ਤਤਕਰਾ ਉਸੇ ਤਰ੍ਹਾਂ ਰੱਖ ਕੇ, ਕਿਸੇ ਵੀ ਅੰਸੂ ਤੱਕ ਸਿੱਧੀ ਪਹੁੰਚ ਲਈ ਆਸਾਨ ਲਿੰਕ ਦੇ ਦਿੱਤੇ ਗਏ ਹਨ।

ਨਾਲ ਹੀ ਖੋਜ ਕਾਰਜ ਲਈ ਸ. ਹਰਬੰਸ ਸਿੰਘ ਜੀ ਐਮ.ਏ. (ਜੰਮੂ) ਦੁਆਰਾ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ 'ਸੰਬੰਧ ਸੂਚਕ ਅਨੁਕ੍ਰਮਣਿਕਾ' (ਨਾਵਾਂ ਅਤੇ ਥਾਵਾਂ ਦਾ ਕੋਸ਼) ਵੀ ਦਿੱਤਾ ਜਾ ਰਿਹਾ ਹੈ। ਇਸ ਵਾਸਤੇ ਦਾਸ ਵਲੋਂ ਜਿੱਥੇ ਸ. ਹਰਬੰਸ ਸਿੰਘ ਜੀ ਦਾ ਧੰਨਵਾਦ ਹੈ, ਉੱਥੇ ਡਾ. ਗੁਰਚਰਨ ਸਿੰਘ ਜੀ (ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ) ਦਾ ਵੀ ਦਾਸ ਰਿਣੀ ਹੈ ਜਿਨ੍ਹਾਂ ਦੇ ਸਹਿਯੋਗ ਨਾਲ ਇਹ ਸੰਭਵ ਹੋ ਸਕਿਆ ਹੈ। ਡਾ. ਗੁਰਚਰਨ ਸਿੰਘ ਜੀ ਦਾ ਦਾਸ ਇਸ ਕਰਕੇ ਵੀ ਕ੍ਰਿਤੱਗ ਹੈ ਉਨ੍ਹਾਂ ਨੇ ਦਾਸ ਨੂੰ 'ਸਰਕਾਰੀ ਕਾਲਿਜ ਕਰਮਸਰ' ਵਿੱਚ ਆਪਣਾ ਸ਼ਾਗਿਰਦ ਹੋਣ ਦੇ ਨਾਤੇ 'ਈਸ਼ਰ ਮਾਈਕ੍ਰੋ ਮੀਡੀਆ' ਨੂੰ ਖੋਜ ਕਾਰਜ ਲਈ ਵੱਧ ਤੋਂ ਵੱਧ ਸਹਾਇਕ ਬਣਾਉਣ ਲਈ ਸਮੇਂ ਸਮੇਂ ਬਹੁਤ ਹੀ ਕੀਮਤੀ ਸੁਝਾਅ ਦਿੱਤੇ ਹਨ। ਨਾਲ ਹੀ ਦਾਸ ਡਾ. ਕੁਲਬੀਰ ਸਿੰਘ ਜੀ 'ਥਿੰਦ' (ਸੈਨ ਮਟੇਓ, ਕੈਲੇਫੋਰਨੀਆ) ਦਾ ਧੰਨਵਾਦ ਕੀਤੇ ਬਿਨਾਂ ਵੀ ਨਹੀਂ ਰਹਿ ਸਕਦਾ, ਜਿਨ੍ਹਾਂ ਨੇ ਜਦੋਂ ਵੀ ਜ਼ਰੂਰਤ ਪਈ, ਆਪਣੇ ਡਾਕਟਰੀ ਕਿੱਤੇ ਦੇ ਰੁਝੇਵਿਆਂ ਦੇ ਬਾਵਜੂਦ ਆਪਣਾ ਭਰਪੂਰ ਤਕਨੀਕੀ ਸਹਿਯੋਗ ਦਿੱਤਾ।

ਮੰਜ਼ਿਲ ਹਾਲਾਂ ਦੂਰ ਹੈ। ਅਜੇ ਤਵਾਰੀਖ ਗੁਰੂ ਖਾਲਸਾ ਪਾਠਕਾਂ ਤੱਕ ਆਉਣਾ ਹੈ। ਫਿਰ ਭਾਈ ਨੰਦ ਲਾਲ ਰਚਨਾਵਲੀ, ਜਨਮ ਸਾਖੀ ਭਾਈ ਬਾਲੇ ਵਾਲੀ, ਮਹਿਮਾ ਪ੍ਰਕਾਸ਼, ਦੋਵੇਂ ਗੁਰਬਿਲਾਸ (ਪਾ: ੬ ਅਤੇ ਪਾ: ੧੦), ਗੁਰੂ ਕੀਆਂ ਸਾਖੀਆਂ, ਗਿਆਨ ਰਤਨਾਵਲੀ, ਸਿੱਖ ਰਹਿਤਨਾਮੇ, ਗੁਰਬਾਣੀ ਦੇ ਪ੍ਰਸਿੱਧ ਟੀਕੇ ਅਤੇ ਸਿੱਖ ਇਤਿਹਾਸ ਦੀ ਹੋਰ ਮੂਲ ਸਾਮਗ੍ਰੀ... ਕਾਰਜ ਇਤਨਾ ਵੱਡਾ ਹੈ, ਜਿਹੜਾ ਸਤਿਗੁਰੂ ਜੀ ਦੀ ਬਖ਼ਸ਼ੀਸ਼ ਅਤੇ ਸਾਧ ਸੰਗਤ ਦੀ ਆਸੀਸ ਨਾਲ ਹੀ ਨੇਪਰੇ ਚੜ੍ਹ ਸਕਦਾ ਹੈ।

ਸੰਪੂਰਨ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥਾਵਲੀ ਇੰਟਰਨੈੱਟ ਉੱਪਰ ਉਪਲਬਧ ਕਰਾਉਣ ਦੀ ਇਹ ਸੇਵਾ ਦਾਸ ਵਲੋਂ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਯਾਦ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੇ ੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਹੈ। ਸਤਿਗੁਰੂ ਜੀ ਬਖ਼ਸ਼ਿਸ਼ ਕਰਨ, ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਦੀ ਇਹ ਮਹਾਨ ਰਚਨਾ ਜੋ ਕਿ ਹਾਲਾਂ ਤੱਕ ਸਿਰਫ ਕੁਝ ਵਿਦਵਾਨਾਂ, ਲਾਈਬ੍ਰੇਰੀਆਂ ਅਤੇ ਗੁਰਦੁਆਰਿਆਂ ਤੱਕ ਹੀ ਸੀਮਿਤ ਹੈ, ਹੁਣ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਦੁਨੀਆਂ ਦੀ ਹਰ ਨੁੱਕਰ ਵਿੱਚ ਵਸਦੇ ਗੁਰੂ ਨਾਨਕ ਨਾਮ ਲੇਵਾ ਗੁਰਸਿਖਾਂ ਦੇ ਘਰ ਘਰ ਤੱਕ ਪਹੁੰਚ ਸਕੇ ਅਤੇ 'ਹਉ ਮੂਰਖ' ਇਸੇ ਤਰ੍ਹਾਂ 'ਕਾਰੇ' ਲੱਗਿਆ ਰਹੇ:

ਪੂਰੀ ਸ਼ੈ ਨੂੰ ਡਰ ਘਾਟੇ ਦਾ, ਡਰ ਨਹੀਂ ਅੱਧੀ ਤਾਈਂ।
ਰੱਬਾ! ਪਿਆਰ ਮੇਰੇ ਦੀ ਮੰਜ਼ਿਲ, ਪੂਰੀ ਕਦੇ ਨਾ ਹੋਵੇ।

ਦਾਸ
ਬਲਜਿੰਦਰ ਸਿੰਘ
੧ ਜਨਵਰੀ ੨੦੦੫ ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

# ਨਵੇਂ ਸੰਸਕਰਣ ਬਾਬਤ

ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੁਣ ਤੱਕ ਮਹਾਨਕੋਸ਼, ਫਰੀਦਕੋਟ ਵਾਲਾ ਟੀਕਾ, ਸੰਪੂਰਨ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ, ਗਿਆਨੀ ਗਿਆਨ ਸਿੰਘ ਜੀ ਦੁਆਰਾ ਰਚਿਤ 'ਤਵਾਰੀਖ ਗੁਰੂ ਖਾਲਸਾ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਡਿਜਿਟਲ ਸੰਸਕਰਣ ਕੰਪਿਊਟਰ ਦੇ ਪਾਠਕਾਂ ਦੀ ਪਹੁੰਚ ਅੰਦਰ ਲਿਆਂਦਾ ਜਾ ਚੁਕਾ ਹੈ।

ਇਸ ਸਾਲ (ਸੰਨ ੨੦੦੮ ਈ.) ਇਨ੍ਹਾਂ ਨਵੇਂ ਸੰਸਕਰਣਾਂ ਵਿੱਚ ਜਿੱਥੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ, ਉੱਥੇ ਫੁੱਟਨੋਟ ਅਤੇ ਟਿੱਪਣੀਆਂ ਪਾਠਕਾਂ ਦੀ ਸੁਵਿਧਾ ਵਾਸਤੇ ਮੂਲ ਪਾਠ ਦੇ ਨਾਲ ਹੀ ਦੇ ਦਿੱਤੀਆਂ ਗਈਆਂ ਹਨ।

ਇਸੇ ਸਾਲ ਸਿੱਖ ਜਗਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੦੦ ਸਾਲਾ ਗੁਰਗੱਦੀ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਹੈ। ਦਾਸ ਵਲੋਂ ਇਸ ਸ਼ੁਭ ਅਵਸਰ ਤੇ ਸੰਗਤਾਂ ਨੂੰ ਈਸ਼ਰ ਮਾਈਕ੍ਰੋ ਮੀਡੀਆ ਦੇ ਨਵਾਂ ਸੰਸਕਰਣ ਵੀ ਭੇਟਾ ਕੀਤਾ ਗਿਆ ਹੈ ਜਿਸ ਸ੍ਰੀ ਵਿੱਚ ਸ੍ਰੀ ਦਸਮ ਗ੍ਰੰਥ ਦਾ ਖੋਜ ਯੰਤਰ ਵੀ ਉਪਲਬਧ ਕਰਵਾਇਆ ਗਿਆ ਹੈ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੨੯ ਅਗਸਤ ੨੦੦੮

# ਘਰਿ ਘਰਿ ਅੰਦਰਿ ਧਰਮਸਾਲ

ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ 'ਪਿਆਰੇ' ਭਾਈ ਦਇਆ ਸਿੰਘ ਜੀ ਤੋਂ ਚਲੀ ਆ ਰਹੀ ਜਗਤ ਪ੍ਰਸਿੱਧ ਸੰਪ੍ਰਦਾਇ, ਜਿਹੜੀ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਕਰਕੇ ਵੀ ਪ੍ਰਸਿੱਧ ਹੈ, ਦੇ ਮਹਾਂਪੁਰਖ ਸੰਤ ਈਸ਼ਰ ਸਿੰਘ ਜੀ ਅਤੇ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਦੀਆਂ ਸ਼ਖਸ਼ੀਅਤਾਂ ਕਿਸੇ ਜਾਣਕਾਰੀ ਦੀਆਂ ਮੁਥਾਜ ਨਹੀਂ। ਇਸ ਸੰਪ੍ਰਦਾਇ ਦੇ ਮੌਜੂਦਾ ਮੁਖੀ, ਨਾਮ ਬਾਣੀ ਦੇ ਰਸੀਏ, ਸੰਤ ਬਾਬਾ ਤੇਜਾ ਸਿੰਘ ਜੀ ਦੀ ਆਗਿਆ ਅਨੁਸਾਰ ਬਾਬਾ ਬਲਜਿੰਦਰ ਸਿੰਘ ਜੀ ਨੇ ਜਿਸ ਢੰਗ ਨਾਲ ਗੁਰਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਬੀੜਾ ਚੁੱਕਿਆ ਹੈ, ਉਹ ਆਪਣੇ ਆਪ ਦੇ ਵਿੱਚ ਇੱਕ ਮਿਸਾਲ ਹੈ। ਸਿੱਧੀਆਂ ਧਾਰਨਾ ਦੁਆਰਾ ਗੁਰਬਾਣੀ ਦੇ ਕੀਰਤਨ ਅਤੇ ਵਖਿਆਨ ਦੁਆਰਾ ਬਾਬਾ ਬਲਜਿੰਦਰ ਸਿੰਘ ਜੀ ਨੇ ਨਾ ਕੇਵਲ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਰਵਾਇਤ ਨੂੰ ਬਰਕਰਾਰ ਰੱਖਿਆ ਹੈ, ਬਲਕਿ ਉਨ੍ਹਾਂ ਨੇ ਕੰਪਿਊਟਰ ਅਤੇ ਇੰਟਰਨੈੱਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਨਾਲ ਸੰਬੰਧਤ ਸਾਮੱਗਰੀ ਨੂੰ ਘਰ ਘਰ ਪਹੁੰਚਾ ਕੇ 'ਘਰਿ ਘਰਿ ਅੰਦਰਿ ਧਰਮਸਾਲ' ਭਾਈ ਗੁਰਦਾਸ ਜੀ ਦੇ ਇਸ ਵਚਨ ਨੂੰ ਇੱਕ ਨਿਵੇਕਲੇ ਤਰੀਕੇ ਦੁਆਰਾ ਸਫ਼ਲ ਕਰਨ ਦੀ ਇੱਕ ਹੋਰ ਨਵੀਂ ਰੀਤਿ ਚਲਾਈ ਹੈ।

ਦਾਸ ਦਾ ਪਿਛਲੇ ਕਈ ਸਾਲਾਂ ਤੋਂ ਗਾਹੇ ਬਗਾਹੇ ਜਦੋਂ ਕਿਤੇ ਵੀ ਉਨ੍ਹਾਂ ਨਾਲ ਮੇਲ ਹੁੰਦਾ ਰਿਹਾ ਹੈ, ਦਾਸ ਉਨ੍ਹਾਂ ਨੂੰ ਆਪਣੇ ਇਸੇ ਕਾਰਜ ਵਿੱਚ ਰੁੱਝਿਆ ਦੇਖਦਾ ਰਿਹਾ ਹੈ। ਸਭ ਤੋਂ ਪਹਿਲਾਂ ਮਹਾਨ ਕੋਸ਼ ਨੂੰ ਇੰਟਰਨੈੱਟ ਤੇ ਲਿਆ ਕੇ, ਫਿਰ 'ਈਸ਼ਰ ਮਾਈਕਰੋ ਮੀਡੀਆ' ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਦਾ ਸਰਚ ਟੂਲ ਤਿਆਰ ਕਰ ਕੇ ਜਿੱਥੇ ਆਪ ਨੇ ਹੁਣ ਤੱਕ ਇਸ ਖੇਤਰ ਵਿੱਚ ਵੱਡੀ ਸਫ਼ਲਤਾ ਹਾਸਿਲ ਕੀਤੀ ਹੈ, ਉੱਥੇ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੀ ਮਹਾਨ ਰਚਨਾ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਇੰਟਰਨੈੱਟ ਤੇ ਲਿਆ ਕੇ ਇਸ ਖੇਤਰ ਵਿੱਚ ਇੱਕ ਹੋਰ ਮਾਅਰਕਾ ਮਾਰਿਆ ਹੈ।

ਸੰਨ ੨੦੦੪ ਈ. ਸਿੱਖ ਇਤਿਹਾਸ ਨਾਲ ਸੰਬੰਧਤ ਸ਼ਤਾਬਦੀ ਸਮਾਰੋਹਾਂ ਦਾ ਸਾਲ ਰਿਹਾ ਹੈ। ਇਸ ਸਾਲ ਦੌਰਾਨ ਸਿੱਖ ਜਗਤ ਨੇ ਗੁਰੂ ਅੰਗਦ ਦੇਵ ਜੀ ਦਾ ੫੦੦ ਸਾਲਾ ਪ੍ਰਕਾਸ਼ ਪੁਰਬ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦਾ ੪੦੦ ਸਾਲਾ ਸਮਾਰੋਹ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦਾ ੩੦੦ ਸਾਲਾ ਦਿਹਾੜਾ ਮਨਾਇਆ ਹੈ। ਬਾਬਾ ਬਲਜਿੰਦਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ 'ਫਰੀਦਕੋਟ ਵਾਲਾ' ਟੀਕਾ ਗੁਰੂ ਅੰਗਦ ਦੇਵ ਜੀ ਦੇ ੫੦੦ ਸਾਲਾ ਪ੍ਰਕਾਸ਼ ਪੁਰਬ ਨੂੰ, 'ਈਸ਼ਰ ਮਾਈਕ੍ਰੋ ਮੀਡੀਆ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦੇ ੪੦੦ ਸਾਲਾ ਪੁਰਬ ਨੂੰ ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦੇ ੩੦੦ ਸਾਲਾ ਦਿਹਾੜੇ ਨੂੰ ਸਮਰਪਿਤ ਕਰਕੇ ਜਿੱਥੇ ਗੁਰੂ ਸਾਹਿਬਾਨ ਦੇ ਉਪਕਾਰਾਂ ਅਤੇ ਕੁਰਬਾਨੀਆਂ ਪ੍ਰਤੀ ਆਪਣੀ ਸ਼ਰਧਾ ਅਤੇ ਕ੍ਰਿਤੱਗਤਾ ਪ੍ਰਗਟ ਕੀਤੀ ਹੈ, ਉਥੇ ਨਾਲ ਹੀ ਕੰਪਿਊਟਰ ਅਤੇ ਇੰਟਰਨੈੱਟ ਨਾਲ ਜਾਣਕਾਰੀ ਰੱਖਣ ਵਾਲੇ 'ਗੁਰਮੁਖ ਹੰਸਾਂ' ਵਾਸਤੇ ਆਪ ਨੇ ਗੁਰੂ ਸਾਹਿਬਾਨ ਦੀ ਬਾਣੀ ਅਤੇ ਉਪਮਾ ਦਾ 'ਮਾਨ ਸਰੋਵਰ' ਉਨ੍ਹਾਂ ਦੇ ਬਿਲਕੁਲ ਨੇੜੇ ਕਰ ਦਿੱਤਾ ਹੈ। ਯਾਦ ਰਹੇ ਕਿ ਭਾਈ ਕਾਨ੍ਹ ਸਿੰਘ ਨਾਭਾ ਜੀ ਦੀ ਮਹਾਨ ਰਚਨਾ 'ਮਹਾਨਕੋਸ਼' ਆਪ ਪਹਿਲਾਂ ਹੀ ਇੰਟਰਨੈੱਟ ਤੇ ਉਪਲਬਧ ਕਰਵਾ ਕੇ ਖਾਲਸੇ ਦੀ ਸਿਰਜਨਾ ਦੇ ੩੦੦ ਸਾਲਾ ਪੁਰਬ ਨੂੰ ਸਮਰਪਿਤ ਕਰ ਚੁੱਕੇ ਹਨ।

ਬਾਬਾ ਬਲਜਿੰਦਰ ਸਿੰਘ ਜੀ ਦੀ ਇਸ ਘਾਲਣਾ ਉਪਰ ਸਿਰਫ ਰਾੜਾ ਸਾਹਿਬ ਸੰਪ੍ਰਦਾਇ ਹੀ ਨਹੀਂ, ਬਲਕਿ ਸਮੁੱਚਾ ਸੰਤ ਸਮਾਜ ਮਾਣ ਕਰ ਸਕਦਾ ਹੈ। ਗੁਰਮਤਿ ਦਾ ਪ੍ਰੰਪਰਾਗਤ ਤਰੀਕੇ ਦੁਆਰਾ

ਪ੍ਰਚਾਰ ਕਰਨਾ, ਅੰਮ੍ਰਿਤ ਛਕਾਉਣਾ, ਲੰਗਰ ਚਲਾਉਣੇ, ਸਮਾਜ ਅਤੇ ਮਾਨਵਤਾ ਦੀ ਸੇਵਾ ਕਰਨਾ ਆਦਿਕ ਸੇਵਾਵਾਂ ਤਾਂ ਪਹਿਲਾਂ ਹੀ ਸੰਤ ਸਮਾਜ ਦੇ ਹਿੱਸੇ ਆ ਚੁੱਕੀਆਂ ਹਨ, ਬਾਬਾ ਬਲਜਿੰਦਰ ਸਿੰਘ ਜੀ ਨੇ ਆਧੁਨਿਕ ਢੰਗ ਦੁਆਰਾ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਦੀ ਸੇਵਾ ਆਰੰਭ ਕਰਕੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਦਾ ਨਾਂ ਹੋਰ ਉੱਚਾ ਕਰ ਦਿੱਤਾ ਹੈ। ਨਾਲ ਹੀ ਬਾਬਾ ਬਲਜਿੰਦਰ ਸਿੰਘ ਜੀ ਨੇ ਸੰਤ ਸਮਾਜ, ਸਿੱਖ ਵਿਦਵਾਨਾਂ ਅਤੇ ਹੋਰ ਸਿੱਖ ਸੰਸਥਾਵਾਂ ਨੂੰ ਇਸ ਗੱਲ ਦਾ ਅਹਿਸਾਸ ਵੀ ਕਰਵਾਇਆ ਹੈ ਕਿ ਅੱਜ ਦੇ ਕੰਪਿਊਟਰ ਯੁਗ ਵਿੱਚ ਗੁਰਮਤਿ ਦੇ ਪ੍ਰਚਾਰ ਅਤੇ ਖੋਜ ਕਾਰਜ ਵਾਸਤੇ ਜੇਕਰ ਇਨ੍ਹਾਂ ਸਾਧਨਾਂ ਦੀ ਵਰਤੋਂ ਨਾ ਕੀਤੀ ਗਈ ਤਾਂ ਗੁਰੂ ਸਾਹਿਬਾਨ ਦੇ ਸੰਦੇਸ਼ ਨੂੰ ਘਰ ਘਰ ਪਹੁੰਚਾਉਣ ਦਾ ਸੰਕਲਪ ਪੂਰਾ ਨਹੀਂ ਹੋ ਸਕੇਗਾ।

ਦਾਸ ਨੂੰ ਆਸ ਹੈ ਕਿ ਗੁਰਮਤਿ ਨਾਲ ਸੰਬੰਧਤ ਮੂਲ ਸਾਮਗ੍ਰੀ ਕੰਪਿਊਟਰ ਅਤੇ ਇੰਟਰਨੈੱਟ ਰਾਹੀਂ ਘਰ ਘਰ ਪਹੁੰਚਾਉਣ ਦੇ ਇਸ ਸ਼ੁਭ ਮਨੋਰਥ ਵਿੱਚ ਬਾਬਾ ਬਲਜਿੰਦਰ ਸਿੰਘ ਜੀ ਨੂੰ ਪੂਰਨ ਕਾਮਯਾਬੀ ਪ੍ਰਾਪਤ ਹੋਵੇਗੀ। ਅਖ਼ੀਰ ਵਿੱਚ ਦਾਸ ਆਪਣੇ ਵਲੋਂ ਅਤੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਵਲੋਂ ਬਾਬਾ ਬਲਜਿੰਦਰ ਸਿੰਘ ਜੀ ਦੇ ਇਸ ਪੁਰਸ਼ਾਰਥ ਦੀ ਭਰਪੂਰ ਸ਼ਾਲਾਘਾ ਕਰਦਾ ਹੋਇਆ ਉਨ੍ਹਾਂ ਨੂੰ ਹੁਣ ਤੱਕ ਪ੍ਰਾਪਤ ਕੀਤੀ ਸਫ਼ਲਤਾ ਲਈ ਵਧਾਈ ਦਿੰਦਾ ਹੈ ਅਤੇ ਉਨ੍ਹਾਂ ਦੇ ਬਾਕੀ ਰਹਿੰਦੇ ਮਹਾਨ ਕਾਰਜ ਦੀ ਸੰਪੂਰਨਤਾ ਵਾਸਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ।

੨੧ ਜਨਵਰੀ ੨੦੦੫ ਸੰਤ ਹਰੀ ਸਿੰਘ ਰੰਧਾਵਾ
ਰੰਧਾਵਾ ਜਨਰਲ ਸਕੱਤਰ, ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ।

# ਸੰਦੇਸ਼

ਬਾਬਾ ਬਲਜਿੰਦਰ ਸਿੰਘ ਜੀ ਸੰਤ ਸਮਾਜ ਨਾਲ ਸੰਬੰਧਿਤ ਪ੍ਰਚਾਰ ਦੀ ਸੁਪ੍ਰਸਿੱਧ ਸੰਸਥਾ ਸੰਤ ਈਸ਼ਰ ਸਿੰਘ ਜੀ ਤੇ ਸੰਤ ਕਿਸ਼ਨ ਸਿੰਘ ਜੀ ਰਾੜਾ ਸਾਹਿਬ ਵੱਲੋਂ ਵਰੋਸਾਇ ਸਥਾਨ ਦੇ ਪ੍ਰਮੁੱਖ ਪ੍ਰਤਿਨਿਧ ਹਨ। ਚੇਤੰਨ ਤੇ ਸੂਝਵਾਨ ਹੋਣ ਦੇ ਨਾਤੇ ਉਹ ਸਿੱਖੀ ਦਾ ਪ੍ਰਚਾਰ ਪ੍ਰੰਪਕ ਤੇ ਆਧੁਨਿਕ ਵਿਗਿਆਨਕ ਸੂਝ ਦਾ ਸੁਮੇਲ ਕਰਕੇ ਕਰਨ ਦੇ ਚਾਹਵਾਨ ਹਨ। ਜਿੱਥੇ ਉਹ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਨਾਲ ਸੰਬੰਧਿਤ ਸੰਤ ਈਸ਼ਰ ਸਿੰਘ ਜੀ ਦੇ ਸਿੱਧੀਆਂ ਧਾਰਨਾਂ ਦੁਆਰਾ ਗੁਰਬਾਣੀ ਕੀਰਤਨ ਤੇ ਵਖਿਆਨ ਦੀ ਪ੍ਰੰਪਰਾ ਨੂੰ ਅਗਾਂਹ ਤੋਰ ਰਹੇ ਹਨ, ਉੱਥੇ ਉਨ੍ਹਾਂ ਨੂੰ ਵਿਦੇਸ਼ਾਂ ਦੇ ਰਟਨ ਤੋਂ ਇਹ ਵੀ ਅਨੁਭਵ ਹੋ ਗਿਆ ਹੈ ਕਿ ਸਮੁੱਚੇ ਤੌਰ ਤੇ, ਵਿਸ਼ੇਸ਼ ਕਰਕੇ ਵਿਦੇਸ਼ਾਂ ਵਿੱਚ ਵਸਦੀ ਅਜੋਕੀ ਪੀੜ੍ਹੀ ਨੂੰ ਧਰਮ, ਅਤੇ ਇਸ ਰਾਹੀਂ ਜੀਵਨ ਦੀਆਂ ਉੱਚੀਆਂ ਸੁੱਚੀਆਂ ਕੀਮਤਾਂ ਵੱਲ ਆਕਰਸ਼ਤ ਕਰਨ ਦੇ ਪ੍ਰਮੁੱਖ ਸਾਧਨ ਇੰਟਰਨੈੱਟ ਅਤੇ ਕੰਪਿਊਟਰ ਹੀ ਹਨ। ਅੱਜ ਦੇ ਇਸ ਪੀੜ੍ਹੀ ਦੇ ਵਿਦਵਾਨ ਤੇ ਖੋਜਕਾਰ ਵੀ ਗੁਰਮਤਿ ਅਧਿਐਨ ਲਈ ਨਵੀਨਤਮ ਸੂਚਨਾਂ ਤੇ ਪ੍ਰਸਾਰ ਦੇ ਸਾਧਨਾਂ ਦੀਆਂ ਸਹੂਲਤਾਂ ਦੀ ਘਾਟ ਨੂੰ ਬੜੇ ਤੀਬਰ ਰੂਪ ਵਿੱਚ ਅਨੁਭਵ ਕਰਕੇ, ਇਸ ਤੋਂ ਦੂਰ ਹੁੰਦੇ ਜਾ ਰਹੇ ਹਨ। ਉਹ ਪੀੜ੍ਹੀ ਜਿਸ ਨੇ ਆਪਣੀ ਸਾਰੀ ਸਿੱਖਿਆ ਹੀ ਇਸ ਮਾਧਿਅਮ ਰਾਹੀਂ ਲਈ ਹੈ, ਉਹਨਾਂ ਨੂੰ ਇਹ ਘਾਟ ਹੋਰ ਵੀ ਸ਼ਿੱਦਤ ਨਾਲ ਮਹਿਸੂਸ ਹੁੰਦੀ ਹੈ।

ਬਾਬਾ ਬਲਜਿੰਦਰ ਸਿੰਘ ਜੀ ਅਕਾਲ ਪੁਰਖ ਦੀ ਅਪਾਰ ਬਖ਼ਸ਼ਿਸ਼ ਦੇ ਪਾਤਰ ਹਨ ਜਿਸ ਸਦਕੇ ਉਨ੍ਹਾਂ ਨੂੰ ਸਤਿਗੁਰੂ ਜੀ ਨੇ ਇਹ ਸੇਵਾ ਬਖ਼ਸ਼ੀ ਹੈ। ਕਈ ਸਾਲਾਂ ਤੋਂ ਜਿੱਥੇ ਉਹ ਗੁਰਮਤਿ ਦੇ ਪ੍ਰੋਖ ਤੇ ਅਪ੍ਰੋਖ ਸੋਮਿਆਂ ਨੂੰ ਪ੍ਰੋਗ੍ਰਾਮਡ ਰੂਪ ਵਿਚ ਸੀ.ਡੀ. ਅਤੇ ਵੈੱਬਸਾਈਟ ਤੇ ਲਿਆ ਰਹੇ ਹਨ, ਉੱਥੇ ਨਾਲ ਹੀ ਉਹ ਇਸ ਨੂੰ ਨਿੱਤ ਹੋਰ ਸੁਧਾਰਨ ਤੇ ਵਧੇਰੇ ਅਧਿਐਨ-ਸਹਾਇਕ ਬਨਾਉਣ ਵਿੱਚ ਰੁੱਝੇ ਹੋਏ ਹਨ। ਵਿਅਕਤੀ ਰੂਪ ਵਿੱਚ ਬਿਨਾਂ ਕਿਸੇ ਸੰਸਥਾਗਤ ਸਹਾਇਤਾ ਦੇ ਉਹ ਐੱਨਾ ਕੰਮ ਕਰ ਚੁੱਕੇ ਹਨ ਕਿ ਸੰਤ ਸਮਾਜ, ਵੱਖ-ਵੱਖ ਡੇਰੇ ਤੇ ਵੱਡੀਆਂ ਸੰਸਥਾਵਾਂ ਉਨ੍ਹਾਂ ਦੇ ਇਸ ਕਾਰਜ ਅਤੇ ਲਗਨ ਉਪਰ ਮਾਣ ਕਰ ਸਕਦੀਆਂ ਹਨ। 'ਈਸ਼ਰ ਮਾਈਕਰੋ ਮੀਡੀਆ' ਦੇ ਨਵੀਨਤਮ ਸੰਸਕਰਨ ਵਿੱਚ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਸਵੈਯੇ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫਰੀਦਕੋਟ ਵਾਲਾ ਟੀਕਾ (੪ ਜਿਲਦਾਂ); ਸ. ਮਨਮੋਹਨ ਸਿੰਘ ਰਚਿਤ ਪੰਜਾਬੀ ਅੰਗਰੇਜੀ ਸਟੀਕ (੮ ਜਿਲਦਾਂ); ਪ੍ਰੋ. ਸਾਹਿਬ ਸਿੰਘ ਜੀ ਰਚਿਤ 'ਗੁਰੂ ਗ੍ਰੰਥ ਸਾਹਿਬ ਦਰਪਨ' (੧੦ ਜਿਲਦਾਂ); ਭਾਈ ਕਾਨ੍ਹ ਸਿੰਘ ਜੀ ਦਾ 'ਮਹਾਨ ਕੋਸ਼' ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਤ ਮੇਰਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼' (੨ ਜਿਲਦਾਂ) ਨੂੰ ਭਾਈ ਸੰਤੋਖ ਸਿੰਘ ਜੀ ਦੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' (੧੪ ਜਿਲਦਾਂ) ਸਮੇਤ ਭਰ ਦਿੱਤਾ ਗਿਆ ਹੈ ਅਤੇ ਇਨ੍ਹਾਂ ਸਾਰਿਆਂ ਨੂੰ ਆਪਸ ਵਿੱਚ ਸੰਬੰਧਿਤ ਕਰ ਦਿੱਤਾ ਗਿਆ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਕਿਸੇ ਵੀ ਸ਼ਬਦ ਅਤੇ ਤੁਕ ਦੀ ਭਾਲ ਲਈ ਸਰਚ ਇੰਜਨ ਤਾਂ ਹੈ ਹੀ ਪਰ ਜੇ ਉਪਰੋਕਤ ਕਿਸੇ ਵੀ ਟੀਕੇ ਵਿੱਚੋਂ ਤੁਕ-ਵਿਸ਼ੇਸ਼ ਦੇ ਅਰਥ ਵੇਖਣੇ ਹੋਣ, ਅਜਿਹੀ ਸੁਵਿਧਾ ਵੀ ਇਸ ਵਿੱਚ ਉਪਲਬਧ ਹੈ। ਕਿਸੇ ਵਿਸ਼ੇਸ਼ ਸ਼ਬਦ ਦੇ ਅਰਥਾਂ ਨੂੰ ਲੋੜ ਅਨੁਸਾਰ ਮਹਾਨ ਕੋਸ਼ ਅਥਵਾ 'ਸ੍ਰੀ ਗੁਰੂ ਗ੍ਰੰਥ ਕੋਸ਼' ਵਿੱਚੋਂ ਵੀ ਵੇਖਿਆ ਜਾ ਸਕਦਾ ਹੈ। ਸ਼ਬਦਾਂ ਦੀ ਢੂੰਡ ਸੀਮਤ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਵੀ ਯੋਗਦਾਨੀ ਅਥਵਾ ਰਾਗ ਵਿੱਚੋਂ ਵੀ ਕੀਤੀ ਜਾ ਸਕਦੀ ਹੈ। ਇਹ ਸਾਰੀ ਭਾਲ ਕਿਸੇ ਸ਼ਬਦ ਦੇ ਵੱਖ-ਵੱਖ ਜੋੜਾਂ ਵਾਲੇ ਸ਼ਬਦਾਂ ਦੀ ਇਕੱਠੀ ਵੀ ਹੋ ਸਕਦੀ ਹੈ। ਸਾਰੀਆਂ ਤੁਕਾਂ ਨੂੰ ਅਗਲੀਆਂ-ਪਿਛਲੀਆਂ ਤੁਕਾਂ ਸਮੇਤ ਵੱਖਰੇ ਵੀ ਕੱਢਿਆ ਜਾ ਸਕਦਾ ਹੈ। ਇਸ ਤਰ੍ਹਾਂ ਦੀ ਖੋਜ ਅਤੇ ਸਾਫਟਵੇਅਰ ਦੀ ਸਿਰਜਨਾ ਵਡੇਰੀਆਂ ਵਿੱਦਿਅਕ ਅਤੇ ਧਾਰਮਿਕ ਸੰਸਥਾਵਾਂ ਲਈ ਅਨੁਸਰਨ ਕਰਨਯੋਗ ਹੈ।

ਸਤਿਗੁਰੂ ਜੀ ਬਾਬਾ ਬਲਜਿੰਦਰ ਸਿੰਘ ਜੀ ਤੇ ਹੋਰ ਬਖ਼ਸ਼ਿਸ਼ਾਂ ਕਰਨ, ਉਨ੍ਹਾਂ ਨੂੰ ਇਸ ਸੇਵਾ ਲਈ ਹੋਰ ਉਤਸ਼ਾਹ ਬਖ਼ਸ਼ਣ ਤਾਂ ਜੋ ਉਹ ਗੁਰਮਤਿ ਦੇ ਸੁਨੇਹੇ ਦੇ ਪ੍ਰਸਾਰ ਵਿਚ ਜੁਟੇ ਰਹਿਣ। ਸਾਡੀ ਸਤਿਗੁਰੂ ਜੀ ਦੇ ਦਰਬਾਰ ਵਿੱਚ ਇਹ ਹੀ ਅਰਦਾਸ ਹੈ।

ਪਟਿਆਲਾ
੨੮ ਜਨਵਰੀ, ੨੦੦੫

ਡਾ. ਗੁਰਚਰਨ ਸਿੰਘ
ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ
(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

# ਤਤਕਰਾ ਰਾਸਿ ਦੂਜੀ

# ਰਾਸ਼ਿ ਦੂਸਰੀ ਚੱਲੀ

ੴ ਸਤਿਗੁਰ ਪ੍ਰਸਾਦਿ ॥

## ਅਥ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸ ਲਿੱਖਜਤੇ ॥

ਅਰਥ: ਇਕ ਅਕਾਲ ਪੁਰਖ ਤੇ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਹੁਣ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਦੂਸਰੀ ਰਾਸ ਲਿਖਦੇ ਹਾਂ।

ਸ੍ਰੀ* ਵਾਹਿਗੁਰੂ ਜੀ ਕੀ ਫਤੇ+ ॥

ਅਰਥ: ਜਗਤ ਦੇ ਪੂਜਜ ਵਾਹਿਗੁਰੂ ਜੀ ਦੀ ਜੈ ਹੈ (ਜੋ ਸਰਬ ਵਿਘਨ ਵਿਨਾਸ਼ਕ ਹੈ++)

### ਅੰਸੂ ੧. [ਮੰਗਲ, ਸ੍ਰੀ ਗੁਰੂ ਰਾਮਦਾਸ ਜੀ ਦੀ ਗੁਰਿਆਈ]

<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੨

ਸ੍ਵੈਯਾ: ਬੇਦੀ ਬਿਭੂਖਨ ਬੇਦਿਕੈ ਜਾਂਹਿ ਕੋ, ਬੇਦ ਕਹੈ ਨਹਿਂ ਤੀਨ ਪ੍ਰਛੇਦੀ।
ਛੇਦੀ ਕੁਚਾਲ ਕੁਚੀਲਨਿ ਕੀ, ਕਲਿ ਨਾਮ ਜਪਾਇ ਕੁਰੀਤਿਨ ਖੇਦੀ।
ਖੇਦੀ ਨਾ ਹੋਤ ਅਖੇਦ ਉਦੋਤਕ, ਦੇ ਉਪਦੇਸ਼ ਜੁ ਰੂਪ ਅਭੇਦੀ।
ਭੇਦੀ ਬਨਾਵਤਿ ਕੈਵਲ ਕੇ, ਗੁਰ ਨਾਨਕ ਪਾਇ ਪ੍ਰਣਾਮ ਨਿਬੇਦੀ ॥੧॥

ਬੇਦੀ = ਵੇਦੀਆਂ ਦਾ ਕੁਲ। [ਸੰਸ: ਵੇਦੀ = ਜੋ ਵੇਦ ਦਾ ਪੰਡਿਤ ਹੋਵੇ] ਬਿਭੂਖਨ = ਗਹਿਣਾ। ਕਿਸੇ ਕੁਲ ਦਾ ਗਹਿਣਾ ਹੋਣ ਤੋਂ ਮੁਰਾਦ ਹੈ, ਉਸ ਕੁਲ ਵਿੱਚ ਐਨਾ ਸ਼ਿਰੋਮਣੀ ਹੋਵੇ ਕਿ ਉਸਦੇ ਉਸ ਵਿਚ ਹੋਣ ਨਾਲ ਕੁਲ ਸ਼ੋਭਾ ਯੋਗ ਹੋ ਗਈ ਹੋਵੇ। [ਸੰਸ: ਵਿਭੂਖਣ]

ਬੇਦਿਕੇ = ਜਾਣਕੇ। ਭਾਵ, ਇਹ ਗਲ ਪਹਿਲੇ ਸਮਝ ਲਓ, ਫੇਰ ਅਗਲੀ ਸਮਝੋ। [ਸੰਸ: ਵਿਦ੍ = ਜਾਣਨਾ]

ਬੇਦ = ਹਿੰਦੂਆਂ ਦੇ ਮੁੱਖ ਚਾਰ ਪੁਸਤਕ ਜੋ ਆਸਮਾਨੀ ਸਮਝੇ ਜਾਂਦੇ ਹਨ। ਪ੍ਰਛੇਦੀ = ਕੱਟਿਆ ਜਾਣਾ।

ਨਹਿਂ ਤੀਨ ਪ੍ਰਛੇਦੀ = ਜਿਨ੍ਹਾਂ ਦੇ ਸਰੂਪ ਨੂੰ ਦੇਸ਼ ਕਾਲ ਵਸਤੂ ਵੰਡਦਾ ਨਹੀਂ। ਗੁਰ ਨਾਨਕ ਦੇਵ ਜੀ ਦਾ ਆਪਾ-ਨਿਜ ਸਰੂਪ-ਇਨ੍ਹਾਂ ਤਿੰਨਾਂ ਦੇਸ਼, ਕਾਲ, ਨਮਿੱਤ, ਯਾ ਦੇਸ਼ ਕਾਲ ਵਸਤੂ ਤੋਂ ਨਹੀਂ ਬਣਿਆ ਨਾ ਇਨ੍ਹਾਂ ਤਿੰਨਾਂ ਦਾ ਮੁਥਾਜ ਹੈ।

(ਅ) ਜਿਸ ਨੂੰ ਭੂਤ ਭਵਿੱਖਤ ਵਰਤਮਾਨ ਤ੍ਰੈਆਂ ਕਾਲਾਂ ਤੋਂ ਸੁਤੰਤ੍ਰਤਾ ਹੈ, ਅਰਥਾਤ ਸਦਾ ਜਾਗਤੀ ਜੋਤ, ਇਕ ਰਸ ਰੂਪ ਹੈ ਉਨ੍ਹਾਂ ਦਾ। [ਸੰਸ: ਪ੍ਰਛੇਦਨ = ਕੱਟਣਾ।] *

ਛੇਦੀ = ਕੱਟਣਾ [ਸੰਸ: ਛੇਦਨ = ਕੱਟਣਾ]

ਕੁਚੀਲਨਿ = ਮੈਲਾ। ਆਚਰਨ ਦਾ ਮੈਲਾ। ਜਿਸਦਾ ਅਹਾਰ, ਵਿਹਾਰ, ਲਿਬਾਸ, ਆਚਰਨ ਮੈਲੇ ਹੋਣ [ਸੰਸ: ਕੁਚੈਲ = ਮੈਲੇ ਲਿਬਾਸ ਵਾਲਾ]

ਕਲਿ = ਕਲਿਜੁਗ। ਕੁਰੀਤਿ = ਖੋਟੀਆਂ ਚਾਲਾਂ। ਭੈੜੀਆਂ, ਰਸਮਾਂ। ਖੇਦੀ = ਦੂਰ ਕੀਤੀਆਂ, ਹਟਾਈਆਂ, 'ਡਰਾਕੇ ਨਸਾ ਦਿੱਤੀਆਂ, [ਸੰਸ: ਖਿਦ੍ = ਨਠਾ ਦੇਣਾ] ਖੇਦੀ = ਦੁਖੀ, ਅਪ੍ਰਸੰਨ [ਸੰਸ: ਖਿਦ੍ = ਦੁਖੀ ਹੋਣਾ] ਅਖੇਦ = ਨਾ ਦੁਖੀ, ਪ੍ਰਸੰਨਤਾ, ਸੁਖ, [ਸੰਸ: ਖਿਦ = ਦੁਖੀ ਹੋਣਾ] ਉਦੋਤਕ = ਉਦੈ ਕਰਨ ਵਾਲਾ [ਸੰਸ: ਉਦਜ੍ਤੂ = ਚੜ੍ਹਨਾ] ਅਖੇਦ ਉਦੋਤਕ = ਸੁਖਦਾਤਾ।

ਅਭੇਦੀ = ਜੋ ਟੁੱਟ ਨਾ ਸਕੇ, ਜੋ ਖੰਡ ਖੰਡ ਨਾ ਹੋ ਸਕੇ, ਏਕੱਤ੍ਰਤਾ ਵਾਲਾ ਸਰੂਪ [ਸੰਸ: ਅਭੇਦਜ] ਭੇਦੀ = ਲੁਕੀ ਹੋਈ ਗੱਲ ਦੇ ਜਾਣਨ ਵਾਲਾ, ਗਜਾਨਵਾਨ। ਕੈਵਲ = ਮੁਕਤੀ, ਸਦਾ ਹੀ ਮੁਕਤੀ [ਸੰਸ: ਕੈਵਲਜ = ਪੂਰੀ ਪੂਰੀ ਮੁਕਤੀ] ਇਹ ਪਦ ਯੋਗ ਦਰਸ਼ਨ ਨੇ ਵਿਸ਼ੇਸ਼ ਕਰਕੇ ਅਪਣੇ ਆਦਰਸ਼

ਦੀ ਮੁਕਤੀ ਲਈ ਵਰਿਤਆ ਹੈ, ਪ੍ਰੰਤੂ ਇਥੇ ਮੁਰਾਦ ਮੁਕਤੀ ਮਾਤ੍ਰ ਤੋਂ ਹੈ। ਪ੍ਰਣਾਮ = ਮੱਥਾ ਟੇਕਣਾ-ਨਮਸਕਾਰ।

ਨਿਬੇਦੀ = ਅਰਪਣ ਕਰਨਾ, ਭੇਟ ਕਰਨਾ। [ਸੰਸ: ਨਿਵੇਦਨੰ]

ਅਰਥ: ਵੇਦੀਆਂ (ਦੇ ਕੁਲ) ਭੂਸ਼ਣ ਜਾਣਕੇ (ਇਹ ਬੀ ਸਮਝ ਲਓ ਕਿ) ਜਿਨ੍ਹਾਂ (ਬਾਬਤ) ਵੇਦ ਕਹਿੰਦਾ ਹੈ (ਕਿ ਉਹ) ਦੇਸ਼ ਕਾਲ ਵਸਤੂ ਨਾਲ ਪ੍ਰਛੇਦ ਨਹੀਂ ਹੁੰਦੇ।

(ਹਾਂ ਜਿਨ੍ਹਾਂ ਨੇ ਜਗਤ ਵਿਚ ਆਕੇ) ਕੁਚੀਲਾਂ ਦੀਆਂ (ਫੈਲਾਈਆਂ) ਖੋਟੀਆਂ ਚਾਲਾਂ ਨੂੰ ਤੋੜ ਦਿੱਤਾ ਤੇ ਕੁਰੀਤੀਆਂ ਨੂੰ ਭੰਨ ਕੇ ਕਲਯੁਗ ਵਿਚ (ਵਾਹਿਗੁਰੂ ਜੀ ਦਾ) ਨਾਮ ਜਪਾਇਆ।

(ਅਤੇ ਜੋ ਆਪ) ਦੁਖੀ ਨਹੀਂ ਹੁੰਦੇ, (ਸਗੋਂ ਐਸੇ ਅਗਾਧ ਸੁਖ ਸਰੂਪ ਵਾਲੇ ਹਨ ਕਿ ਜੱਗਜਾਸੂਆਂ ਨੂੰ ਵਾਹਿਗੁਰੂ ਦੇ) ਅਭੇਦ ਰੂਪ ਦਾ ਉਪਦੇਸ਼ ਦੇਕੇ (ਉਨ੍ਹਾਂ ਉਤੇ) ਸੁਖ ਦੇ ਉਦੇ ਕਰਨ ਵਾਲੇ ਹਨ।

(ਅਤੇ ਜੋ ਜੱਗਜਾਸੂਆਂ ਨੂੰ) ਮੁਕਤੀ ਦਾ ਭੇਤ ਜਾਣ ਲੈਣ ਵਾਲੇ ਬਣਾਉਂਦੇ ਹਨ ਐਸੇ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਚਰਣਾਂ ਪਰ ਮੇਰੀ ਪ੍ਰਣਾਮ ਨਿਵੇਦਿਤ ਹੋਵੇ।

ਹੋਰ ਅਰਥ: ੧ ਤੁਕ-ਵੇਦ ਜਿਸਨੂੰ ਤਿੰਨਾਂ ਪ੍ਰਛੇਦਾਂ ਤੋਂ ਰਹਿਤ ਆਖਦਾ ਹੈ ਓਸ (ਅਕਾਲ ਜਯੋਤਿ ਨੂੰ ਹੀ) ਵੇਦੀਆਂ ਦੇ ਕੁਲ ਭੂਸ਼ਣ ਜਾਣੋਂ। ਅਰਥਾਤ ਵੇਦ ਪ੍ਰਤਿਪਾਦਤਿ ਅਕਾਲ ਪੁਰਖ ਹੀ ਵੇਦੀ ਵੰਸ਼ ਸ਼ਿਰੋਮਣਿ ਸ਼੍ਰੀ ਗੁਰ ਨਾਨਕ ਦੇਵ ਜੀ ਹਨ।

੨. ਤੁਕ- 'ਕੁਰੀਤ ਨਿਖੇਦੀ' ਪਾਠ ਕਰਕੇ ਅਰਥ ਬਣੂ 'ਕੁਰੀਤੀਆਂ ਨੂੰ ਨਸ਼ੇਧਿਆ' ਅਰਥਾਤ ਖੰਡਨ ਕੀਤਾ।

੩. ਤੁਕ-(ਜਿਨ੍ਹਾਂ ਨੇ) ਅਭੇਦ ਰੂਪ (ਵਾਹਿਗੁਰੂ) ਦਾ ਅਖੇਦ ਉਦੋਤਕ (= ਸੁਖ ਨੂੰ ਉਦੇ ਕਰਨ ਵਾਲਾ) ਉਪਦੇਸ਼ ਦਿੱਤਾ, (ਜਿਸਨੂੰ ਧਾਰਣ ਵਾਲੇ ਜੀਵ ਹੁਣ) ਦੁਖੀ ਨਹੀਂ ਹੁੰਦੇ।

੪. ਤੁਕ-ਐਉਂ ਪਾਠ ਕਰਦੇ ਹਨ:- 'ਗੁਰੁ ਨਾਨਕ ਪਾਇ ਪ੍ਰਣਾਮਨਿ ਬੇਦੀ।' ਅਰਥਾਤ ਬੇਦੀ ਗੁਰੂ ਨਾਨਕ (ਜੀ ਦੇ) ਪਾਇ (ਚਰਨਾਂ ਤੇ) ਪ੍ਰਣਾਮਨਿ (ਨਮਸਕਾਰ ਹੈ)।

## ੨. ਇਸ਼੍ਰ ਦੇਵ-ਸ੍ਰੀ ਗੁਰੂ ਅੰਗਦ ਦੇਵ ਜੀ-ਮੰਗਲ।

ਕਬਿੱਤ: ਅੰਜਨ ਤੇ ਹੀਨ ਸ਼੍ਰੀ ਨਿਰੰਜਨ ਪ੍ਰਬੀਨ ਪ੍ਰਭੁ
ਭੰਜਨ ਪਖੰਡ ਪਾਪ ਗੰਜਨ ਅਨੰਦ ਕਰਿ।
ਦੀਨੋ ਗਯਾਨ ਅੰਜਨ ਸੁ ਮੰਜਨ ਕੋ ਮੋਹ ਮਲ
ਰੰਜਨ ਕੋ ਜਨ ਜਗ ਭਗਤ ਬਿਲੰਦ ਕਰਿ।
ਫੇਰੂ ਨੰਦ ਅੰਗਦ ਸੁਛੰਦ ਸ਼੍ਰੀ ਗੁਬਿੰਦ ਹੈਂ
ਮਨਿੰਦ ਚੰਦ ਬਿੰਦ ਜਸ ਦਾਸਨ ਮੁਕੰਦ ਕਰਿ।
ਪਦ ਅਰਬਿੰਦ ਮਕਰੰਦ ਕੋ ਮਨਿੰਦ ਮਨ
ਬਿਘਨ ਨਿਗੰਦ ਕਰੌਂ ਬੰਦਨਾ ਦੁਬੰਦ ਕਰ ॥੨॥

ਅੰਜਨ = ਅੱਖਾਂ ਵਿਚ ਪਾਉਣ ਵਾਲਾ ਕੱਜਲ, ਸੁਰਮਾਂ, ਭਾਵ ਵਿਚ ਮਾਯਾ, ਅਵਿੱਦਯਾ। ਅੰਜਨ ਤੇ ਹੀਨ = ਮਾਯਾ ਤੋਂ ਅਤੀਤ। ਅਮਾਯ।

ਨਿਰੰਜਨ = ਮੋਹ ਤੋਂ ਰਹਤ। [ਸੰਸ: ਨਿ-ਨਹੀਂ। ਰਵ੍ਜ੍ਨ = ਮੋਹ, ਜਿਸ ਵਿਚ ਮੋਹ ਨਹੀਂ ਹੈ] (ਅ) ਅਵਿੱਦਯਾ ਰਹਿਤ। [ਨਿਰ = ਨਹੀਂ। ਅੰਜਨ = ਅਵਿੱਦਯਾ] (ੲ) ਬਹੁਤ ਖੁਸ਼ ਕਰਨ ਵਿਚ [ਨਿ = ਵਿਸ਼ੇਸ਼ ਕਰਕੇ। ਰੰਜਨ = ਖੁਸ਼ ਕਰਨ ਵਿਚ ]

ਅੰਜਨ = ਸੁਰਮਾਂ, ਕੱਜਲ। ਮੰਜਨ ਕੋ = ਮਾਂਜਨ ਲਈ, ਸਾਫ ਕਰਨ ਲਈ, ਦੂਰ ਕਰਨ ਲਈ। [ਸੰਸ: ਮਾਰ੍ਜਨ = ਸਾਫ ਕਰਨਾ। 'ਧਾਤੂ' ਮ੍ਰਿਜ੍ ਹੈ]

ਬਿਲੰਦ = ਉੱਚਿਆਂ ਕਰਕੇ। ਭਾਵ ਹੋਰਨਾਂ ਤ੍ਰੀਕਿਆਂ ਨਾਲੋਂ ਇਸ ਨੂੰ ਵਿਸ਼ੇਸ਼ਤਾ ਦਿੱਤੀ। [ਫਾ: ਬੁਲੰਦ]

ਫੇਰੂਨੰਦ = ਫੇਰੂ ਦੇ ਸਪੁੱਤ੍ਰ। ਬਾਬਾ ਫੇਰੂ ਜੀ ਸ੍ਰੀ ਗੁਰੂ ਜੀ ਦੇ ਪਿਤਾ ਜੀ ਦਾ ਨਾਮ ਸੀ। ਸੁਛੰਦ = ਜਿਸ ਦੇ ਸਿਰ ਤੇ ਕਿਸੇ ਹੋਰ ਦਾ ਅੰਕਸ ਨਾ ਹੋਵੇ। ਜੋ ਆਪਣੇ ਆਪ ਵਿਚ ਪੂਰਨ ਹੋਵੇ। [ਸੰਸ: ਸ੍ਵਛਨ੍ਦ] ਬਿੰਦ = ਵਿਦਿਤ = ਜੋ ਆਪਣੇ ਆਪ ਜਾਣਿਆਂ ਜਾ ਰਿਹਾ ਹੈ। [ਸੰਸ: ਧਾਤੂ। ਵਿਦ੍ = ਜਾਣਨਾ]

ਮੁਕੰਦ = ਮੁਕਤੀ ਦਾਤਾ।

ਮੁਕੰਦ = ਉਹ ਰਸ ਯਾ ਮਿਠਾਸ ਜੋ ਫੁੱਲਾਂ ਦੀਆਂ ਮਦੀਨ ਤੁਰੀਆਂ ਵਿਚ ਹੁੰਦਾ ਹੈ। ਭਾਵ, ਉਹ ਆਤਮ ਰਸ ਜਿਸ ਪਰ ਜੱਗਜਾਸੂ ਲੁਭਿਤ ਹੁੰਦੇ ਹਨ।

ਮਲਿੰਦ = ਭੌਰਾ। ਕਰ = ਹੱਥ।

ਅਰਥ: (ਜੋ) ਮਾਇਆ ਤੋਂ ਅਤੀਤ (ਅਤੇ ਜੋ) ਮੋਹ ਤੋਂ ਰਹਿਤ ਪ੍ਰਬੀਨ ਤੇ ਸ਼੍ਰੀ (ਸ਼ੋਭਾ ਯੁਕਤ) ਪ੍ਰਭੂ (ਜੀ ਹਨ), (ਅਤੇ ਜੋ) ਪਖੰਡਾਂ ਨੂੰ ਭੰਨਣ ਤੇ ਪਾਪਾਂ ਨੂੰ ਨਾਸ਼ ਕਰਨ ਵਿਚ ਆਨੰਦ ਹੁੰਦੇ ਹਨ।

(ਜਿਨ੍ਹਾਂ ਨੇ) ਮੋਹ ਦੀ ਮੈਲ ਦੂਰ ਕਰਨ ਨੂੰ ਗਜਾਨ ਦਾ ਸੁਰਮਾਂ ਦਿੱਤਾ (ਅਤੇ) ਦਾਸਾਂ ਨੂੰ ਅਨੰਦ ਦੇਣ ਲਈ ਜਗਤ ਵਿਚ ਭਗਤੀ ਨੂੰ ਵਿਸ਼ੇਸ਼ਤਾ ਦਿੱਤੀ।

ਹਾਂ, ਫੇਰੂ ਜੀ ਦੇ ਸਪੁੱਤ੍ਰ (ਸ੍ਰੀ) ਅੰਗਦ ਜੀ ਪੂਰਨ (ਐਸੇ) ਸ੍ਰੀ ਗੋਬਿੰਦ ਜੀ ਹੈਨ ਜਿਨ੍ਹਾਂ ਦਾ ਇਹ ਜਸ ਕਿ ਦਾਸਾਂ ਦੇ ਮੁਕਤੀ ਦਾਤਾ ਹਨ, ਚੰਦਰਮਾਂ ਵਾਂਙੂ ਵਿਦਤ ਹੈ।

(ਆਪਣੇ) ਮਨ ਨੂੰ ਉਨ੍ਹਾਂ ਦੇ ਵਿਘਨ ਨਾਸ਼ ਕਰਨ ਵਾਲੇ ਚਰਨਾਂ ਕਮਲਾਂ ਦੇ ਮਕਰੰਦ (ਰਸ) ਦਾ ਭੋਰਾ ਬਣਾਕੇ ਮੈਂ ਦੋਇ ਹੱਥ ਜੋੜਕੇ ਬੰਦਨਾਂ ਕਰਦਾ ਹਾਂ।

ਹੋਰ ਅਰਥ: ੧ ਤੁਕ-ਜੋ ਮਾਇਆ ਤੋਂ ਅਤੀਤ ਤੇ ਦਾਸਾਂ ਨੂੰ ਪ੍ਰਸੰਨ ਕਰਨ ਵਿਚ ਪ੍ਰਬੀਨ (ਤੇ) ਮਾਲਕ ਹਨ, ਪਖੰਡਾਂ ਨੂੰ ਭੰਨਣ ਵਾਲੇ, ਪਾਪਾਂ ਨੂੰ ਤੋੜਨ ਵਾਲੇ ਤੇ ਆਨੰਦ ਵਾਲੇ ਹਨ।

ਭਾਵ: ਪਹਿਲੇ ਮਾਇਆ ਮੋਹ ਤੋਂ ਅਤੀਤ ਦੱਸ ਕੇ ਪਾਪ ਤੇ ਪਾਖੰਡ ਨਾਸ਼ ਕਰਨ ਨੂੰ ਸਮਰੱਥ ਦਸਦੇ ਹਨ ਕਿ ਦਾਸਾਂ ਦੀ ਬੁੱਧੀ ਰੂਪੀ ਨੇਤ੍ਰਾਂ ਨੂੰ ਅਵਿੱਦਜਾ ਦੀ ਮੈਲ ਦੂਰ ਕਰਨ ਲਈ ਗਿਆਨ ਦਾ ਸੁਰਮਾਂ ਦੇਂਦੇ ਹਨ। ਪਰ ਫੋਕੇ ਗਿਆਨ ਵਿਚ ਰਸ ਨਹੀਂ ਹੈ, ਪ੍ਰੇਮ ਵਿਚ ਰਸ ਹੈ, ਸੋ ਭਗਤੀ ਨੂੰ ਵਿਸ਼ੇਸ਼ਤਾ ਦੇਕੇ ਕਵੀ ਜੀ ਨੇ ਸ਼੍ਰੀ ਗੁਰੂ ਜੀ ਨੂੰ ਭਗਤੀ ਨਾਲ ਸਨਿਗਧ ਗਿਆਨ ਦੇ ਦਾਤੇ ਦੱਸਿਆ ਤਾਂ ਜੋ 'ਭਗਤਿ ਗਜਾਨ' ਪ੍ਰਾਪਤ ਸਿੱਖ ਅਨੰਦ ਨੂੰ ਵੀ ਪ੍ਰਾਪਤ ਹੋਣ ਤੇ ਗਜਾਨ ਵੀ ਸਫਲ ਗਜਾਨ ਹੋਵੇ। ਐਸੇ ਗੁਰੂ ਅੰਗਦ ਦੇਵ ਜੀ ਦੀ ਵਾਹਿਗੁਰੂ ਜੀ ਨਾਲ ਅਭੇਦਤਾ ਜਾਣਕੇ ਨਮਸਕਾਰ ਕੀਤੀ ਹੈ।

### ੩. ਇਸ਼੍ਟ ਦੇਵ-ਸ਼੍ਰੀ ਗੁਰੂ ਅਮਰਦਾਸ ਜੀ-ਮੰਗਲ।

ਸੋਰਠਾ: ਅਮਰ ਕਰਹਿਂ ਜਗ ਮਾਂਹਿ, ਨਿਤ ਸਹਾਇਤਾ ਲਹਿਂ ਅਮਰ।
ਅਮਰ ਕਰੇ ਜਨ ਜਾਂਹਿ, ਅਮਰ ਨਾਮ ਦੇ ਗੁਰ ਅਮਰ ॥੩॥

ਅਮਰ = ਹੁਕਮ [ਫਾ: ਅਮਰ] ਅਮਰ = ਜੋ ਮਰਨ ਨਾ

ਸੋ-ਦੇਉਤੇ। ਅਮਰ = ਮਰਨ ਤੋਂ ਰਹਿਤ, ਭਾਵ ਹੈ ਜਨਮ ਮਰਨ ਕੱਟ ਦਿੱਤਾ, ਸਦਾ ਜੀਵੇ ਕੀਤਾ।

ਅਮਰ = ਕਦੇ ਨਾ ਮਰਨ ਵਾਲਾ, ਸਦਾ ਥਿਰ। [ਸੰਸ: ਅਮਰ]

ਅਮਰ = ਸ਼੍ਰੀ ਗੁਰੂ ਅਮਰ ਦਾਸ ਜੀ।

ਅਰਥ: (ਦੂਜੀ ਤੁਕ ਦਾ ਅਰਥ ਪਹਿਲੋਂ ਲੱਗੇਗਾ) ਜਿਸ ਗੁਰੂ ਅਮਰਦੇਵ ਜੀ ਨੇ ਸਦਾ ਥਿਰ (ਵਾਹਿਗੁਰੂ) ਦਾ ਨਾਮ ਦੇਕੇ (ਆਪਣੇ) ਜਨ ਸਦਾ ਜੀਵੇ ਕੀਤੇ ਹਨ (ਉਹ ਸਤਿਗੁਰੂ ਜੀ ਇਸ) ਜਗਤ ਵਿਚ ਹੁਕਮ ਕਰਦੇ ਹਨ (ਤੇ ਉਸ ਜਗਤ ਵਿਚ) ਦੇਉਤੇ ਨਿੱਤ (ਉਹਨਾਂ ਦੀ) ਸਹਾਇਤਾ ਲੈਂਦੇ ਹਨ।

ਭਾਵ: ਇਸ ਵਿਚ ਅਮਰ ਪਦ ਦੇ ਪੰਜ ਭਾਵ ਲਭੇ ਹਨ। ਜਗਤ ਵਿਚ ਹੁਕਮ ਕਰਦੇ ਹਨ ਆਖ ਕੇ ਦੇਉਤੇ ਸਹਾਇਤਾ ਮੰਗਦੇ ਹਨ ਆਖਿਆ, ਇਸ ਵਿਚ ਇਹ ਇਸ਼ਾਰਾ ਰੱਖਿਆ ਕਿ ਉਸ ਜਗਤ ਵਿਚ ਦੇਉਤੇ ਸਹਾਇਤਾ ਮੰਗਦੇ ਹਨ ਭਾਵ ਦੋਹਾਂ ਲੋਕਾਂ ਵਿਚ ਹੁਕਮਰਾਨ ਦਾਤੇ ਹਨ।

### ੪. ਇਸ਼੍ਟ ਦੇਵ-ਸ਼੍ਰੀ ਗੁਰੂ ਰਾਮ ਦਾਸ ਜੀ-ਮੰਗਲ।

ਚਿੱਤ੍ਰਪਦਾ ਛੰਦ: ਰਾਮ ਸੁ ਦਾਸ ਗੁਰੂ ਸੁਖਰਾਸ, ਹਰੈਂ ਜਨ ਤ੍ਰਾਸ ਰਿਦਾ ਨਿਸ਼ਕਾਮ।
ਕਾਮ ਨ ਕ੍ਰੋਧ ਬਿਰੋਧ ਨਿਰੋਧ, ਸਦਾ ਸੁਧ ਬੋਧ, ਸਰੂਪ ਨਿਕਾਮ।
ਕਾਮ ਕਰੇ ਜਨ ਸ਼ਾਮ ਪਰੇ, ਤਿਨ ਤਾਪ ਹਰੇ ਨਿਤ ਹੋਤਿ ਅਨਾਮ।
ਨਾਮ ਜਪੇ ਅਘ ਬ੍ਰਿੰਦ ਖਪੇ, ਸੁ ਰਪੇ ਹਰਿ ਰੰਗ ਸਦਾ ਅਭਿਰਾਮ ॥ ੪ ॥

ਜਮਤ੍ਰਾਸ = ਜਮਾ ਦਾ ਡਰ, ਮੌਤ ਦਾ ਭੈ। ਨਿਸ਼ਕਾਮ = ਕਾਮਨਾ ਤੋਂ ਰਹਿਤ। ਅਚਾਹ, ਬੇਲੋੜ ਆਪਣੇ ਆਪ ਵਿਚ ਤ੍ਰਿਪਤ।

[ਸੰਸ: ਨਿਸ਼੍ਕਾਮ] ਬਿਰੋਧ = ਵਿਰੋਧ, ਵੈਰ।

ਬਿਰੋਧ ਨਿਰੋਧ = ਜਿਥੇ ਵੈਰ ਦੀ ਰੋਕ ਹੈ, ਵੈਰ ਦਾ ਅਭਾਵ।

ਬੋਧ = ਬੁੱਧਿ, ਗਿਆਨ। ਸੁਧ ਬੋਧ = ਸ੍ਵਛ, ਸੁੱਚਾ ਗਿਆਨ।

ਨਿਕਾਮ = ਪ੍ਰੇਮ [ਸੰਸ: ਨਿਕਾਮ = ਜੋ ਆਪਣੇ ਆਪ ਖੁਸ਼ੀ ਨਾਲ ਕੰਮ ਕਰੇ, ਸੋ ਕੌਣ ਕਰਦਾ ਹੈ? ਜਿਸ ਵਿਚ ਸੁਤੇ ਪ੍ਰੇਮ ਦਾ ਨਿਵਾਸ ਹੋਵੇ।]

ਕਾਮ ਕਰੇ = ਕਾਮਨਾ ਕਰਕੇ। ਸ਼ਾਮ = ਸ਼ਰਣ। ਅਨਾਮ = ਅਰੋਗ।

ਸੁਰਪੇ = ਸੁ+ਰਪੇ-ਚੰਗੀ ਤਰ੍ਹਾਂ ਰੰਗੇ ਹੋਏ। ਅਭਿਰਾਮ = ਸੁੰਦਰ।

ਅਰਥ: (ਜੋ ਜਨ) ਨਿਸ਼ਕਾਮ ਹਿਰਦੇ (ਨਾਲ ਸ਼ਰਨ ਪੈਂਦੇ ਹਨ; ਸ਼੍ਰੀ) ਗੁਰੂ ਰਾਮਦਾਸ ਜੀ (ਉਨ੍ਹਾਂ ਲਈ ਏਥੇ ਤਾਂ) ਸੁਖਾਂ ਦੀ ਖਾਣ ਹਨ (ਤੇ ਅਗੇ ਉਨ੍ਹਾਂ ਦਾ) ਜਮ ਦਾ ਤ੍ਰਾਸ ਦੂਰ ਕਰਦੇ ਹਨ। (ਕਿਉਂਕਿ ਉਨ੍ਹਾਂ ਦੇ ਅਪਣੇ ਹਿਰਦੇ ਵਿਚ) ਕਾਮ, ਕ੍ਰੋਧ ਨਹੀਂ ਹੈ, ਵੈਰ ਦਾ ਅਭਾਵ ਹੈ, ਸਦਾ ਸ੍ਵੱਛ ਗਯਾਨ (ਦਾ ਨਿਵਾਸ ਹੈ ਤੇ) ਸਰੂਪ ਉਨ੍ਹਾਂ ਦਾ ਪ੍ਰੇਮ ਹੈ। (ਜੋ) ਜਨ ਕਾਮਨਾ ਕਰਕੇ (ਉਨ੍ਹਾਂ ਦੀ) ਸ਼ਰਨ ਪੈਂਦੇ ਹਨ ਉਨ੍ਹਾਂ ਦੇ ਤਿੰਨੇ ਤਾਪ (ਐਸੇ) ਦੂਰ ਕਰ ਦਿੰਦੇ ਹਨ (ਕਿ ਉਹ) ਸਦਾ ਲਈ ਅਰੋਗ ਹੋ ਜਾਂਦੇ ਹਨ।

(ਸ਼੍ਰੀ ਗੁਰੂ ਜੀ) ਸਦਾ ਵਾਹਿਗੁਰੂ ਦੇ ਸੁਹਣੇ ਰੰਗ ਵਿਚ ਰੰਗੇ ਰਹਿੰਦੇ ਹਨ (ਤਾਂਤੇ ਉਨ੍ਹਾਂ ਦਾ) ਨਾਮ ਜਪਣ ਨਾਲ ਹੀ ਪਾਪਾਂ ਦੇ ਸਮੂਹ ਖਪ ਜਾਂਦੇ ਹਨ।

ਹੋਰ ਅਰਥ: ਇੱਕ ਹੋਰ ਤਰ੍ਹਾਂ ਬੀ ਛੰਦ ਦੇ ਅਰਥ ਲਾਉਂਦੇ ਹਨ। ੧. ਸ੍ਰੇਸ਼ਟ ਗੁਰੂ ਰਾਮਦਾਸ ਜੀ ਸੁਖਾਂ ਦੀ ਰਾਸ ਹਨ, ਜਮ ਦਾ ਭੈ ਦੂਰ ਕਰਦੇ ਹਨ, (ਕਿਉਂਕਿ ਆਪ) ਨਿਸ਼ਕਾਮ ਰਿਦੇ ਵਾਲੇ ਹਨ। ੨. ਕਾਮਕ੍ਰੋਧ, ਵੈਰ ਤੋਂ ਰਹਿਤ ਹਨ, ਸਦਾ ਸ਼ੁੱਧ ਗਯਾਨ ਤੇ ਪ੍ਰੇਮ ਸਰੂਪ ਹਨ। ੩. ਇਸ ਲਈ ਸ਼ਰਨਾਗਤਾਂ ਦੇ (ਕਾਮ ਕਰੇ =) ਕੰਮ ਸੁਆਰ ਦਿੰਦੇ ਹਨ, (ਉਨ੍ਹਾਂ ਦੇ) ਤ੍ਰੈਏ ਤਾਪ ਦੂਰ ਕਰਕੇ ਅਰੋਗ ਕਰ ਦੇਂਦੇ ਹਨ। ੪. (ਕਿਉਂਕਿ) ਉਹ ਆਪ ਸਦਾ ਹਰੀ ਦੇ ਸੁਹਣੇ ਰੰਗ ਵਿਚ ਰਪੇ ਰਹਿੰਦੇ ਹਨ, ਉਨ੍ਹਾਂ ਦੇ ਨਾਮ

ਜਪਣ ਵਾਲਿਆਂ ਦੇ ਸਾਰੇ ਪਾਪ ਦੂਰ ਹੋਣੇ ਹੀ ਹੋਏ, (ਜਦ ਪਾਪ ਦੂਰ ਹੋਏ ਤਾਂ ਤਾਪ ਵੀ ਟੁੱਟਣੇ ਹੋਏ, ਸੁਖ ਬੀ ਮਿਲਣੇ ਹੋਏ, ਜਮ ਦਾ ਤਰਾਸ ਬੀ ਕਟੀਣਾ ਹੋਇਆ)।

ਭਾਵ: ਇਸ ਵਿਚ ਤ੍ਰੈ ਪਦਾਰਥ ਹਨ। ਇੱਕ ਗੁਰੂ ਜੀ ਦਾ ਅਪਣਾ ਸਰੂਪ, ਉਹ ਹੈ:-ਕਾਮ ਕ੍ਰੋਧ ਵਿਰੋਧ ਤੋਂ ਸਾਫ, ਸੁੱਧ ਗਜਾਨ, ਪ੍ਰੇਮ ਸਰੂਪ, ਸਦਾ ਹਰੀ ਦੇ ਸੁੰਦਰ ਰੰਗ ਵਿੱਚ ਰਪਿਆ ਹੋਇਆ। ਦੂਸਰੇ ਓਹ 'ਨਿਸ਼ਕਾਮ ਭਗਤਾਂ' ਦੇ ਦਾਤੇ ਹਨ, ਉਨ੍ਹਾਂ ਨੂੰ ਦੇਂਦੇ ਹਨ:-ਇਥੇ ਆਤਮ ਸੁਖ ਤੇ ਅਗੇ ਜਮ ਤੋਂ ਨਿਰਭੈਤਾ। ਤੀਸਰੇ 'ਕਾਮਨਾ ਵਾਲਿਆਂ ਭਗਤਾਂ' ਦੇ ਦਾਤੇ ਹਨ, ਉਨ੍ਹਾਂ ਨੂੰ ਦੇਂਦੇ ਹਨ:-ਤ੍ਰਿੰਨੇ ਤਾਪ ਦੂਰ, ਤੇ ਆਤਮ ਅਰੋਗਤਾ।

### ੫. ਇਸ੍ਟ ਦੇਵ-ਸ਼੍ਰੀ ਗੁਰੂ ਅਰਜਨ ਦੇਵ ਜੀ-ਮੰਗਲ।

ਚੌਪਈ: ਸ਼੍ਰੀ ਸਤਿਗੁਰ ਅਰਜਨ ਕੁਲ ਚੰਦ।
ਚੰਦਨ ਸਮ ਬਚ ਸੀਤ ਮੁਕੰਦ।
ਕੰਦ ਅਨੰਦ ਬਿਮੋਹ ਨਿਕੰਦ।
ਕੰਦਲ ਸੁਖਦ ਤਿਨਹੁਂ ਪਦ ਬੰਦਿ ॥ ੫ ॥

ਕੁਲਚੰਦ = ਮਾਨੁਖ ਕੁਲ ਵਿਚ ਚੰਦ੍ਰਮਾ ਵਤ ਹਨ। (ਅ) ਸੋਢੀਆਂ ਦੇ ਕੁਲ ਦੇ ਚੰਦ।
(ੲ) ਕੁਲੀਨ ਤੇ ਪ੍ਰਕਾਸ਼ਮਾਨ ਹਨ।

ਬਚ ਸੀਤ ਮੁਕੰਦ = (ਸੁਣਦਿਆਂ) ਬਚਨ ਠੰਢ ਪੈਂਦੀ ਹੈ, (ਤੇ ਕਮਾਉਂਦਿਆਂ) ਬਚਨ ਮੁਕਤੀ ਹੁੰਦੀ ਹੈ। ਬਚਨਾਂ ਤੋਂ ਮੁਰਾਦ ਕੀਤੀਆਂ ਗੱਲਾਂ ਤੇ ਉਚਾਰੀ ਹੋਈ ਸ੍ਰੀ ਮੁਖਵਾਕ ਬਾਣੀ ਤੋਂ ਹੈ।

ਕੰਦਅਨੰਦ = ਜਿਨ੍ਹਾਂ ਤੋਂ ਆਨੰਦ ਮਿਲੇ, ਭਾਵ ਅਨੰਦ ਦੇ ਦਾਤੇ। [ਕੰਦ = ਬੱਦਲ। ਮੂਲ]
ਬਿਮੋਹ = ਮੋਹ, [ਵਿ+ਮੋਹ = ਅਪਣੇ ਵਿਚ ਕਾਬੂ ਕਰ ਲੈਣ ਵਾਲਾ ਮੋਹ]
(ਅ) ਵਿਸ਼ੇਸ਼ ਕਰਕੇ ਮੋਹ।
ਕੰਦਲ = ਗੰਦਲ, ਉਹ ਸ਼ਾਖ ਜਿਸਨੂੰ ਫੁੱਲ ਜ਼ਰੂਰ ਪਵੇ। (ਅ) ਸਮੂਹ।
ਕੰਦਲ ਸੁਖ ਦਾ = ਸੁਖ ਦਾਤਿਆਂ ਵਿਚੋਂ ਗੰਦਲ ਵਾਂਙੂ ਸ਼ਿਰੋਮਣੀ।
(ੲ) ਸਾਰੇ ਸੁਖਾਂ ਦੇ ਦਾਤੇ।

ਅਰਥ: ਸ਼੍ਰੀ ਸਤਿਗੁਰੂ ਅਰਜਨ (ਦੇਵ ਜੀ ਮਾਨੁਖ) ਕੁਲ ਵਿਚ ਚੰਦ੍ਰਮਾ (ਵਾਂਙੂ ਪ੍ਰਕਾਸ਼ਮਾਨ ਹਨ), (ਜਿਨ੍ਹਾਂ ਦੇ) ਵਾਕ (ਤਪਦਿਆਂ ਨੂੰ) ਚੰਦਨ ਵਰਗੇ ਠੰਢੇ ਤੇ (ਮੋਹ ਗ੍ਰਸਿਆਂ ਨੂੰ) ਮੁਕਤੀ ਦੇ ਦਾਤੇ ਹਨ, ਆਪ (ਆਤਮ) ਅਨੰਦ ਦੇ ਮੇਘ ਹਨ ਤੇ ਵਿਸ਼ੇਸ਼ ਕਰਕੇ ਮੋਹ ਨੂੰ ਕੱਟਣ ਵਾਲੇ ਹਨ, (ਅਤੇ) ਸਮੂਹ ਸੁੱਖਾਂ ਦੇ ਦਾਤੇ ਹਨ, ਉਨ੍ਹਾਂ ਦੇ ਚਰਨਾਂ ਨੂੰ (ਮੈਂ) ਨਮਸਕਾਰ ਕਰਦਾ ਹਾਂ।

### ੬. ਇਸ੍ਟ ਦੇਵ-ਸ਼੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ-ਮੰਗਲ।

ਚੌਪਈ: ਵਾਰੀ ਇਕ ਧਰਿ ਦ੍ਵੈ ਤਰਵਾਰੀ।
ਵਾਰੀ ਸ਼ਤ੍ਰੂ ਸੈਨ ਬਲਵਾਰੀ।
ਵਾਰੀਧਰਿ ਸਮ ਧੁਨਿ ਸੁਖਵਾਰੀ।
ਵਾਰੀ ਗੁਰ ਖਟ ਪਰ ਬਹੁ ਵਾਰੀ ॥ ੬ ॥

ਵਾਰੀ = ਵਕਤ, ਸਮਾਂ, ਮੌਕਿਆ [ਸੰਸ: ਵਾਰ]
ਵਾਰੀ ਇਕ = ਇਕ ਸਮੇਂ, ਭਾਵ ਗੱਦੀ ਬੈਠਣ ਵੇਲੇ।
(ਅ) ਵਾਰੀ ਇੱਕ = ਇਕ ਵਾਰਗੀ।
ਧਰਿ = ਧਾਰਨ ਕੀਤੀਆਂ। ਦ੍ਵੈ ਤਰਵਾਰੀ = ਦੋ ਤਲਵਾਰਾਂ।

ਇਕ ਤਲਵਾਰ ਪੀਰੀ ਅਰਥਾਤ ਗੁਰਿਆਈ ਦੀ ਗੱਦੀ ਉਤੇ ਗੱਦੀ ਨਸ਼ੀਨ ਹੋਣ ਕਰਕੇ ਤੇ ਦੂਸਰੀ ਮੀਰੀ ਦੀ, ਇਹ ਚਿੰਨ੍ਹ ਸਤਿਗੁਰ ਨੇ ਧਾਰਨ ਕੀਤਾ ਸੀ ਅਪਣੀ ਕੌਮ ਨੂੰ ਸਤ ਧਰਮ ਬਦਲੇ ਆਪਾ ਵਾਰਨ ਦੀ ਜਾਚ ਸਿਖਾਲਣ ਲਈ।

ਵਾਰੀ = ਵਾਰ ਸਿੱਟੀ, ਸਦਕੇ ਕੀਤੀ, ਜਿੱਕੂੰ ਬਲੀ ਸਦਕੇ ਕਰੀਦੀ ਹੈ, ਭਾਵ ਹੈ ਨਾਸ਼ ਕਰਨ ਤੋਂ।

ਵਾਰੀ = ਰੋਕੀ। [ਸੰ: ਵਾਰਣ = ਰੋਕਣਾ] ਬਲਵਾਰੀ = ਬਲਵਾਲੀ।

ਵਾਰੀਧਰ = ਬੱਦਲ [ਸੰਸ: ਵਾਰਿ = ਪਾਣੀ। ਧਰਿ = ਧਾਰਨ ਕਰਨ ਵਾਲਾ]

ਧੁਨਿ = ਅਵਾਜ਼, ਗਰਜ, (ਅ) ਲਗਨ, ਬਿਰਦ, ਜਿੱਕੂੰ ਬੱਦਲ ਦਾ ਬਿਰਦ ਸਦਾ ਵੱਸਣਾ ਹੈ ਇੱਕੂੰ ਗੁਰੂ ਜੀ ਦਾ ਬਿਰਦ ਸਦਾ ਉਪਕਾਰ ਹੈ।

ਸੁਖਵਾਰੀ = (ਸੁਖ ਵਾੜੀ =) ਸੁਖਾਂ ਦੀ ਬਗੀਚੀ। ਸੁਖਦਾਤੀ। (ਅ) ਸੁਖ ਵਾਲੀ।

ਵਾਰੀ = ਸਦਕੇ, ਵਾਰਨੇ। ਵਾਰੀ = ਵਾਰੀ, ਵੇਰ, ਦਫ਼ਾ।

ਅਰਥ: ਇਕ ਸਮੇਂ ਹੀ (ਜਿਸ ਸਤਿਗੁਰੂ ਨੇ) ਦੋ ਤਲਵਾਰਾਂ ਧਾਰਨ ਕੀਤੀਆਂ, (ਅਤੇ) ਸ਼ੱਤ੍ਰੂਆਂ ਦੀ ਬਲ ਵਾਲੀ ਸੈਨਾ ਤਬਾਹ ਕਰ ਦਿੱਤੀ, (ਜਿਸ ਦੀ) ਮੇਘ ਵਰਗੀ, ਗਰਜ (ਜਗਤ ਲਈ) ਸੁਖਾਂ ਦੀ ਵਾੜੀ ਹੈ, (ਐਸੇ) ਛੇਵੇਂ ਗੁਰੂ (ਹਰਗੋਬਿੰਦ ਜੀ) ਤੋਂ (ਮੈਂ) ਬਹੁਤ ਵਾਰੀ ਸਦਕੇ ਹਾਂ।

ਹੋਰ ਅਰਥ: ੩ ਤੁਕ-(ਜਿਸ ਸਤਿਗੁਰੂ ਦੀ) ਅਵਾਜ਼ ਬੱਦਲ ਜੇਹੀ (ਗੰਭੀਰ) ਤੇ ਸੁਖਦਾਤੀ ਹੈ, ਭਾਵ ਜਿਸ ਤੋਂ ਅੰਮ੍ਰਿਤ ਜਲ ਬਰਸ ਰਿਹਾ ਹੈ।

### ੭. ਇਸ਼੍ਟ ਦੇਵ-ਸ੍ਰੀ ਗੁਰੂ ਹਰਿਰਾਇ ਜੀ-ਮੰਗਲ।

ਦੋਹਰਾ: ਭਵ ਮਹਿਂ ਭਵ ਕੇ ਰੰਕ ਜੇ, ਭਵ ਸਮ ਹੋਇ ਕ੍ਰਿਪਾਲੁ।
ਪਾਲਕ ਪ੍ਰਿਥਵੀ ਕੇ ਕਰੇ, ਸ੍ਰੀ ਹਰਿਰਾਇ ਰਸਾਲ ॥੭॥

ਭਵ = ਸੰਸਾਰ। ਭਵ ਕੇ = ਜਨਮ ਦੇ।

ਭਵ = ਪਰਮੇਸ਼੍ਵਰ। [ਭੂ = ਧਾਤੂ ਹੈ, 'ਹੋਣਾ' ਅਰਥ ਵਿਚ। ਜੋ ਆਪ ਤੋਂ ਆਪੇ ਹੋਵੇ ਸੋ ਭਵ = ਪਰਮੇਸ਼੍ਵਰ] (ਅ) ਭਵ ਪਦ ਦੇ ਹੋਰ ਐਤਨੇ ਅਰਥ ਹਨ:-ਸ਼ਿਵ, ਸੰਸਾਰ, ਜਨਮ, ਬੱਦਲ, ਕੁਸ਼ਲ, ਕਾਮਦੇਵ, ਕਾਰਣ, ਸੱਤਾ, ਜਨਮ ਮਰਨ ਦੀ ਪੀੜਾ, ਡਰ, ਹੋਣ ਦੀ ਹਾਲਤ, ਪ੍ਰਾਪਤੀ, ਸ਼ਿਰੋਮਣਤਾ, ਜੀਵਨ, ਫਲ, ਕੋਈ ਦੇਵਤਾ।

ਪਾਲਕ ਪ੍ਰਿਥਵੀ = ਪ੍ਰਿਥਵੀ ਦੇ ਪਾਲਕ = ਧਰਤੀ ਦੀ ਪਾਲਨਾ ਕਰਨ ਵਾਲੇ, ਰਾਜੇ।

ਰਸਾਲ = ਰਸ ਦਾ ਘਰ। ਜੋ ਕਿਸੇ ਅਨੰਦ ਵਿਚ ਸਦਾ ਰਹੇ। ਚੋਜੀ।

(ਅ) ਰਸਾਲ ਦੇ ਹੋਰ ਅਰਥ ਇਹ ਹਨ:-ਸੁੰਦਰ, ਰਸੀਲਾ, ਸੁਆਦੀ, ਅੰਬ, ਗੰਨਾ, ਕਟਹਰ, ਕਣਕ, ਗੁੱਗਲ, ਸਿੱਠਾ ਆਦਿਕ।

ਅਰਥ: ਸੰਸਾਰ ਵਿਚ ਜੋ ਜਨਮ ਦੇ ਗਰੀਬ ਸਨ (ਉਹਨਾਂ ਉਤੇ) ਪਰਮੇਸ਼ੁਰ ਵਾਂਕੂ ਕ੍ਰਿਪਾਲੂ ਹੋਕੇ (ਉਹਨਾਂ ਨੂੰ) ਰਾਜੇ ਬਣਾ ਦਿੱਤਾ ਚੋਜੀ ਸ੍ਰੀ (ਗੁਰੂ) ਹਰਿਰਾਇ ਜੀ ਨੇ।

ਹੋਰ ਅਰਥ: ੧ ਤੁਕ-ਭਵ ਸਮ ਹੋਇ ਕ੍ਰਿਪਾਲ = ਬੱਦਲ ਵਾਂਗੂ ਦਿਆਲ ਹੋਕੇ, ਭਾਵ ਮੇਹਰ ਦਾ ਮੀਂਹ ਵਸਾਕੇ।

ਭਾਵ: ਇਸ ਦੋਹੇ ਵਿਚ ਕਵਿ ਜੀ ਸ੍ਰੀ ਗੁਰੂ ਜੀ ਦੇ ਗਰੀਬਾਂ ਨੂੰ ਰਾਜੇ ਬਣਾ ਦੇਣ ਦੇ ਕੌਤਕ ਪਰ ਸਿਫਤ ਸਲਾਹ ਵਿਚ ਮਗਨ ਹੋ ਰਹੇ ਹਨ। ਸਤਵੇਂ ਗੁਰੂ ਜੀ ਦੇ ਵਰ ਨਾਲ ਫੂਲਕੇ ਰਾਜੇ ਹੋਏ ਤੇ ਹੋਰ ਕਈ ਰਈਸ ਘਰਾਣੇ ਬਣੇ।

### ੮. ਇਸ਼੍ਟ ਦੇਵ-ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ-ਮੰਗਲ।

ਸੋਰਠਾ: ਸਭਿ ਦਰਸ਼ਨ ਕੋ ਸਾਰ, ਦਰਸ਼ਨ ਪਰਸਨ ਤੇ ਲਹ।

ਹਾਥ ਸੁਦਰਸ਼ਨ ਧਾਰਿ, ਸ਼੍ਰੀ ਹਰਿ ਕ੍ਰਿਸ਼ਨ ਸੁ ਬੰਦਨਾ ॥੪॥

ਦਰਸ਼ਨ = ਦਰਸ਼ਨ ਸ਼ਾਸਤ੍ਰ, ਭਾਵ ਕੋਈ ਵਿੱਦਯਾ ਯਾ ਗ੍ਯਾਨ ਦਾ ਸ਼ਾਸਤ੍ਰ ਜਿਸ ਵਿਚ ਫਿਲਸਫਾ (ਜੀਵ, ਆਤਮਾ, ਪਰਮਾਤਮਾ, ਕੁਦਰਤ, ਸੰਸਾਰ ਆਦਿ ਦੀ ਵਿਦ੍ਯਾ) ਨਿਰੂਪਣ ਹੋਵੇ।

ਦਰਸ਼ਨ = ਦੀਦਾਰ। ਕਿਸੇ ਚਿਹਰੇ ਨੂੰ ਪ੍ਯਾਰ ਤੇ ਸ਼ਰਧਾ ਨਾਲ ਵੇਖਣਾ।

ਪਰਸਨ = ਸਪਰਸ਼, ਛੁਹ। ਤੇ-ਤੋਂ, ਕਰਕੇ, ਕਰਨ ਨਾਲ।

ਸੁਦਰਸ਼ਨ* = ਛਟੀ। ਗੁਰੂ ਹਰਿ ਕ੍ਰਿਸ਼ਨ ਜੀ ਦੇ ਹੱਥ ਵਿਚ ਉਸ ਵੇਲੇ ਫੂਲ ਛਟੀ ਸੀ ਜੋ ਉਹਨਾਂ ਨੇ ਇਕ ਅਨਪੜ੍ਹ ਦੇ ਸਿਰ ਤੇ ਰੱਖਕੇ ਉਸ ਨੂੰ ਪੰਡਿਤ ਕਰ ਦਿਤਾ ਸੀ। ਸੁਦਰਸ਼ਨ ਪਦ ਦੇ ਅਨੇਕ ਅਰਥ ਹਨ, ਇਕ ਅਰਥ ਹੈ ਛੇ ਗੰਢਾਂ ਵਾਲਾ ਇਕ ਡੰਡਾ ਜੋ ਸੰਨ੍ਯਾਸੀ ਪਾਸ ਰੱਖਦੇ ਹਨ, ਤੇ ਮਾੜੀਆਂ ਰੂਹਾਂ ਭੂਤਾਂ ਪ੍ਰੇਤਾਂ ਨੂੰ ਇਸ ਨਾਲ ਦੂਰ ਕਰਦੇ ਹਨ, ਇਸ ਤੋਂ ਕਵਿ ਜੀ ਨੇ ਇਹ ਪਦ 'ਛਟੀ' ਅਰਥ ਦਾ ਵਾਚਕ ਵਰਤਿਆ ਹੈ, ਜਿਸ ਨੇ ਅਵਿੱਦਯਾ ਡੈਣ ਦੂਰ ਕੀਤੀ।

ਹਾਥ....ਧਾਰਿ = ਹੱਥ ਵਿਚ ਲੈਕੇ, ਭਾਵ, ਪ੍ਰਾਪਤ ਕਰਕੇ, ਧਾਰਨਾ ਧਾਰਕੇ।

ਅਰਥ: (ਜਿਨ੍ਹਾਂ ਦਾ) ਦਰਸ਼ਨ ਕਰਕੇ (ਅਤੇ ਜਿਨ੍ਹਾਂ ਦੇ) ਸਪਰਸ਼ ਕਰਨ ਨਾਲ (ਜੀਵ) ਸਾਰੇ (ਦੈਵੀ) ਸ਼ਾਸਤ੍ਰਾਂ ਦਾ ਤੱਤ੍ਵ ਪ੍ਰਾਪਤ ਕਰ ਲੈਂਦਾ ਹੈ, (ਅਤੇ ਜਿਨ੍ਹਾਂ ਨੇ) ਹੱਥ ਵਿਚ ਛਟੀ ਧਾਰਨ ਕੀਤੀ ਹੋਈ ਹੈ (ਐਸੇ) ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਮੇਰੀ ਨਮਸਕਾਰ ਹੈ।

ਹੋਰ ਅਰਥ: ਸ਼੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੀ ਛੁਹ ਤੇ ਦਰਸ਼ਨ ਤੋਂ ਸਾਰੇ ਦਰਸ਼ਨ (ਸ਼ਾਸਤ੍ਰਾਂ ਦਾ) ਤੱਤ੍ਵ ਪ੍ਰਾਪਤ ਹੁੰਦਾ ਹੈ, (ਐਸੇ) ਸੁਹਣੇ ਦਰਸ਼ਨ ਦੀ ਧਾਰਨਾਂ ਧਾਰਕੇ (ਮੈਂ ਉਹਨਾਂ ਨੂੰ) ਨਮਸਕਾਰ ਕਰਦਾ ਹਾਂ।

ਅਥਵਾ (ਜਦ) ਗੁਰੂ ਹਰਿ ਕ੍ਰਿਸ਼ਨ ਜੀ ਦੇ ਦਰਸ਼ਨ ਕਰ ਲੈਣ ਤੇ ਉਹਨਾਂ ਦੀ ਛੁਹ (ਮਾਤ੍ਰ ਦੇ ਪ੍ਰਾਪਤ ਹੋਣ ਤੋਂ) ਸਾਰੇ ਦਰਸ਼ਨਾਂ ਦਾ ਤੱਤ੍ਵ ਗਿਆਨ ਮਿਲ ਜਾਂਦਾ ਹੈ (ਤਾਂ ਹੇ ਮਨ! ਉਹਨਾਂ ਦੇ) ਸੁਹਣੇ ਦਰਸ਼ਨ (ਨੂੰ ਹੀ) ਹੱਥ ਵਿਚ ਪ੍ਰਾਪਤ ਕਰ (ਤੇ ਉਹਨਾਂ ਦੇ) ਚਰਨਾਂ ਨੂੰ ਨਮਸਕਾਰ ਕਰਕੇ (ਛੁਹ ਨੂੰ ਪ੍ਰਾਪਤ ਹੋ)।

ਭਾਵ: ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ ਇਕ ਅਭਿਮਾਨੀ ਪੰਡਤ ਦਾ ਅਭਿਮਾਨ ਦੂਰ ਕਰਨ ਲਈ ਇਕ ਅਨਪੜ੍ਹ ਦੇ ਸਿਰ ਪਰ ਆਪਣੇ ਹੱਥ ਵਿਚ ਫੜੀ ਛਟੀ ਨਾਲ ਸਪਰਸ਼ ਕਰਕੇ ਆਗਿਆ ਕੀਤੀ ਕਿ ਤੂੰ ਇਸ ਨਾਲ ਚਰਚਾ ਕਰ, ਉਹ ਉਸ ਪੰਡਤ ਨਾਲ ਚਰਚਾ ਕਰਕੇ ਜਿੱਤਿਆ। ਉਸ ਸਾਖੀ ਦਾ ਭਾਵ ਲੈਕੇ ਕਵੀ ਜੀ ਨੇ ਦੋਹੇ ਵਿਚ ਗੁੰਦਿਆ ਹੈ।

## ੯. ਇਸ਼੍ਟ ਦੇਵ-ਸ੍ਰੀ ਗੁਰੂ ਤੇਗ ਬਹਾਦਰ ਜੀ-ਮੰਗਲ।

ਸੈਯਾ: ਮਾਨਸ ਤੀਰ ਮਰਾਲ ਬਿਰਾਜਤਿ ਤਜੋਂ ਸਿਖ ਸ਼੍ਰੀ ਗੁਰ ਤੇਗ ਬਹਾਦਰ।
ਮਾਨਸ ਮੈਂ ਧਰਿ ਧ੍ਯਾਨ ਨਮੋ ਕਰਿ, ਰਾਖਬਿ ਧਰਮ ਬਿਸਾਲ ਬਹਾਦੁਰ।
ਮਾਨਸ ਦਾਹਿਨ ਜੇ ਬਿਧਿ ਦਾਹਿਨ, ਦਾਹਿਨ ਦੋਸ਼ਨ ਹੋਤਿ ਸੁ ਹਾਦਰ।
ਮਾਨ ਸਹੀ ਜਿਮ ਸੀਖ ਕਹੀ: ਸਤਿਨਾਮ ਭਜੋ ਮਿਲਿ ਸੰਤ ਮਹਾਦਰ ॥੯॥

ਮਾਨਸ = ਮਾਨ ਸਰੋਵਰ। ਮਰਾਲ = ਹੰਸ। ਮਾਨ ਸਰੋਵਰ ਤੇ ਹੰਸਾਂ ਦਾ ਨਿਵਾਸ ਮੰਨਿਆ ਹੈ, ਹੰਸ ਦਾ ਅਰਥ ਬ੍ਰਹਮ ਗਿਆਨੀ ਬੀ ਹੈ। ਇਸ ਵਿਚ ਭਾਵ ਹੈ ਕਿ ਗੁਰੂ ਜੀ ਮਾਨਸਰੋਵਰ ਹਨ ਤੇ ਪਾਸ ਗ੍ਯਾਤਗੇਯ ਸਿੱਖ ਹੰਸ ਰੂਪ ਰਹਿੰਦੇ ਹਨ।

ਮਾਨਸ = ਮਨ [ਸੰਸ: ਮਨਸ੍] ਨਮੋ ਕਰਿ = ਮੱਥਾ ਟੇਕ। ,

ਬਿਸਾਲ = ਬਹੁਤ। ਇਸ ਦੀ ਮੁਰਾਦ ਹੈ ਸੀਸ ਤਕ ਦੇ ਦੇਂਦੇ ਹਨ।

ਮਾਨਸ = ਮਨੁਖ। ਦਾਹਿਨ = ਸੱਜੇ ਪਾਸੇ, ਕਿਸੇ ਦੇ ਸੱਜੇ ਪਾਸੇ ਹੋਣ ਦੇ ਅਰਥ ਹਨ:-ਅਨਕੂਲ ਹੋਣਾ, ਸਹਾਯਕ ਹੋਣਾ, ਪੱਖੀ ਹੋਣਾ।

ਬਿਧਿ = ਬ੍ਰਹਮਾ। ਦਾਹਨਿ = ਸਾੜਨਾ, ਨਾਸ਼ ਕਰਨਾ, ਦਾਹੁਣਾ।

ਦੋਸ਼ਨ = ਦੋਖਾਂ ਨੂੰ। ਦੁਖਾਂ ਨੂੰ।

ਸੁਹਾਦਰ = ਸੁ+ਹਾਦਰ = ਭਲੀ ਪ੍ਰਕਾਰ ਹਾਜ਼ਰ [ਅ਼: ਹਾਜ਼ਰ। ]

ਮਾਨ ਸਹੀ = ਸਹੀ ਮੰਨਕੇ। ਦਰੁਸਤ ਮੰਨ ਕੇ [ਅ਼: ਸਹੀਹ। ]

ਮਹਾਦਰ = ਮਹਾਂ+ਦਰ = ਵਡਾ ਦਰਵਾਜਾ। ਸੰਤ ਮਹਾਂਦਰ ਤੋਂ ਮੁਰਾਦ ਹੈ ਸਤਿਸੰਗ ਦੀ।

ਅਰਥ: (ਜਿਵੇਂ) ਮਾਨਸਰੋਵਰ ਦੇ ਕੰਢੇ ਹੰਸ ਰਹਿੰਦੇ ਹਨ ਤਿਵੇਂ ਸ਼੍ਰੀ ਗੁਰੂ ਤੇਗ ਬਹਾਦਰ (ਜੀ ਦੇ ਪਾਸ ਹੰਸਾਂ ਵਾਂਙੂ ਗਿਆਤ ਗੇਯ) ਸਿੱਖ (ਰਹਿੰਦੇ ਹਨ),

(ਐਸੇ ਸਤਿਗੁਰੂ ਜੀ ਦਾ) ਮਨ ਵਿਚ ਧਿਆਨ ਧਰਕੇ ਨਮਸਕਾਰ ਕਰ ਜੋ ਧਰਮ ਦੀ ਰਖਿਆ ਕਰਨੇ ਵਿਚ ਬੜੇ ਹੀ ਬਹਾਦਰ (ਹੋਏ ਹਨ),

(ਫੇਰ ਉਨ੍ਹਾਂ ਦੇ ਪੱਖ ਦਾ ਪਰਲੋਕ ਵਿਚ ਇਹ ਅਸਰ ਹੈ ਕਿ ਜਿਨ੍ਹਾਂ) ਮਨੁਖਾਂ ਦੇ ਪੱਖੀ ਓਹ ਹੋਏ ਹਨ, ਬ੍ਰਹਮਾ ਉਨ੍ਹਾਂ ਦਾ ਪੱਖੀ ਹੋ ਗਿਆ ਹੈ (ਤੇ ਇਸ ਜਗਤ ਵਿਚ) ਦੋਖਾਂ ਦੇ ਨਾਸ਼ ਕਰਨ ਲਈ (ਜਿੱਥੇ ਸਿਮਰੋ) ਹਾਜ਼ਰ ਹੋ ਜਾਂਦੇ ਹਨ।

(ਸੋ) ਜਿਸ ਤਰ੍ਹਾਂ (ਉਨ੍ਹਾਂ ਨੇ) ਸਿੱਖਯਾ ਕਹੀ ਹੈ (ਉਸ ਨੂੰ) ਦਰੁਸਤ ਮੰਨੋ:-

'ਸਤਿਸੰਗ ਦੇ ਉਚੇ ਦਰ ਨੂੰ ਪ੍ਰਾਪਤ ਹੋਕੇ ਸਤਿਨਾਮ ਦਾ ਭਜਨ ਕਰੋ।'

ਭਾਵ: ਕਵਿ ਜੀ ਨੇ ਸਤਿਗੁਰ ਦੇ ਗਿਆਨ ਦਾਤਾ, ਧਰਮ ਦੇ ਰੱਖਯਕ, ਲੋਕ ਪ੍ਰਲੋਕ ਦੇ ਸਹਾਯਕ ਹੋਣ ਦਾ ਜਸ ਕਥਨ ਕਰਦੇ ਹੋਏ ਚੌਥੀ ਤੁਕ ਵਿਚ ਇਸ ਸ਼੍ਰੀ ਮੁਖ ਵਾਕ ਦਾ ਭਾਵ ਕਿਹਾ ਹੈ:-

ਯਥਾ: 'ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ ਸਹੀ ॥'

ਤਥਾ: 'ਕਰਿ ਸਾਧ ਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ' ॥ [ਸੋਰਠ ਮਃ ੯]

ਇਸ ਵਿਚ ਆਪਦੇ ਸੀਸ ਦੇਣ ਦੇ ਸਾਕੇ ਵਲ, ਭਾਈ ਮਤੀ ਰਾਮ ਭਾਈ ਦਯਾਲਾ ਵਰਗੇ ਪਰਮਹੰਸ ਪੈਦਾ ਕਰਨ ਵਲ, ਮੱਖਣ ਸ਼ਾਹ ਨੂੰ ਸਹਾਇਤਾ ਦੇਣ ਤੋਂ ਉਪਜੀ ਸਿਫਤ ਸਲਾਹ ਦਾ ਬੀ ਰੰਗ ਹੈ।

### ੧੦. ਇਸ੍ਟ ਦੇਵ-ਸ਼੍ਰੀ ਗੁਰੂ ਗੋਬਿੰਦ ਸਿੰਘ ਜੀ-ਮੰਗਲ।

ਚੌਪਈ: ਵਾਰਾ ਤੁਰਕਨ ਤੇਜ ਅਪਾਰਾ।

ਪਾਰਾ ਧਰਮ ਹਿੰਦ ਵਿਸਤਾਰਾ।

ਤਾਰਾ ਦਾਸ ਬਿਰਦ ਸੰਭਾਰਾ।

ਭਾਰਾ ਜਸ ਕਲਗੀਧਰ ਵਾਰਾ ॥੧੦॥

ਵਾਰਾ = ਹਟਾਉਣਾ, ਦੂਰ ਕਰਨਾ। [ਸੰਸ: ਵਾਰਣ = ਰੋਕਣਾ, ਰੱਖਯਾ ਕਰਨੀ, ਦੂਰ ਕਰਨਾ। ਪਰੇ ਹਟਾਉਣਾ ਜਿਵੇਂ ਕਿਸੇ ਦੇ ਉੱਲਰੇ ਘਸੁੰਨ ਨੂੰ]

ਪਾਰਾ = ਪਾਲਿਆ, ਪ੍ਰਤਿਪਾਲਾ ਕੀਤੀ।

ਬਿਸਤਾਰਾ = ਫੈਲਿਆ, ਜੋ ਦਿਨੋਂ ਦਿਨ ਘਟ ਰਹੀ ਸੀ ਉਸ ਦੀ ਪ੍ਰਤਿਪਾਲਾ ਕੀਤੀ ਤਾਂ ਉਹ ਫੈਲਿਆ।

ਤਾਰਾ = ਤਾਰਿਆ। ਨਿਸਤਾਰਾ ਕੀਤਾ। ਵਾਰਾ = ਵਾਲਾ, ਦਾ।

ਅਰਥ: (ਜਿਸ ਸਤਿਗੁਰ ਨੇ) ਤੁਰਕਾਂ ਦੇ ਅਪਾਰ ਤੇਜ ਨੂੰ ਦੂਰ ਕੀਤਾ, ਹਿੰਦ ਧਰਮ ਨੂੰ ਪਾਲਿਆ (ਤੇ ਉਸਦਾ) ਵਾਧਾ ਕੀਤਾ, (ਅਤੇ) ਦਾਸ (ਪਾਲਨ) ਬਿਰਦ ਨੂੰ ਸੰਭਾਲਿਆ ਤੇ (ਦਾਸਾਂ ਦਾ) ਨਿਸਤਾਰਾ ਕੀਤਾ, (ਉਸ) ਕਲਗੀਧਰ ਜੀ ਦਾ ਜਸ ਬਹੁਤ ਭਾਰਾ ਹੈ।

ਹੋਰ ਅਰਥ: ੨ ਤੁਕ-(ਸਤ) ਧਰਮ ਨੂੰ ਪ੍ਰਤਿਪਾਲਿਆ ਤੇ ਹਿੰਦੁਸਤਾਨ ਨੂੰ (ਜੋ ਜ਼ੁਲਮ ਹੇਠ ਮੁਰਝਾ ਰਿਹਾ ਸੀ, ਲਹਿਲਹੇ ਬ੍ਰਿੱਛ ਵਾਂਙ) ਫੈਲਾਇਆ।

੩. ਤੁਕ-ਆਪਣਾ ਬਿਰਦ ਸੰਭਾਲ ਕੇ ਦਾਸਾਂ ਨੂੰ ਤਾਰਿਆ।

### ੧੧. ਇਸ੍ਰ ਦੇਵ-ਸ਼੍ਰੀ ਗੁਰੂ ਗ੍ਰੰਥ ਜੀ-ਮੰਗਲ।

ਹਾਨੀ ਗਨ ਬਿਘਨਹੁਂ ਸੁਖਦਾਨੀ।
ਦਾਨੀ ਜਿਸਹਿ ਸਰਾਹਿਂ ਸਮਾਨੀ।
ਮਾਨੀ ਤੀਨ ਲੋਕ ਸਰਬਾਨੀ।
ਬਾਨੀ ਸਿਮਰ ਸੁਮੱਤਿ ਮਹਾਨੀ ॥ ੧੧ ॥

ਗਨ = ਸਾਰੇ। ਬਿਘਨਹੁਂ = ਵਿਘਨਾਂ ਦੀ।

ਦਾਨੀ = ਦਾਨਾ ਲੋਕ, ਵਿਦ੍ਵਾਨ ਤੇ ਪੰਡਤ ਲੋਕ। [ਫਾ: ਦਾਨਾ]

ਸਰਾਹਿਂ = ਸਲਾਹੁਤ ਕਰਦੇ ਹਨ। [ਅ਼: ਸਲਾਹ = ਸਿਫਤ]

ਸਮਾਨੀ = ਸਹਿਤ ਮਾਨ ਦੇ।

ਮਾਨੀ = ਮੰਨੀ ਗਈ, ਤਸਲੀਮ ਕੀਤੀ ਗਈ।

ਸਰਬਾਨੀ = ਸਰਬ ਤੋਂ, ਸਾਰਿਆਂ ਤੋਂ।

ਬਾਨੀ = ਬਾਣੀ। ਸਮੁੱਤਿ = ਸ੍ਰੇਸ਼ਟ ਬੁੱਧੀ। ਬੁਧੀਆਂ ਵਿਚੋਂ ਸ੍ਰੇਸ਼ਟ ਬੁੱਧੀ ਆਤਮ ਵਿਸ਼ੈਣੀ ਬੁੱਧੀ ਹੈ, ਜੋ ਇਸ ਦਾ ਭਾਵ ਹੈ।

ਮਹਾਨੀ = ਬਹੁਤ ਵਡੀ। ਗੁਰ। ਮਹਾਨੀ+ਬਾਨੀ = ਗੁਰਬਾਣੀ।

ਅਰਥ: (ਜੋ) ਸਾਰੇ ਵਿਘਨਾਂ ਦੀ ਨਾਸ਼ ਕਰਨ ਵਾਲੀ ਤੇ ਸੁੱਖਾਂ ਦੀ ਦਾਤੀ ਹੈ, ਦਾਨੇ (ਲੋਕ ਬੀ) ਜਿਸ ਦੀ ਸਤਿਕਾਰ ਸਹਿਤ ਸਲਾਹੁਤ ਕਰਦੇ ਹਨ, (ਜੋ) ਤਿੰਨਾਂ ਲੋਕਾਂ ਵਿਚ ਸਰਬ ਤੋਂ (ਪ੍ਰਮਾਣੀਕ) ਮੰਨੀ ਗਈ ਹੈ, ਉਸ ਗੁਰਬਾਣੀ ਦਾ ਪਾਠ ਕਰ, (ਉਹ) ਆਤਮ ਵਿਸ਼ੈਣੀ ਬੁੱਧੀ ਦੀ ਵਡੀ (ਦਾਤਾਰ) ਹੈ।

ਹੋਰ ਅਰਥ: ੪ ਤੁਕ-ਮਹਾਨੀ ਬਾਣੀ ਸਿਮਰ, ਸੁਮਤਿ ਅਰਥਾਤ ਗੁਰਬਾਣੀ ਪੜ੍ਹ ਜੋ (ਤੇਰੀ) ਮਤ ਸ੍ਰੇਸ਼ਟ (ਹੋ ਜਾਵੇ)।

ਭਾਵ: ਉਪਰਲੀਆਂ ਸਾਰੀਆਂ ਸਿਫਤਾਂ ਤੋਂ ਇਥੇ ਬਾਣੀ ਦਾ ਭਾਵ ਗੁਰਬਾਣੀ ਹੈ। ਬਾਣੀ ਦਾ ਅਰਥ 'ਸ਼ਾਰਦਾ' ਬੀ ਲਾਉਂਦੇ ਹਨ, ਪਰ ਸ਼ਾਰਦਾ ਦਾ ਜ਼ਿਕਰ ਇਸ ਤੋਂ ਅਗਲੇ ਛੰਦ ਵਿਚ ਆਉਂਦਾ ਹੈ। ਮੰਗਲਾਂ ਦੇ ਇਸ ਅੰਸੂ ਵਿਚ ਇੱਕੋ ਇੱਕ ਛੰਦ ਇੱਕੋ ਇੱਕ ਸਰੂਪ ਵਾਸਤੇ ਆਯਾ ਹੈ, ਉਸ ਮੂਜਬ ਬੀ ਇਹ ਗੁਰਬਾਣੀ ਦੀ ਸਲਾਹੁਤਾ ਦਾ ਛੰਦ ਸਹੀ ਹੁੰਦਾ ਹੈ। ਕਵਿ ਜੀ ਗੁਰਬਾਣੀ ਨੂੰ ਗੁਰੂ ਰੂਪ ਮੰਨਦੇ ਹਨ ਤੇ ਮੰਗਲ ਕਈ ਵੇਰ ਕਰਦੇ ਹਨ। ਦੇਖੋ ਸ਼੍ਰੀ ਗੁ: ਨਾ: ਪ੍ਰ: ਪੂ: ਅੱਧਜਾ: ੨੪, ਯਥਾ:

ਕਬਿੱਤ: ਸੁਧਾ ਕੀ ਤਰੰਗਨੀ ਸੀ ਰੋਗ ਭ੍ਰਮ ਭੰਗਨੀ ਹੈ
ਮਹਾਂ ਸ੍ਵੇਤ ਰੰਗਨੀ ਮਹਾਨ ਮਨ ਮਾਨੀ ਹੈ।
ਕਿਧੌਂ ਯਹਿ ਹੰਸਨੀ ਸੀ ਮਾਨਸ ਵਤੰਸਨੀ ਹੈ,
ਗੁਨੀਨ ਪ੍ਰਸੰਸਨੀ ਸਰਬ ਜਗ ਜਾਨੀ ਹੈ।
ਕਿਧੌਂ ਚੰਦ ਚਾਂਦਨੀ ਸੀ ਮੋਹ ਘਾਮ ਮੰਦਨੀ ਹੈ,
ਰਿਦੇ ਕੀ ਅਨੰਦਨੀ ਸਦੀਵ ਸੁਖਦਾਨੀ ਹੈ।
ਪ੍ਰੇਮ ਪਟਰਾਨੀ ਸਜਾਨੀ, ਗਜਾਨ ਕੀ ਜਨਨਿ ਜਾਨੀ,

ਗੁਨੀ ਭਨੀ ਬਾਨੀ ਤਾਂਕੀ ਗੁਰੂ ਗੁਰਬਾਨੀ ਹੈ।

੧੨. 'ਕਵਿ-ਸੰਕੇਤ' ਮਰ੍ਯਾਦਾ ਦਾ ਮੰਗਲ।

ਚੌਪਈ: ਸਾਰਦ ਬਰਦਾ ਸੁਮਤਿ ਬਿਸਾਰਦ।
ਸਾਰਦ ਚੰਦ ਬਦਨ ਤੇ ਭਾ ਰਦ।
ਪਾਰਦ ਬਰਨੀ ਤਨ ਦੁਤਿ ਨਾਰਦ।
ਦਾਰਿਦ ਹਰਿਤਾ ਦਾਸਨਿ ਸਾਰਦ ॥੧੨॥

ਸਾਰਦ = ਸਾਰਦਾ-ਸਰਸ੍ਵਤੀ। ਬਰਦਾ = ਵਰਦਾਤੀ।

ਬਿਸਾਰਦ-ਚਤੁਰ (ਅ) ਪ੍ਰਸਿੱਧ, ਮਸ਼ਹੂਰ। [ਸੰਸ: ਵਿਸ਼ਾਰਦ]

ਸਾਰਦ = ਅੱਸੂ ਕੱਤੇਂ ਦੀ ਰੁੱਤ। [ਸੰਸ: ਸ਼ਾਰਦ = ਸਰਦ ਰੁੱਤ।

ਸ਼ਾਰਦੀ = ਕੱਤੋਂ ਦੀ ਪੁੰਨਿਆਂ] ਬਦਨ = ਮੂੰਹ।

ਭਾਰਦ = ਭਾ+ਰਦ = ਸੋਭਾ ਨੂੰ ਰੱਦ ਕਰ ਦੇਂਦਾ ਹੈ। ਭਾਵ (ਚੰਦ ਦੀ) ਸ਼ੋਭਾ ਨੂੰ ਮਾਤ ਕਰਦਾ ਹੈ। [ਸੰਸ: ਭਾ = ਸ਼ੋਭਾ+ਰਦ੍ = ਕਟਣਾ। ] (ਅ) ਚੰਦ ਤਾਰਿਆਂ (ਵਰਗੇ ਹਨ) [ਸੰਸ: ਭਾ = ਤਾਰਾ+ਰਦ = ਚੰਦ*]

ਪਾਰਦ = ਪਾਰਾ। ਪਾਰੇ ਦੇ ਰੰਗ ਤੋਂ ਚਿੱਟਾਪਨ ਤੇ ਲੁਸਲੁਸ ਕਰਨਾ ਪ੍ਰਗਟ ਹੈ।

ਬਰਨੀ = ਰੰਗ ਦੀ। ਦੁਤਿ = ਕ੍ਰਾਂਤਿ, ਖੂਬਸੂਰਤੀ।

ਨਾਰਦ = ਇੱਕ ਮੁਨੀ ਦਾ ਨਾਮ, ਜਿਸ ਦਾ ਰੰਗ ਚਿੱਟਾ ਸੀ। (ਅ) ਜੋ ਮਨੁੱਖਾਂ ਨੂੰ ਸਿੱਖਜਾ ਦੇਵੇ [ਸੰਸ: ਨਾਰ+ਦ = ਮਨੁੱਖਾਂ ਨੂੰ ਦੇਣ ਵਾਲਾ (ਸਿੱਖਜਾ) ] ਦਾਰਿਦ = ਦਰਿੱਦ੍ਰ।

ਸਾਰਦ = ਸ੍ਰੇਸ਼ਟਤਾ ਦੀ ਦਾਤੀ [ਸੰਸ: ਸਾਰ+ਦ। ਸਾਰ = ਸ੍ਰੇਸ਼ਟਤਾਈ, ਵਿੱਦਜਾ ਵਿੱਗਜਾਨ ਦਾ ਤੱਤ, ਬਲ ਬੀਰਤਾ ਆਦਿ, ਦਾ = ਦਾਤੀ। ]

ਅਰਥ: ਚੰਗੀ ਬੁੱਧੀ ਦੇ ਵਰ ਦਾਨ ਦੇਣ ਵਿਚ ਸਰਸ੍ਵਤੀ ਪ੍ਰਸਿੱਧ ਹੈ, ਮੂੰਹ (ਜਿਸ ਦਾ ਇੰਨਾ ਸੁਹਣਾ ਹੈ ਕਿ) ਸਰਦ ਰੁਤ ਦੇ ਚੰਦ੍ਰਮਾ ਦੀ ਸ਼ੋਭਾ ਨੂੰ ਮਾਤ ਕਰ ਦੇਂਦਾ ਹੈ, ਰੰਗ ਜਿਸ ਦਾ ਪਾਰੇ ਵਰਗਾ (ਚਿੱਟਾ ਤੇ ਲੁਸ ਲੁਸ ਕਰਦਾ) ਹੈ (ਤੇ ਜਿਸ ਦੇ) ਤਨ ਦੀ ਦੁਤੀ ਨਾਰਦ (ਵਰਗੀ ਕੁਸ਼ਲ ਹੈ, ਜੋ) ਦਾਸਾਂ ਦੇ ਦਰਿੱਦ੍ਰ ਦੂਰ ਕਰਨ ਵਾਲੀ ਤੇ ਸ੍ਰੇਸ਼ਟਤਾ ਦੀ ਦਾਤੀ ਹੈ।

ਹੋਰ ਅਰਥ: ੨ ਤੁਕ-ਮੁਖ ਹੈ (ਜਿਸ ਦਾ) ਸਰਦ ਰੁਤ ਦੇ ਚੰਦ (ਵਾਂਙ) ਤੇ ਦੰਦ ਹਨ (ਜਿਸ ਦੇ) ਤਾਰਿਆਂ (ਵਰਗੇ ਚਿੱਟੇ ਤੇ ਚਮਕਦੇ)।

[ਬਿਨਯ]

ਦੋਹਰਾ: ਕਰਿ ਸਭਿਹਿਨਿ ਪਦ ਬੰਦਨਾਂ, ਧਰ ਪਰ ਧਰਿ ਕਰਿ ਸੀਸ।
ਰਚੌਂ ਕਥਾ ਸਤਿਗੁਰੂ ਕੀ, ਬਿਘਨ ਹਰਹੁ ਜਗਦੀਸ਼ ॥੧੩॥
ਸ੍ਰੀ ਨਾਨਕ ਅੰਗਦ ਗੁਰੂ, ਅਮਰ ਦਾਸ ਬਿਰਤਾਂਤ।
ਰਚਜੋ ਛੰਦ ਸੁੰਦਰ ਬਿਖੈ, ਸੁਨਜੋਂ ਪਠਜੋ ਜਿਸ ਭਾਂਤਿ ॥੧੪॥
ਤੀਨ ਗੁਰਨਿ ਕੀ ਕਥਾ ਰਚਿ, ਅਹੈ ਜਥਾ ਮਤਿ ਮੋਹਿ।
ਅਬ ਚਤੁਰਥ ਅਵਤਾਰ ਕੀ, ਕਰਿਹੌਂ ਜਿਸ ਬਿਧਿ ਹੋਹਿ ॥੧੫॥
ਸਭਿ ਸੰਤਨਿ ਆਗੈ ਕਰੌਂ, ਬਿਨਤੀ ਗਿਨਤੀ ਛੋਰਿ।
ਛੋਰ ਕਥਾ ਹੁਇ ਅੰਤ ਲੌ, ਬੰਦੌਂ ਜੁਗ ਕਰ ਜੋਰ ॥੧੬॥

ਛੰਦਬਿਖੈ = ਕਵਿਤਾ ਵਿੱਚ (ਅ) ਛੰਦਾਂ ਵਿੱਚ। ਛੋਰਿ = ਛੋੜਕੇ, ਛੱਡਕੇ।

ਛੋਰ = ਸੰਪੂਰਨ। (ਅ) ਛੋਰ = ਕਿਸੇ ਅਰਸ਼ਾਂ ਦੀ ਵਜਕਤੀ ਦੇ ਕੌਤਕਾਂ ਨੂੰ ਕਿਸੇ ਖੂਬਸੂਰਤੀ ਨਾਲ ਕਾਵਜ ਵਿੱਚ ਵਰਣਨ ਕਰਨਾ ਯਾ ਰੰਗ ਭੂਮੀ ਤੇ ਨਾਟ ਕਰਨਾ। [ਸੰਸ: ਸ਼ੌਰ੍ਯਜ]

ਅਰਥ: ਧਰਤੀ ਉਤੇ ਸੀਸ ਧਰਕੇ (ਉੱਪਰ ਕਹੇ) ਸਾਰਿਆਂ ਦੇ ਚਰਣਾਂ ਉਤੇ ਮੱਥਾ ਟੇਕਕੇ ਮੈਂ ਸਤਿਗੁਰੂ ਜੀ ਦੀ ਕਥਾ ਰਚਦਾ ਹਾਂ। (ਹੇ) ਜਗਤ ਦੇ ਮਾਲਕ (ਵਾਹਿਗੁਰੂ!) ਮੇਰੇ (ਸਾਰੇ) ਵਿਘਨਾਂ ਨੂੰ ਦੂਰ ਕਰੋ। ੧੩। ਸ਼੍ਰੀ (ਗੁਰੂ) ਨਾਨਕ (ਦੇਵ ਸ਼੍ਰੀ ਗੁਰੂ) ਅੰਗਦ (ਦੇਵ ਸ਼੍ਰੀ) ਗੁਰੂ ਅਮਰਦਾਸ (ਜੀ ਦਾ) ਬਿਰਤਾਂਤ ਸੁਹਣੀ ਕਵਿਤਾ ਵਿਚ ਜਿਸ ਪ੍ਰਕਾਰ ਮੈਂ ਸੁਣਿਆਂ ਤੇ ਪੜ੍ਹਿਆ ਸੀ ਲਿਖਿਆ ਹੈ। ੧੪। (ਸੌ) ਤਿੰਨਾਂ ਗੁਰੂ ਸਾਹਿਬਾਂ ਦੀ ਕਥਾ, ਜੇਹੀ ਕਿ ਮੇਰੀ ਮਤਿ ਹੈ, (ਉਸ ਅਨੁਸਾਰ) ਰਚਕੇ ਹੁਣ ਜਿਵੇਂ (ਚੰਗੇ) ਤਰੀਕੇ ਨਾਲ ਬਣ ਪਿਆ ਚੌਥੇ ਅਵਤਾਰ ਦੀ ਕਥਾ (ਵਰਣਨ) ਕਰਦਾ ਹਾਂ। ੧੫। (ਹੁਣ ਸਾਰੀਆਂ) ਸੋਚਾਂ ਛਡਕੇ ਸਾਰੇ ਸੰਤਾਂ ਅਗੇ ਦੋਇ ਹੱਥ ਜੋੜਕੇ ਮੱਥਾ ਟੇਕਦਾ ਤੇ ਬੇਨਤੀ ਕਰਦਾ ਹਾਂ ਕਿ ਇਹ ਅਰਸ਼ੀ ਵਜਕਤੀਆਂ ਦੀ ਕਥਾ ਅੰਤ ਤਕ ਸੰਪੂਰਣ ਹੋਵੇ ॥ ੧੬ ॥

[ਮੰਗਲ ਸਮਾਪਤ, ਚੌਥੇ ਗੁਰਾਂ ਦੀ ਕਥਾ ਦਾ ਅਰੰਭ]

ਨਰਾਜ ਛੰਦ:

ਸੁ ਰਾਮ ਰਾਮ ਨਾਮ ਮੈਂ ਅਭੇਦਤਾ ਲਖਾਇਯੇ[1]।
ਤਥਾ ਸਰੂਪ ਏਕ ਹੈ, ਸੰਦੇਹ ਨਾ ਉਠਾਇਯੇ।
ਮਹੀਪ ਰੂਪ ਹੋਨ ਤੇ, ਸੁ[1] 'ਚੰਦ' ਸੰਗ ਭਾਖਿਯੇ।
ਜਨਾਵਤਾਰ[1] ਏ ਭਏ, ਤੁ 'ਦਾਸ' ਨਾਮ ਆਖਿਯੇ ॥ ੧੭ ॥

[1]ਰਾਮ (ਦਾਸ ਤੇ) ਰਾਮ (ਚੰਦ ਪਦਾਂ) ਵਿਚ ਸੁਹਣੀ ਅਭੇਦਤਾ ਸਮਝੋ।

[1]ਉਸ ਨਾਲ।

[1]ਭਗਤੀ ਦੇ ਅਵਤਾਰ।

ਸੋਰਠਾ:

ਭਗਤਿ ਦੇਹਿ ਅਵਤਾਰ[1], ਯਾਂ ਤੇ ਰਾਮ ਸੁ ਦਾਸ ਕਹਿ।
ਰਾਜਾ ਰਾਮ ਉਦਾਰ, ਰਾਮਚੰਦ ਕਹਿਬੋ ਬਨੈ† ॥ ੧੮ ॥

[1]ਭਗਤੀ ਨੇ ਦੇਹ ਵਿਚ ਅਵਤਾਰ ਲਿਆ।

†ਕਵਿ ਦਾ ਮਤਲਬ ਇਹ ਜਾਪਦਾ ਹੈ ਕਿ 'ਦਾਸ' ਪਦ ਗੁਰੂ ਜੀ ਦੇ ਨਾਮ ਨਾਲ ਹੋਣ ਕਰਕੇ ਕੋਈ ਉਨ੍ਹਾਂ ਨੂੰ ਰਾਮਚੰਦ ਦਾ ਦਾਸ ਨਾ ਸਮਝੇ, ਓਹ ਆਪ ਪੂਰਨ ਅਵਤਾਰ ਹਨ। ਕਿਉਂਕਿ ਆਪ ਭਗਤੀ ਦਾ ਅਵਤਾਰ ਹੋਏ ਹਨ ਇਸ ਕਰਕੇ ਆਪਣੇ ਆਪ ਨੂੰ (ਰਾਮ =) ਵਜਾਪਕ ਵਾਹਿਗੁਰੂ ਦਾ ਦਾਸ ਪ੍ਰਗਟ ਕਰਦੇ ਰਹੇ ਹਨ।

ਚੌਪਈ:

ਸ੍ਰੀ ਗੁਰ ਅਮਰਦਾਸ ਕੇ ਪਾਛੇ।
ਸੋਢੀ ਬੰਸ ਬਿਭੂਖਨ ਆਛੇ।
ਸਿੰਘਾਸਨ ਬੈਠੇ ਗੁਰ ਪੂਰੇ।

ਮਾਯਾ ਤੇ ਅਲੇਪ ਗੁਨ ਰੂਰੇ ॥੧੯॥
ਗੁਰਤਾ ਰਥ ਅਰੂਢਬੋ ਕਰੇ।
ਚੌਥੋ ਸੂਰਜ ਜਨੁ ਨਭ ਚਰੇ[1]। [1]ਚੜ੍ਹਿਆ।
ਅਜ਼ਮਤ ਜੁਤਿ ਅਨੇਕ ਸਿਖ ਉਡਗਨ।
ਸਭਿ ਮਹਿਂ ਸ਼ੋਭਤਿ ਪੂਰਨ ਸਸਿ ਜਨੁ[1] ॥੨੦॥ [1]ਮਾਨੋਂ ਚੰਦ੍ਰਮਾਂ (ਸ਼੍ਰੀ ਗੁਰੂ ਜੀ)।
ਜਹਿਂ ਕਹਿਂ ਤੇ ਸੁਨਿ ਸੁਨਿ ਸਿਖ ਆਏ।
-ਸ਼੍ਰੀ ਗੁਰ ਅਮਰ- ਇਹੀ ਲਖਿ ਪਾਏ।
ਸ਼੍ਰੀ ਨਾਨਕ ਕੀ ਜੋਤਿ ਬਿਸਾਲਾ।
ਇਨ ਮਹਿਂ ਦਿਪਤਿ[1] ਜਾਨ ਤਿਸ ਕਾਲਾ ॥੨੧॥ [1]ਪ੍ਰਕਾਸ਼ ਕਰ ਰਹੀ ਹੈ।
ਧਰਿ ਧਰਿ ਸਭਿਨਿ ਉਪਾਇਨ ਬੰਦੇ।
ਦੇਖਿ ਸਰੂਪ ਸੁਭਾਉ ਅਨੰਦੇ।
ਤ੍ਰੈ ਦਿਨ ਬਿਤੇ ਜਾਨਿ ਸਮੁਦਾਈ।
ਜਹਿਂ ਸਸਕਾਰ ਗਏ ਤਿਸ ਥਾਈਂ ॥੨੨॥
ਸਤਿਗੁਰ ਰਾਮਦਾਸ ਹੁਇ ਖਰੇ।
ਕਮਲ ਬਿਲੋਚਨ ਜਲ ਸੋਂ ਭਰੇ।
ਸੰਗ ਮੋਹਰੀ ਸ਼ੋਕ ਉਪਾਵਤਿ।
ਮੋਹਨ ਆਦਿਕ ਸੀਸ ਨਿਵਾਵਤਿ ॥੨੩॥
ਬ੍ਰਿਧ ਨੇ ਸਭਿ ਸੋਂ ਬਾਕ ਉਚਾਰਾ।
'ਕਹਯੋ ਗੁਰੂ ਕੋ ਕਯੋਂ ਨ ਚਿਤਾਰਾ।
-ਮੇਰੋ ਸ਼ੋਕ ਨ ਕਰਹੁ ਕਦਾਈਂ।
ਸਿਮਰਹੁ ਹਰਿ ਹਰਿ ਅਨੰਦ ਉਪਾਈ- ॥੨੪॥
ਉਲੰਘਨਿ ਜੋਗ ਨ ਬਾਕ ਤਿਨ੍ਹੋ ਕਾ।
ਯਾਂ ਤੇ ਕਰਹੁ ਨ ਕਬਿ ਮਿਲਿ ਸ਼ੋਕਾ।'
ਸੁਨਿ ਬ੍ਰਿਧ ਕੇਰ ਉਚਿਤ ਸ਼ੁਭ ਬੈਨਾ।
ਰੋਕਯੋ ਜਲ ਕੋ ਨਿਜ ਨਿਜ ਨੈਨਾ ॥੨੫॥
ਬੀਨਿ ਬੀਨਿ ਕਰਿ ਅਸਥਿ ਸਕੇਲੇ[1]। [1]ਚੁਣ ਚੁਣ ਕੇ ਫੁੱਲ ਇਕੱਠੇ ਕੀਤੇ।
ਸੁੰਦਰ ਬਸਤ੍ਰ ਬਿਖੈ ਸਭਿ ਮੇਲੇ।

ਸੁਰਸਰਿ ਕੋ ਤਤਛਿਨ ਪਹੁੰਚਾਏ।
ਸਾਵਣ ਮਲ ਤਿਨ ਸੰਗ ਸਿਧਾਏ ॥੨੬॥
ਜਗਤ ਮ੍ਰਿਜਾਦ† ਹੇਤ‡ ਕ੍ਰਿਤ ਸਾਰੀ।
ਜਥਾ ਜੋਗ ਕੀਨਸਿ ਹਿਤ ਕਾਰੀ।
ਬੈਠਹਿਂ ਸਕਲ ਬਾਵਲੀ ਤੀਰ।
ਆਵਹਿ ਨਿਤ ਸੰਗਤਿ ਕੀ ਭੀਰ ॥੨੭॥
ਗਾਵਹਿਂ ਸ਼ਬਦ ਰਬਾਬੀ ਰਾਗ।
ਜਿਨ ਕੇ ਬਿਖੈ ਪਰਮ ਬੈਰਾਗ।
ਸਭਾ ਲਗਹਿ ਜਬਿ ਹੋਵਤਿ ਭੋਰ।
ਆਵਹਿਂ ਸਿੱਖ ਕਰਹਿਂ ਬਹੁ ਜੋਰ[1]† ॥੨੮॥
ਤਿਸੀ ਪ੍ਰਕਾਰ ਦੇਗ ਨਿਤਿ ਹੋਇ।
ਮਿਲਹਿਂ ਹਜ਼ਾਰਹੁਂ ਅਚਵਹਿਂ ਸੋਇ।
ਤ੍ਰਯੋਦਸ਼ ਦਿਵਸ ਬਿਤੀਤੇ ਜਬੈ।
ਭੋਜਨ ਕਰਯੋ ਅਨਿਕ ਬਿਧਿ ਤਬੈ ॥੨੯॥
ਗੋਇੰਦਵਾਲ ਮੇਲ ਬਹੁ ਹੋਵਾ।
ਸਭਿਹਿਨਿ ਰਾਮਦਾਸ ਗੁਰ ਜੋਵਾ।
ਸਕਲ ਬੇਖ ਸਾਧੂ ਸਮੁਦਾਏ।
ਕਰਨਿ ਅਹਾਰ ਮੇਲ ਕਰਿ ਆਏ ॥੩੦॥
ਬਖਸ਼ਿਸ਼ ਭਈ ਮੰਜੀਆਂ ਜੇਤਿਕ।
ਲੇ ਅਕੋਰ ਕੋ ਪਹੁੰਚੇ ਤੇਤਿਕ।
ਸ਼੍ਰੀ ਗੁਰ ਰਾਮਦਾਸ ਕੇ ਆਗੇ।
ਅਰਪਿ ਅਰਪਿ ਕਰਿ ਪਾਇਨ[1] ਲਾਗੇ ॥੩੧॥
ਜਿਸ ਕੋ ਆਪ ਗਏ ਕਰਿ ਟੀਕਾ।

†ਦੂਸਰੀ ਪਾਤਸ਼ਾਹੀ ਨੇ ਅਪਨੀ ਜਗਤ ਮਿਰਯਾਦਾ ਬੰਦ ਕੀਤੀ ਸੀ, ਦੇਖੋ ਰਾਸ ੧ ਅੰਸੂ ੨੮ ਅੰਕ ੧੧ ਤੋਂ ਅੱਗੇ- 'ਜਗ ਅਰ ਕੁਲ ਕੇ ਜਿਤਕ ਅਚਾਰੇ। ਹਮਰੇ ਹੇਤ ਨਹੀਂ ਕੁਛ ਕਰਨਾ। ਕੀਰਤ ਪਠਿ ਸੁਨਿ ਨਾਮ ਸਿਮਰਨਾ।' ਇਹ ਕਦੇ ਹੋ ਨਹੀਂ ਸਕਦਾ ਕਿ ਹੁਣ ਤੀਸਰੀ ਪਾਤਸ਼ਾਹੀ ਵੇਲੇ ਮਿਰਯਾਦਾ ਬਦਲੀ ਗਈ ਹੋਵੇ। ਗੁਰਮਤ ਜੋ ਗੁਰੂ ਅੰਗਦ ਜੀ ਨੇ ਥਾਪੀ, ਗੁਰੂ ਅਮਰਦਾਸ ਜੀ ਦੇ ਸਮੇਂ ਉਸੇ ਤੇ ਚਲਣਾ ਹੀ ਗੁਰਸਿੱਖੀ ਸੀ। ਤੀਸਰੇ ਸਤਿਗੁਰਾਂ ਦੀ ਬਾਣੀ ਇਨ੍ਹਾਂ ਕਰਮਾਂ ਨੂੰ ਮਨ੍ਹੇਂ ਕਰਦੀ ਹੈ। ‡ਪਾ:-ਹੇਰਿ।

[1]ਜੋੜ ਮੇਲ। †ਪਾ:-ਜੋੜਿ।

[1]ਚਰਨੀਂ।

ਕੌਨ ਹਟਾਇ ਸਕੈ ਤਿਨ ਲੀਕਾ[1]। — [1]ਮਿਰਯਾਦਾ।
ਮੋਹਨ ਅਪਰ ਮੋਹਰੀ ਦੂਵਾ।
ਤਿਨ ਦਿਸ਼ ਦੇਖਿ ਦੀਨ ਮਨ ਹੂਵਾ[1] ॥੩੨॥ — [1]ਦੇਖਿਆ (ਸ਼੍ਰੀ ਗੁਰੂ ਜੀ ਨੇ) ਕਿ ਦੁਖੀ ਮਨ ਹੋਇਆ ਹੈ (ਬਾਬੇ ਮੋਹਨ ਤੇ ਬਾਬੇ ਮੋਹਰੀ ਜੀ ਦਾ)।

ਅਪਰ ਸਬੰਧਿਨਿ ਕੀ ਲਖਿ ਚਾਲੀ।
ਮਨੁ ਜਿਨ ਕੇ ਖਟਪਟੀ ਬਿਸਾਲੀ।
ਸ਼੍ਰੀ ਗੁਰ ਰਾਮਦਾਸ ਮਹਾਂਰਾਜਾ।
ਮਹਦ ਬਿਲੋਚਨ ਲਾਜ ਜਹਾਜਾ[1] ॥੩੩॥ — [1]ਭਾਵ, ਜਿਨ੍ਹਾਂ ਦੇ ਨੇਤ੍ਰ ਬੜੇ ਹੀ ਸ਼ਰਮ ਵਾਲੇ ਹਨ।

ਬਹੁ ਕੋਮਲ ਜਿਨ ਸਰਲ ਸੁਭਾਊ।
ਨਹਿਂ ਪਿਖਿ ਸਕੈਂ ਭੰਗ ਮਨ ਕਾਊ[1]। — [1]ਕਿਸੇ ਦਾ ਮਨ ਉਦਾਸ ਨਹੀਂ ਦੇਖ ਸਕਦੇ।
ਰਿਦੈ ਬਿਚਾਰਹਿਂ ਅਨਿਕ ਉਪਾਊ।
-ਕਿਮ ਹਮ ਕਰਹਿਂ? ਨ ਦੇਖਿ ਸਕਾਊ[1]- ॥੩੪॥ — [1](ੲ) ਸਾਨੂੰ ਦੇਖ ਨਹੀਂ ਸਕਦੇ। (ਅ) ਕਿਸ ਤਰ੍ਹਾਂ ਕਰੀਏ (ਇਨ੍ਹਾਂ ਦਾ ਦੁਖ) ਅਸੀਂ ਦੇਖ ਨਹੀਂ ਸਕਦੇ।

ਅਪਰ ਬਾਰਤਾ ਅਨਬਨ ਜਾਨੀ।
ਭਏ ਪ੍ਰਵੇਸ਼ ਸਦਨ ਗੁਨ ਖਾਨੀ।
ਰਹੇ ਇਕਾਂਕੀ ਬੈਠਿ ਗੁਸਾਈਂ।
ਅੰਤਰ ਬ੍ਰਿਤੀ ਰਹੇ[†] ਸੁਖ ਪਾਈ ॥੩੫॥ — [†]ਪਾ:-ਭਏ।

ਵਹਿਰ ਨਿਕਸ ਕਰਿ ਨਾਹਿੰਨ ਬੈਠਹਿਂ।
ਸਿਖ ਸੰਗਤ ਜਹਿਂ ਸਕਲ ਇਕੈਠਹਿ[1]। — [1]ਇਕੱਠੀ ਹੋਵੇ।
ਸ਼੍ਰੀ ਗੁਰ ਅਮਰਦਾਸ ਪਦ ਪ੍ਰੇਮ।
ਉਮਗਹਿ ਰਿਦਾ ਬਹੈ ਸਭਿ ਨੇਮ[1] ॥੩੬॥ — [1]ਰੁੜ੍ਹ ਜਾਏ ਸਭ ਨੇਮ ਭਾਵ, ਸ਼੍ਰੀ ਗੁਰੂ ਜੀ ਵੈਰਾਗਵਾਨ ਹੋ ਜਾਣ।

ਜਹਿਂ ਬੈਠੇ ਤਹਿਂ ਬੈਠੇ ਰਹੈਂ।
ਜਿਤ ਦੇਖਤਿ ਤਿਤ ਦਿਸ਼ ਕੋ ਲਹੈਂ[1][†]। — [1]ਦੇਖਦੇ ਰਹਿਣ। [†]ਪਾ:-ਦੇਖਤ ਰਹੈਂ।
ਠਾਂਢੇ ਰਹਹਿਂ ਕਿ ਪੌਢਹਿਂ ਕਬੈ।
ਕਿਤਿਕ ਕਾਲ ਥਿਰਤਾ ਗਹਿਂ[1][†] ਤਬੈ ॥੩੭॥ — [1]ਟਿਕਕੇ (ਬੈਠ ਜਾਣ)। [†]ਪਾ:-ਲਹਿਂ।

ਪ੍ਰਿਥੀਆ, ਮਹਾਦੇਵ, ਸ਼੍ਰੀ ਅਰਜਨ।
ਬੰਦਹਿਂ ਚਰਨ ਬੁਲਾਵਹਿਂ ਤਿਸ ਛਿਨ।
ਦੇ ਧੀਰਜ ਤਿਨ ਬੋਲਹਿਂ ਥੋਰਾ।
ਬੈਠੇ ਰਹੈਂ, ਪਰਹਿਂ, ਇਕ ਠੌਰਾ ॥੩੮॥

ਮਤਿ ਗਤਿ ਭਈ ਅਪਰ ਬਿਧ ਸਾਰੀ[1]। — [1]ਬੁੱਧੀ ਦੀ ਸਾਰੀ ਗਤੀ ਹੋਰ ਬਿਧੀ ਦੀ ਹੋ ਗਈ।

ਰਹੈਂ ਇਕਾਂਕੀ ਬਿਨਾਂ ਚਿਨਾਰੀ।
ਕਬਹਿ ਪ੍ਰੇਮ ਕੋ ਬਹੈ ਪ੍ਰਵਾਹੂ।
ਬਾਣੀ ਚਰਹਿਂ ਗੁਰੂ† ਛਿਨ ਤਾਂਹੂ ॥੩੯॥
ਬਿਚ ਰਾਗਨ ਕੇ ਸ਼ਬਦ ਬਨਾਵਹਿਂ।
ਮਧੁਰ ਮਧੁਰ ਮੁਖ ਤੇ ਧੁਨ ਗਾਵਹਿਂ।
ਵਹਿਰ ਭਯੋ ਸਿੱਖਨ ਮਹਿਂ ਰੌਰਾ।
'ਗੁਰੂ ਨ ਆਇਂ ਵਹਿਰ ਕੀ ਠੌਰਾ'
॥੪੦॥
ਸਚਨਿ ਸਚ ਮਾਣਕਚੰਦ ਜੋਇ।
ਡੱਲੇ ਵਾਸੀ ਸਿਖ ਸਭਿ ਕੋਇ।
ਸਾਵਣ ਮੱਲ ਅਰੁ ਮਾਈ ਦਾਸ।
ਗੰਗੋ ਬੱਸੀ ਖੱਤਰੀ ਦਾਸ ॥੪੧॥
ਮਥੋ ਮੁਰਾਰੀ ਇਹ ਚਲਿ ਆਏ।
ਫਿਰਜਾ ਕਟਾਰਾ ਸਿਖ ਸਮੁਦਾਏ।
ਖੇਡਾ ਸੁਇਰੀ ਦਿਜਬਰ ਤਹਾਂ।
ਬੇਨੀ ਪੰਡਿਤ ਪ੍ਰੇਮੀ ਮਹਾਂ ॥੪੨॥
ਆਦਿ ਹਿੰਦਾਲ[1] ਵਹਿਰ ਕੇ ਸਾਰੇ।
ਬਾਸੇ[1] ਗੋਇੰਦਵਾਲ ਮਝਾਰੇ।
ਮੋਹਨ ਅਪਰ ਮੋਹਰੀ ਦੋਊ।
ਸਹਤ ਪੁੱਤ੍ਰ ਕੇ ਥਿਤ ਹ੍ਵੈ ਸੋਊ ॥੪੩॥
ਸਾਹਿਬ ਬੁੱਢਾ ਆਦਿ ਜਿ ਔਰ।
ਬੈਠਹਿਂ ਸਕਲ ਬਾਵਲੀ ਠੌਰ।
ਚਿੰਤਮਾਨ ਚਿਤਮਹਿਂ ਅਤਿ ਸਾਰੇ।
-ਗੁਰੂ ਨ ਆਵਹਿਂ ਵਾਹਿਰ ਦ੍ਵਾਰੇ ॥੪੪॥
ਇਹ ਕਜਾ ਤਿਨਹੁਂ ਰਿਦੈ ਮੈਂ ਠਾਨੀ।
ਬੈਠਹਿਂ ਬੀਚ ਨ ਦਰਸ਼ਨ ਦਾਨੀ[1]-।
ਪ੍ਰੇਰਨ ਕਰਜੋ ਬ੍ਰਿੱਧ ਕੋ ਸਬ ਹੂੰ।
'ਆਨਹੁ ਵਹਿਰ ਜਾਹੁ ਤੁਮ ਅਬਿਹੂੰ'
॥੪੫॥
ਬ੍ਰਿਧ ਨੇ ਭਨਜੋ ਬਾਕ 'ਸੁਨਿ ਲੀਜੈ।
ਅਨਬਨ ਮੇਰੋ ਗਮਨ ਜਨੀਜੈ।

†ਪਾ:-ਰਚਨ ਲਗਹ੍ਰਿ।

[1]ਨਾਮ ਹੈ ਸਿਖ ਦਾ ਜਿਸਦੀ ਸੰਪ੍ਰਦਾ ਪਿੱਛੋਂ ਗੁਰ ਘਰ ਨਾਲ ਵਿਗੜੀ ਸੀ।
[1]ਤੇ ਜੋ) ਵੱਸਦੇ ਸਨ।

[1]ਦਰਸ਼ਨ ਨਹੀਂ ਦੇਂਦੇ।

ਮੋਹਨ ਕੋ ਸੁਭਾਉ ਮਸਤਾਨੇ।
ਹਾਨ ਲਾਭ ਬਹੁ ਕਹਿਬੇ† ਜਾਨੇ[1] "॥੪੬॥
ਯਾਂ ਤੇ ਸਤਿਗੁਰ ਸੁਤ ਲਘੁ ਜਾਵੈ।
ਸੁਮਤਿ ਮੋਹਰੀ ਕਹਿ ਤਿਨ ਲਜਾਵੈ।
ਮੈਂ ਭੀ ਸੰਗ ਕਰੌਂ ਇਨ ਕੇਰਾ।
ਮਾਨੌਂ ਸੰਗਤਿ ਬਾਕ ਭਲੇਰਾ' ॥੪੭॥
ਸਭਿਨਿ ਮੋਹਰੀ ਸੋਂ ਜਬਿ ਕਹਯੋ।
-ਆਵਹਿਂ ਮੋਹ ਗਏ ਤੇ- ਲਹਯੋ[1]।
ਕੁਛਕ ਸਿੱਖ ਅਰੁ ਬ੍ਰਿੱਧ ਕੋ ਲੈ ਕੈ।
ਗੁਰ ਸਮੀਪ ਪਹੁੰਚੇ ਹਿਤ ਕੈ ਕੈ ॥੪੮॥
ਅੰਤਰ ਬੈਠੇ ਜਾਇ ਨਿਹਾਰੇ।
ਅਪਰ ਸੁਭਾਉ ਜਿਨਹੁਂ ਉਰ ਧਾਰੇ।
ਪਿਖੇ ਸਕਲ ਉਠਿ ਕਰਿ ਸਨਮਾਨੇ।
ਮਿਲੇ ਪਰਸਪਰ ਬੰਦਨ ਠਾਨੇ ॥੪੯॥
ਬਾਕ ਮੋਹਰੀ ਤਦਹਿ ਉਚਾਰੇ।
'ਤੁਮ ਕਿਮ ਬੈਠੇ ਸਦਨ ਮਝਾਰੇ।
ਸਤਿਗੁਰ ਪਿਤ ਨੈ[1] ਨਿਜ ਅਸਥਾਨ।
ਤੁਮਹੁ ਬਿਠਾਇਸੁ ਕਰਿ ਸਨਮਾਨ ॥੫੦॥
ਜਿਮ ਸਿਖ ਸੰਗਤਿ ਤਿਨਹੁਂ ਉਧਾਰੇ।
ਤਿਮ ਤੁਮ ਕਰਹੁ ਬੈਠਿ ਇਹੁ ਕਾਰੇ।
ਸਭਿਹਿਨਿ ਮਹਿਂ ਬੈਠਹੁ ਹਰਖਾਵਹੁ।
ਉਪਦੇਸ਼ਹੁ ਸਤਿਨਾਮ ਜਪਾਵਹੁ ॥੫੧॥
ਜਿਮ ਗੁਰ ਕਹਯੋ ਬਾਕ ਤਿਮ ਮਾਨਹੁਂ।
ਸਤਿਸੰਗਤ ਮਤਿ ਇਮਿ ਪਹਿਚਾਨਹੁ।
ਹਮ ਤੁਮ ਸਭਿ ਕਹੁ ਧਰਮ ਇਹੀ ਹੈ।
ਗੁਰ ਆਗਯਾ ਸਿਰ ਧਰਨ ਸਹੀ ਹੈ' ॥੫੨॥
ਸੁਨਿ ਗੁਰ ਰਾਮਦਾਸ ਇਨ ਬੈਨਾ[1]।
ਪਰਮ ਪ੍ਰੇਮ ਤੇ ਜਲ ਭਰਿ ਨੈਨਾ।
'ਤੁਮ ਗੁਰ ਸੁਤ ਅਰੁ ਗੁਰ ਸਿਖ ਸਾਰੇ।
ਮੈਂ ਨਿਤ ਹੋਂ ਅਨੁਸਾਰਿ ਤੁਮਾਰੇ ॥੫੩॥

[1]ਭਾਵ ਵਧ ਘਟ ਗਲ ਕਰ ਦੇਂਦਾ ਹੈ। †ਪਾ:-ਕੀ ਬਾਤ ਨ।

[1]ਮੇਰੇ ਗਿਆਂ ਤੇ ਆਵਨਗੇ (ਇਹ) ਜਾਣਿਆ।

[1]ਸ਼੍ਰੀ ਗੁਰੂ ਅਮਰਦਾਸ ਜੀ ਨੇ।

[1]ਇਨ੍ਹਾਂ ਦੇ ਬਚਨ।

ਸਾਦਰ ਬਚਨ ਮਾਨਿਬੋ ਮੋਹਿ[1]†। [1](ਤੁਹਾਡਾ) ਬਚਨ ਮੇਰੇ ਲਈ ਆਦਰ ਨਾਲ ਮੰਨਣਾ। †ਪਾ:-ਸੋਇ।

ਮੋ ਕਹੁ ਮਹਾਂ ਧਰਮ ਇਹੁ ਹੋਹਿ।'
ਅਸ ਕਹਿ ਨਿਕਸੇ ਬਾਹਰਿ ਆਏ।
ਬੈਠਿ ਸਭਾ ਮਹਿਂ ਸ਼ੋਭ ਬਡਾਏ ॥੫੪॥

ਜਿਮ ਉਡਗਨ ਮੰਡਲ ਮਹਿਂ[1] ਆਇ। [1]ਤਾਰਿਆਂ ਦੇ ਮੰਡਲ ਵਿਚ।
ਪੂਰਨ ਚੰਦ ਮਨਿੰਦ ਸੁਹਾਇ[1]। [1]ਪੂਰਨਮਾਸ਼ੀ ਦੇ ਚੰਦ੍ਰਮਾਂ ਸਮਾਨ ਸ਼ੋਭੇ (ਗੁਰੂ ਜੀ)।
ਕਿਧੌਂ ਬਿਮਨ[1] ਸੈਨਾ ਕੇ ਮਾਂਹਿ। [1]ਉਦਾਸ।
ਮਹਿਪਾਲਕ ਆਯਹੁ† ਚਿਤ ਚਾਹਿ ॥੫੫॥ †ਪਾ:-ਆਯਸ।

ਸਭਿਨਿ ਖਰੇ ਹੁਇ ਬੰਦਨ ਕੀਨਿ।
ਅਰਪਿ ਉਪਾਇਨ ਸਗਰੀ ਦੀਨਿ।
ਕਰਿ ਦਰਸ਼ਨ ਉਰ ਹਰਖੇ ਸਬੈ।
ਮਿਲ੍ਯੋ ਪ੍ਰਾਤਿ ਰਵਿ ਕਮਲਨ[1] ਅਬੈ ॥੫੬॥ [1]ਸਵੇਰ ਦਾ ਸੂਰਜ ਕਮਲਾਂ ਨੂੰ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸ਼੍ਰੀ ਗੁਰੂ ਰਾਮਦਾਸ' ਪ੍ਰਸੰਗ ਬਰਨਨੰ ਨਾਮ ਪ੍ਰਥਮੋ ਅੰਸੂ ॥੧॥

## ੨. [ਗੁਰ ਰਾਮਦਾਸ ਸਤੋਤ੍ਰ। ਸਿੱਧਾਂ ਨਾਲ ਚਰਚਾ]

੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੩

ਦੋਹਰਾ:

ਸਿੰਘਾਸਨ ਸੰਤੋਖ ਪਰ,
ਸੱਤਜ ਛਤਰ ਅਭਿਰਾਮੁ।
ਸੱਤਜਨਾਮ ਝੰਡਾ ਝੁਲਤਿ,
ਰਾਜਤਿ ਸਤਿਗੁਰ ਰਾਮ[1] ॥੧॥ — [1]ਬਿਰਾਜਦੇ ਹਨ ਸਤਿਗੁਰੂ ਰਾਮਦਾਸ ਜੀ।
ਲਛਮੀ ਭਗਤਿ ਬਿਸਾਲ ਤੇ,
ਗਜ੍ਯਾਨ ਮੁਕਟ ਦੁਤਿ ਧਾਮ[1]। — [1]ਸ੍ਰੇਸ਼ਟ ਭਗਤੀ ਰੂਪੀ ਲਛਮੀ ਹੈ ਤੇ ਗਜ੍ਯਾਨ ਰੂਪੀ ਮੁਕਟ ਬਹੁ ਸੁੰਦਰ ਸ਼ੋਭ ਰਿਹਾ ਹੈ।
ਪੂਰਨ ਸਿਖ ਸ਼ੁਭ ਮਤਿ ਸਚਿਵ,
ਰਾਜਤਿ ਸਤਿਗੁਰ ਰਾਮ[1] ॥੨॥ — [1]ਪੂਰੇ ਸ਼ੁਭ ਮਤਿ ਵਾਲੇ ਵਜ਼ੀਰ ਹਨ ਤੇ ਰਾਜ ਕਰਦੇ ਹਨ ਸਤਿਗੁਰੂ ਰਾਮਦਾਸ ਜੀ।
ਮੈਤ੍ਰੀ, ਧ੍ਰਿਤ, ਕਰੁਨਾ, ਖਿਮਾ,
ਮੁਦਿਤਾ, ਆਠਹੁ ਜਾਮ[1]। — [1]ਮੈਤ੍ਰੀ, ਧੀਰਜ, ਕ੍ਰਿਪਾ, ਖਿਮਾ ਤੇ ਅੱਠੇ ਹੀ ਪਹਿਰ ਦੀ ਪ੍ਰਸੰਨਤਾ।
ਸ੍ਯੰਦਨ[1] ਕੀ ਸੈਨਾ ਸਹਤ, — [1]ਇਨ੍ਹਾਂ) ਰਥਾਂ ਦੀ।
ਰਾਜਤਿ ਸਤਿਗੁਰ ਰਾਮ ॥੩॥
ਸਾਰਾ ਸਾਰ ਵਿਚਾਰ ਬਰ,
ਦਿਢ ਵਿਰਾਗੁ ਅਭਿਰਾਮ[1]। — [1]ਸਾਰ ਅਸਾਰ ਦਾ ਸ੍ਰੇਸ਼ਟ ਵਿਚਾਰ ਤੇ ਸੁਹਣਾ ਦਿਢ ਵੈਰਾਗ
ਜੋਗ ਧਰਮ ਗਜ ਚਮੂੰ ਇਹੁ[1], — [1]ਧਰਨੇ) ਯੋਗ ਧਰਮ ਜੋ ਹੈ ਸੋ ਹਾਥੀ ਸੈਨਾ ਹੈ।
ਰਾਜਤਿ ਸਤਿਗੁਰ ਰਾਮ ॥੪॥
ਸਮ, ਦਮ, ਜੋਗ ਸੁ ਨੇਮ, ਯਮ,
ਉਪਰਤਿ, ਤਤਿੱਖਜ੍ਯਾ ਨਾਮੁ[1]। — [1]ਜੋਗ ਦੇ ਅੰਗ ਸਮ ਦਮ ਨੇਮ ਆਦਿਕ।
ਸਭਿ ਤੁਰੰਗ ਕੀ ਬਾਹਿਨੀ[1], — [1]ਘੋੜ ਸੈਨਾ ਹੈ।
ਰਾਜਤਿ ਸਤਿਗੁਰ ਰਾਮ ॥੫॥
ਸ਼ਰਧਾ, ਸੌਚ, ਸੁ ਬੁੱਧਿ ਬਰ†, — †ਪਾ:-ਥਿਰ।
ਸਭਿ ਸ਼ੁਭ ਕਰਮ ਬਿਰਾਮ[1]। — [1]ਲਗਾਤਾਰ [ਸੰਸ: ਅਵਿਰਾਮ] (ਅ) ਸ਼ਾਂਤੀ।
ਭੌ, ਤਪ, ਭਾਉ ਜੁ ਪੈਕਦਲ[1]† — [1]ਭੌ, ਤਪ, ਤੇ ਪ੍ਰੇਮ ਪੈਦਲ ਫੌਜ ਹੈ। †ਪਾ:-ਭਵ ਪਦਾਂਤ ਚਤੁਰੰਗ ਦਲ।
ਰਾਜਤਿ ਸਤਿਗੁਰ ਰਾਮ ॥੬॥
ਪ੍ਰੇਮ ਬਲੀ ਸੈਨਾਪਤੀ[1], — [1]ਸੈਨਾਂ ਦਾ ਵਡਾ ਅਫਸਰ।
ਹਰਿ ਕੀਰਤਨ ਅਭਿਰਾਮ।
ਦੁੰਦਭਿ ਇਹੁ ਨਿਰਭੈ ਬਜਨ,

ਰਾਜਤਿ ਸਤਿਗੁਰ ਰਾਮੁ ॥੭॥
ਮੋਹ ਸ਼ੱਤ੍ਰੁ ਮਨ ਦੇਸ਼ ਮਹਿਂ,
ਰਾਜ ਕਰਤਿ ਰਚਿ ਧਾਮ[1]।

[1]ਮੋਹ ਰੂਪੀ ਸ਼ਤ੍ਰੂ (ਜੋ) ਮਨ (ਰੂਪ) ਦੇਸ਼ ਵਿਚ ਘਰ ਰਚਕੇ ਰਾਜ ਕਰ ਰਿਹਾ ਸੀ।

ਮਾਰਿ ਛਾਰ ਪ੍ਰਾਜੈ ਕਰਯੋ[1],
ਰਾਜਤਿ ਸਤਿਗੁਰ ਰਾਮ ॥੮॥

[1]ਮਾਰਕੇ ਧੂੜੀ ਕਰ ਜਿਤ ਲੀਤਾ।

ਕਾਮ ਕ੍ਰੋਧ ਅਰੁ ਲੋਭ ਭਟ,
ਬਡ ਹੰਕਾਰ ਜਿਨਿ ਨਾਮ[1]।

[1]ਵਡੇ ਸੂਰਮੇਂ ਕਾਮ, ਕ੍ਰੋਧ, ਲੋਭ ਤੇ ਹੰਕਾਰ ਜਿਨ੍ਹਾਂ ਦੇ ਨਾਮ ਹਨ।

ਹਤਿ ਸੈਨਾਪਤਿ ਮੋਹ ਕੇ[1],
ਰਾਜਤਿ ਸਤਿਗੁਰ ਰਾਮ ॥੯॥

[1]ਤੇ ਮੋਹ ਸੈਨਾਪਤੀ ਸਮੇਤ ਸਭ ਨੂੰ ਮਾਰਕੇ।

ਹਿੰਸਾ, ਮ੍ਰਿਖਾ[1], ਸੁ ਦ੍ਵੈਸ਼ਤਾ,
ਆਸ਼ਾ, ਤ੍ਰਿਸ਼ਨਾ ਨਾਮ।

[1]ਕ੍ਰੋਧ।

ਰਿਪੁ ਬਿਕਾਰ ਜਨਤਾ[1]† ਹਤੀ,
ਰਾਜਤਿ ਸਤਿਗੁਰ ਰਾਮ ॥੧੦॥

[1]ਵਿਕਾਰਾਂ ਦੇ ਪੈਦਾ ਕਰਨ ਵਾਲੀ (ਸੈਨਾਂ)। †ਪਾ:-ਸੈਨਾ।

ਸੂਪਨਖਾ ਅਰੁ ਤਾਰੁਕਾ,
ਜਿਮ ਹਤਿ ਰਾਜਾ ਰਾਮ[1]।

[1]ਸੂਪਨਖਾ ਤੇ ਤਾਰਿਕਾ ਜਿਵੇਂ ਨਾਸ਼ ਕੀਤੀਆਂ ਸਨ ਰਾਜੇ ਰਾਮਚੰਦ੍ਰ ਜੀ ਨੇ।

ਹੰਤਾ ਮਮਤਾ ਤਿਮ ਹਤੀ†,
ਰਾਜਤਿ ਸਤਿਗੁਰ ਰਾਮ ॥੧੧॥

†ਪਾ:-ਹਰੀ।

ਮਤਸਰ, ਕਪਟ, ਅਸੂਯਤਾ[1],
ਤੀਨ ਬਾਸ਼ਨਾ ਨਾਮੁ[1]।

[1]ਈਰਖਾ।

[1]ਵਾਸ਼ਨਾ ਤ੍ਰੈ ਹਨ:-੧. ਦੇਹ ਵਾਸ਼ਨਾ, ੨. ਸ਼ਾਸਤ੍ਰ ਵਾਸ਼ਨਾ, ੩. ਲੋਕ ਵਾਸ਼ਨਾ। ਤ੍ਰੈ ਈਖ਼ਣਾ ਹਨ:- ਸੁਤ, ਬਿਤ, ਨਾਰ।

ਨਿੰਦਾ ਜੁਤ ਹਤਿ ਸਭਿਨਿ ਕੋ,
ਰਾਜਤਿ ਸਤਿਗੁਰ ਰਾਮ ॥੧੨॥
ਨਹਿਂ ਨਾਨਾ[1], ਅੱਦ੍ਵੈਤ ਹੈ,
ਸਚਿਦਾਨੰਦ ਸੁ ਨਾਮ।

[1]ਨਾਨਾਪਨ ਨਹੀਂ ਹੈ।

ਫੇਰਿ ਦੁਹਾਈ[1] ਸਭਿਨਿ ਪਰਿ,
ਰਾਜਤਿ ਸਤਿਗੁਰ ਰਾਮ ॥੧੩॥

[1]ਪਰਮਾਤਮਾਂ ਦੇ ਨਾਮ ਦੀ ਦੁਹਾਈ ਫੇਰਕੇ।

ਜਨ[1] ਪਰਜਾ ਪਾਲਨ ਕਰਹਿਂ,
ਚੋਰ ਬਿਕਾਰਨ ਗ੍ਰਾਮ[1]।
ਕਰਿ ਸਭਿ ਕੋ ਨਿਰਮੂਲਤਾ[1],
ਰਾਜਤਿ ਸਤਿਗੁਰ ਰਾਮ ॥੧੪॥

[1]ਦਾਸਾਂ ਰੂਪੀ।

[1]ਵਿਕਾਰ ਸਮੂਹ।

[1]ਨਾਸ਼ ਕਰਕੇ।

ਸਰਲ, ਸੁਸ਼ੀਲ, ਉਦਾਰ ਉਰਿ,
ਦਾਨ, ਮਾਨ[1], ਸ਼ੁਭ ਕਾਮ।

[1]ਆਦਰ।

ਇੱਤ੍ਯਾਦਿਕ ਨਿਤਿ ਸੰਗ ਰਹਿਂ,
ਰਾਜਤਿ ਸਤਿਗੁਰ ਰਾਮ ॥੧੫॥
ਹੁਕਮ ਫਿਰਹਿ ਸਭਿ ਦੇਸ਼ ਪਰਿ,
ਸਤਿਸੰਗਤਿ ਸ਼੍ਰੁਤਿ ਨਾਮ[1]।

[1]ਸਤਿਸੰਗਤ ਜੋ ਨਾਮ ਸੁਣਦੀ ਹੈ ਮਾਨੋਂ (ਇਹ) ਹੁਕਮ ਫਿਰਦਾ ਹੈ।

ਅਤਿ ਪ੍ਰਤਾਪ ਨਿਤਪ੍ਰਤਿ ਬਧਤਿ,
ਰਾਜਤਿ ਸਤਿਗੁਰ ਰਾਮ ॥੧੬॥
ਜੋਗ, ਛੇਮ[1] ਦਾਤਾ ਮਹਾਂ,

[1]ਅਪ੍ਰਾਪਤ ਦੀ ਪ੍ਰਾਪਤੀ, ਤੇ ਪ੍ਰਾਪਤੀ ਦੀ ਰੱਖ੍ਯਾ।

ਨਿਜ ਦਾਸਨ ਅਭਿਰਾਮੁ।
ਪਰਉਪਕਾਰੀ, ਸੁਜਸ ਜੁਤਿ,
ਰਾਜਤਿ ਸਤਿਗੁਰ ਰਾਮ ॥੧੭॥
ਸਦਗੁਨ ਕੋ ਸੁਰਭਿਖ[1] ਕਰਜੋ,

[1]ਸ੍ਰੇਸ਼ਟ ਗੁਣਾਂ ਦਾ ਸੁਕਾਲ।

ਜਹਿਂ ਕਹਿਂ ਇਨ ਕੋ ਨਾਮ[1]।

[1]ਇਨ੍ਹਾਂ ਦੇ ਨਾਮ ਨੇ।

ਅਵਗੁਨ ਕੋ ਦੁਰਭਿਖ[1] ਪਰਜੋ,

[1]ਔਗਣਾਂ ਦਾ ਕਾਲ।

ਰਾਜਤਿ ਸਤਿਗੁਰ ਰਾਮ ॥੧੮॥
ਮਾਯਾ ਅਲਿਬਾਲਤਿ ਰਹਹਿ,
ਨਿਤ ਅਲੇਪ ਨਿਸ਼ਕਾਮ[1]।

[1]ਮਾਯਾ ਸਦਾ ਚੁਫੇਰ ਰਹਿੰਦੀ ਹੈ (ਆਪ) ਅਸੰਗ ਤੇ ਕਾਮਨਾ ਤੋਂ ਰਹਤ (ਰਹਿੰਦੇ ਹਨ)।

ਕਾਟਤਿ ਬੰਧਨ ਜਨੋਂ ਕੇ,
ਰਾਜਤਿ ਸਤਿਗੁਰ ਰਾਮ ॥੧੯॥
ਜਲ ਮਹਿਂ ਰਾਖੇ ਸ਼ੁਸ਼ਕ ਪਟ,
ਬਿਚ ਸੁਰਮੇ ਨਹਿਂ ਸ਼ਜਾਮ[1]।

[1]ਜਲ ਵਿਚ ਸੁੱਕੇ ਰੱਖਣਾ ਬਸਤ੍ਰ ਨੂੰ ਤੇ ਸੁਰਮੇਂ ਵਿੱਚ ਕਾਲਕ ਨ ਲੱਗਣ ਦੇਣੀ (ਅ) ਮਨ ਰੂਪੀ ਪਟ ਨੂੰ ਪਦਾਰਥਾਂ ਰੂਪੀ ਜਲ ਵਿਚ ਤੇ ਪ੍ਰਵਿਰਤੀ ਰੂਪੀ ਕਾਲੋਂ ਤੋਂ।

ਅਦਭੁਤ ਮਹਿਦ ਚਰਿੱਤ੍ਰ ਜਿਸੁ[1],

[1]ਜਿਸ ਸਤਿਗੁਰੂ ਦੇ ਡਾਢੇ ਅਚਰਜ ਚਰਿੱਤ੍ਰ ਹਨ।

ਰਾਜਤਿ ਸਤਿਗੁਰ ਰਾਮੁ ॥੨੦॥
ਪਠਹਿ ਜੁ† ਬੀਸੀ ਦੋਹਿਰੇ,

†ਪਾ:-ਸੁ।

ਨਿਤਾ ਪ੍ਰਤੀ† ਕਰਿ ਨੇਮੁ।

†ਪਾ:-ਪ੍ਰਾਤ।

ਮਨ ਬਾਂਛਤਿ ਫਲ ਦੇਤਿ ਗੁਰ,
ਸੁਤ ਬਿਤ ਆਦਿਕ ਛੇਮ ॥੨੧॥

ਚੌਪਈ:

ਸਭਿ ਸੰਗਤਿ ਮਹਿਂ ਬੈਠਿ ਸੁਹਾਵਤਿ।

ਜਿਮਿ ਮੁਨਿ ਮਹਿਂ ਰਘੁਬਰ ਛਬਿ ਪਾਵਤਿ।
ਉਪਦੇਸ਼ਹਿਂ ਸਿੱਖਨ ਸੁਖ ਇਸ਼ਟ[1]।

[1]ਸੁਖਦਾਈ ਤੇ ਪਿਆਰਾ ਉਪਦੇਸ਼। (ਅ) ਸੁਖਦਾਈ ਇਸ਼ਟ (ਰੂਪ ਵਾਹਿਗੁਰੂ) ਦਾ ਉਪਦੇਸ਼ ਸਿੱਖਾਂ ਨੂੰ ਦੇਂਦੇ ਹਨ।

ਰਾਮ ਸਭਾ ਮਹਿਂ ਜਥਾ ਬਸ਼ਿਸ਼ਟ ॥੨੨॥
ਸੰਤ ਬਿਲੋਕਤਿ ਅਨੰਦ ਬਿਲੰਦ।
ਬ੍ਰਿੰਦ ਚਕੋਰ ਮਨਿੰਦ ਸੁ ਚੰਦ।
ਉਦੈ ਹੋਤਿ ਸੂਰਜ ਜਿਮ ਆਵੈ।
ਕਮਲ ਬਦਨ ਸਿੱਖਨ ਬਿਗਸਾਵੈਂ ॥੨੩॥
ਦਾਸਨ ਰਿਦੈ ਦੀਪ ਸਮ ਥਿਰੈਂ[1]†।

[1]ਇਸਥਿਤ ਹਨ। †ਪਾ:-ਬਹੈ = ਜਗਮਗ ਕਰਦੇ ਹਨ।

ਆਤਮ ਰਤਨ ਪਰਖਬੋ ਕਰੈਂ।
ਕ੍ਰਿਪਾ ਦ੍ਰਿਸ਼ਟਿ ਜਿਸ ਮਾਥੇ ਹਾਥ।
ਬਨੈ ਹੇਮੁ ਅਯੁ ਪਾਰਸ ਸਾਥ[1] ॥੨੪॥

[1]ਜਿਕੁਰ (ਅਯ =) ਲੋਹਾ ਪਾਰਸ ਨਾਲ ਸੋਨਾ ਬਣ ਜਾਂਦਾ ਹੈ।

ਬਾਵਨ ਚੰਦਨ ਢਿਗ ਤਰੁ ਜੈਸੇ।
ਮੁਕਤਿ ਸਰੂਪ ਸਮੀਪੀ ਤੈਸੇ[1]।

[1]ਤਿਵੇਂ ਨੇੜੇ ਰਹਿਣ ਵਾਲੇ ਮੁਕਤ ਸਰੂਪ ਹੁੰਦੇ ਹਨ।

ਕਿਤਿਕ ਸਮਾਂ ਬੀਤਯੋ ਇਸ ਰੀਤਿ।
ਸਭਿ ਤੇ ਰਹਿਂ ਉਦਾਸ ਪ੍ਰਭੁ ਪ੍ਰੀਤਿ[1] ॥੨੫॥

[1]ਪ੍ਰੀਤ ਕਰਨ ਤੋਂ ਉਦਾਸ ਰਹਿਣ।

'ਚਤੁਰਥ ਗੁਰੂ ਭਯੋ' ਸਿਧ ਜਾਨਯੋ[1]।

[1]ਸਿੱਧਾਂ ਨੇ ਜਾਣ ਲਿਆ।

ਹੇਤੁ ਪਰਖਬੇ ਆਵਨ ਠਾਨਯੋ।
ਜਿਮ ਤੀਰਥ ਪਰ ਜਾਤ੍ਰੀ ਆਵੈਂ।
ਗੁਰ ਤਨ ਸੁਨਿ[1] ਤਿਮ ਸਿਧ ਸਭਿ ਧਾਵੈਂ ॥੨੬॥

[1]ਗੁਰਾਂ ਦਾ (ਨਵਾਂ) ਤਨ (ਬਦਲਿਆ) ਸੁਣਕੇ।

-ਗੁਰ ਨਾਨਕ ਗਾਦੀ ਪਰ ਬੈਸੇ।
ਪੂਰ ਕਿ ਊਰ ਲਖਹਿਂ[1] ਅਬਿ ਤੈਸੇ-।

[1]ਪੂਰਨ ਹਨ ਕਿ ਊਣੇ? ਦੇਖੀਏ।

ਸਤਿਗੁਰ ਸਭਾ ਬਿਖੈ ਸਭਿ ਆਏ।
ਬ੍ਰਿੰਦ 'ਅਦੇਸ ਅਦੇਸ' ਅਲਾਏ ॥੨੭॥
ਕੁਸ਼ਲ ਬੂਝ ਸ਼੍ਰੀ ਪ੍ਰਭੁ ਸਨਮਾਨੇ।
ਨਿਕਟਿ ਬਿਠਾਇ ਹੇਰਿ ਹਰਖਾਨੇ।
ਪਰਖਨਿ ਕਾਰਨ ਚਰਚਾ ਰੀਤਿ।
ਬੋਲੇ ਜੇ ਮੁਖਿ ਸਿੱਧ ਬਿਨੀਤ[1] ॥੨੮॥

[1]ਬੇਨਤੀ ਕਰਕੇ ਬੋਲੇ। (ਅ) ਜੋ ਮੁਖੀਏ ਸਿੱਧ ਵਿਸ਼ੇਸ਼ ਕਰ ਨੀਤੀ ਵਾਲੇ।

'ਸ਼੍ਰੀ ਗੁਰ ਤੁਮਰੀ ਸੰਗਤਿ ਬਿਖੈ।
ਨਹਿਂ ਅਸ਼ਟਾਂਗ ਜੋਗ ਕਹੁ ਸਿਖੈਂ।
ਮਨ ਥਿਰ ਹੋਹਿ ਨ ਜੋਗ ਬਿਹੀਨੇ।
ਮਨ ਥਿਰ ਬਿਨ ਨਹਿਂ ਆਤਮ ਚੀਨੇ[1] ॥੨੯॥
[1]ਮਨ ਟਿਕੇ ਬਿਨਾਂ ਆਤਮਾ ਨਹੀਂ ਜਾਣੀਦਾ।

ਆਤਮ ਜਾਨੇ ਬਿਨਾਂ ਨ ਜੁਗਤਿ[1]।
[1]ਜੁੜਨਾ, ਚਿਤ ਬ੍ਰਿਤੀਆਂ ਦਾ ਨਿਰੋਧ।
ਜੁਗਤਿ ਬਿਨਾਂ ਕਿਮ ਹੋਹਿ ਨ ਮੁਕਤਿ।
ਮੁਕਤਿ ਬਿਨਾ ਬੰਧਨ ਮਹਿਂ ਰਹੈ।
ਤੌਂ ਗੁਰ ਸਿੱਖੀ ਮਹਿਂ ਕਜਾ ਲਹੈ ॥੩੦॥
ਇਹ ਸ਼ੰਕਾ ਹਮਰੇ ਮਨ ਮਾਂਹੀ।
ਸਿੱਖੀ ਧਰਿ† ਪੱਯਤਿ ਕੁਛ ਨਾਂਹੀ।'
†ਪਾ:-ਪਰ, ਧਰਮ।
ਸੁਨਿ ਸ਼੍ਰੀ ਸਤਿਗੁਰ ਉੱਤਰ ਦੀਨਸਿ।
'ਜੋਗ ਆਸਰੇ ਜਿਸ ਕੋ ਲੀਨਸਿ[1] ॥੩੧॥
[1]ਜੋਗ ਨੇ ਆਸਰਾ ਜਿਸਦਾ ਲੀਤਾ ਹੈ।
ਸੋ ਸਤਿਨਾਮ ਹਮਾਰੇ ਮਤਿ ਮੈਂ।
ਤਿਸ ਕੋ ਸਿਮਰਤਿ ਨਿਸ ਦਿਨ ਚਿਤ ਮੈਂ।
ਪ੍ਰੇਮਾ ਭਗਤਿ ਜਾਗ ਜਬਿ ਆਵਹਿ।
ਅਪਰ ਵਸਤੁ ਮਹਿਂ ਬ੍ਰਿਤੀ ਨ ਲਾਵਹਿ ॥੩੨॥
ਨਿਧਿ ਸਿਧਿ ਬਹੁ ਅਜ਼ਮਤਿ[1] ਦਿਖਰਾਵਤਿ†।
[1]ਨਿਧੀਆਂ ਸਿਧੀਆਂ ਵਾਲੇ ਬਹੁਤ ਕਰਾਮਾਤਾਂ। †ਪਾ:-ਦਿਖਰਾਵਨ, ਦਿਖਰਾਵਹਿ।
ਨਿਜ ਕੀਰਤਿ ਜਗ ਬਿਖੈ ਬਧਾਵਤਿ†[1]।
[1]ਵਧਾਉਂਦੇ ਹਨ। †ਪਾ:-ਬਧਾਵਨ, ਬਧਾਵਹਿਂ।
ਤਿਨ ਕੋ[1] ਛੋਰ ਨਾਮ ਬ੍ਰਿਤਿ ਅਟਕੀ।
[1]ਭਾਵ ਕਰਾਮਾਤਾਂ ਨੂੰ।
ਭੂਲ ਜਾਤਿ ਸਭਿਹੀ ਸੁਧਿ ਘਟਕੀ[1]† ॥੩੩॥
[1]ਰਿਦੇ ਵਿਚੋਂ ਸਭ (ਵਿਹਾਰਾਂ ਦੀ) ਸੋਝੀ। †ਪਾ:-ਸੁਧ ਬੁਧ ਨਿਜ ਘਰ ਕੀ। ਸੁਧਿ ਸਭਿ ਨਿਜ ਘਟ ਕੀ।
ਏਕ ਰੰਗ ਮਹਿਂ ਰਪਜੋ ਰਹੰਤਾ।
ਬ੍ਰਿਤਿ ਇਸਥਿਰਤਾ ਜਬਹਿ ਲਹੰਤਾ।
ਪ੍ਰਭੁ ਕੀ ਕ੍ਰਿਪਾ ਹੋਇ ਤਤਕਾਲਾ।
ਹੁਇ ਆਵੈ ਤਬ ਗਜਾਨ ਸੁਖਾਲਾ ॥੩੪॥
ਆਤਮ ਗਜਾਨ ਅਚਲ ਜਬਿ ਪਾਵਹਿ।
ਰਜੁ ਮਹਿਂ ਸਰਪ[1] ਜਗਤ ਲਖਿ ਪਾਵਹਿ।
[1]ਰੱਸੀ ਵਿਚ ਸੱਪ (ਵਾਂਙੂ) ਭਾਵ ਮਿਥਿਆ।
ਮ੍ਰਿਗ ਤ੍ਰਿਸ਼ਨਾ ਕੋ ਨੀਕੇ ਜਾਨੀ[1]।
[1]ਚੰਗੀ ਤਰ੍ਹਾਂ ਜਾਣਕੇ।
ਨਹਿਂ ਦੌਰਹਿ ਮ੍ਰਿਗ ਮਨ ਹਿਤ ਪਾਨੀ[1]
[1]ਮਨ ਰੂਪੀ ਮਿਰਗ ਪਾਣੀ ਵਾਸਤੇ।

॥੩੫॥
ਭਾਵਾਭਾਵਾ ਬਿਲਾਵਹਿ ਸਾਰੋ[1]।

[1]'ਇਹ ਹੈ' ਤੇ 'ਇਹ ਨਹੀਂ ਹੈ' (ਅ) ਕਿਸੇ ਵਿਚ ਭਾਵ (ਪਜ਼ਾਰ) ਕਿਸੇ ਵਿਚ ਨਾ ਪਜ਼ਾਰ, ਭਾਵ ਰਾਗ ਦ੍ਵੈਖ। ਇਹ ਸਭ ਦੂਰ ਹੋ ਜਾਂਦਾ ਹੈ।

ਨਿਜ ਸਰੂਪ ਹੀ ਲਖਹਿ ਪਸਾਰੋ।
ਐਸੇ ਪ੍ਰੇਮ ਭਗਤਿ ਮਹਿਂ ਹਮਰੇ।
ਇਕ ਚਿਤ ਸੱਤਜਨਾਮ ਕੋ ਸਿਮਰੇ
॥੩੬॥
ਪ੍ਰੇਮ ਬਿਹੀਨ ਜਿ ਸਾਧਨ ਮੁਕਤਿ।
ਨਿਸ਼ਫਲ ਹੋਤਿ ਸੰਤ ਕੀ ਉਕਤਿ[1]।

[1]ਪ੍ਰੇਮ ਬਿਨ ਮੁਕਤ ਦੇ ਸਾਧਨ ਨਿਸ਼ਫਲ ਹੁੰਦੇ ਹਨ (ਇਹ ਗੱਲ) ਸੰਤਾਂ ਦੀ ਬਾਣੀ (ਕਹਿੰਦੀ ਹੈ)।

ਬਿਨਾਂ ਪ੍ਰੇਮ ਕਰਿ ਘਾਲ ਬਿਸਾਲਾ[1]।

[1]ਬਹੁਤੀ ਕੀਤੀ ਕਮਾਈ (ਨਿਸ਼ਫਲ ਹੁੰਦੀ ਹੈ)।

ਪ੍ਰੇਮ ਕਰਹਿ ਫਲ ਲਹਿ ਤਤਕਾਲਾ
॥੩੭॥
ਤੁਮਰੋ ਮਤ ਜੋ ਕਸ਼ਟ ਜੋਗੁ ਕੋ।
ਕਲ ਮਹਿਂ ਹੋਹਿ ਨ, ਲਹੈ ਰੋਗੁ ਕੋ।
ਜੇ ਪੂਰਨਿ ਗੁਰ ਤੇ ਸਿੱਧ ਕਰੈ[1]।

[1]ਜੇ ਪੂਰੇ ਗੁਰੂ ਤੋਂ (ਜੋਗ) ਪ੍ਰਾਪਤ ਭੀ ਕਰ ਲਵੋ।

ਅਨਿਕ ਜਤਨ ਤੇ ਮਨ ਕੋ ਥਿਰੈ ॥੩੮॥
ਪੁਨ ਸਿੱਧਾਂ[1] ਜਬਿ ਆਇਂ ਅਗਾਰੀ।

[1]ਸਿੱਧੀਆਂ।

ਤਿਨ ਮਹੁਂ ਬਿਰਮਹੁ ਮਨ ਹਿਤਕਾਰੀ[1]।

[1]ਮਨ ਭਰਮਾ ਲੈਂਦੇ ਹੋ ਉਨ੍ਹਾਂ ਵਿਚ ਪ੍ਰੇਮ ਕਰਕੇ।

ਤਬਿ ਜਗ ਮਹਿਂ ਦਿਖਰਾਵਨ ਚਾਹੋ।
- ਨਰ ਬਹੁ ਪੂਜਹਿਂ- ਰਿਦਾ ਉਮਾਹੋ
॥੩੯॥
ਸਿੱਧਾਂ ਮਹੁਂ ਫਸਿ ਕੈ ਤਜਿ ਰਸ ਕੋ[1]।

[1]ਨਾਮ ਦੇ) ਰਸ ਨੂੰ।

ਜਗਤ ਬਾਸ਼ਨਾ ਚਾਹਤਿ ਜਸ ਕੋ।
ਆਤਮ ਗਜਾਨੀ ਕੈ ਸਿਧਿ ਸਾਰੀ।
ਹਾਥ ਜੋਰਿ ਕਰਿ ਥਿਰਹਿਂ ਅਗਾਰੀ
॥੪੦॥
ਇਨ ਕੋ ਤਜਿ ਕਰਿ ਲੇ ਰਸੁ ਗਜਾਨ।
ਅਨੰਦ ਰੂਪ ਸਭਿ ਲਖਹਿ ਜਹਾਨ।
ਭੇਖਿ[1] ਜੋਗ ਕੋ ਸਦਾ ਕਮਾਵੋ।

[1]ਤੁਸੀਂ) ਭੇਖ (ਲੈਕੇ) ਸਦਾ ਜੋਗ ਕਮਾਉਂਦੇ ਹੋ।

ਬਿਨਾ ਪ੍ਰੇਮ ਪ੍ਰਭੁ ਕੋ ਕਿਮ ਪਾਵੋ? ॥੪੧॥
ਮਨ ਨਹਿਂ ਜੀਤਹੁ ਇਤ ਉਤ ਧਾਵੈ।

ਸਿੱਧਾਂ ਮਹਿਂ ਉਰਝ੍ਯੋ ਭਰਮਾਵੈ।'
ਸ਼੍ਰੀ ਗੁਰ ਰਾਮਦਾਸ ਕਹਿ ਕਰਿ ਕੈ।
ਸ਼ਬਦ ਸੁਨਾਯਹੁ ਤਿਨਹੁ ਉਚਰਿ ਕੈ ॥੪੨॥

ਸ੍ਰੀ ਮੁਖਵਾਕ:
ੴ ਸਤਿਗੁਰ ਪ੍ਰਸਾਦਿ ॥
ਮਹਲਾ ੪ ਰਾਗੁ ਆਸਾ ਘਰੁ ੬ ਕੇ ੩ ॥
ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ ॥
ਗੁਰਮਤਿ ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗਿ ਭੇਨ ॥੧॥
ਜੋਗੀ ਹਰਿ ਦੇਹੁ ਮਤੀ ਉਪਦੇਸੁ ॥
ਜੁਗੁ ਜੁਗੁ ਹਰਿ ਹਰਿ ਏਕੋ ਵਰਤੈ ਤਿਸੁ ਆਗੈ ਹਮ ਆਦੇਸੁ ॥੧॥ ਰਹਾਉ ॥
ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ ॥
ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ ॥੨॥
ਕਾਇਆ ਨਗਰ ਮਹਿ ਕਰਮ ਹਰਿ ਬੋਵਹੁ ਹਰਿ ਜਾਮੈ ਹਰਿਆ ਖੇਤੁ ॥
ਮਨੂਆ ਅਸਥਿਰੁ ਬੈਲੁ ਮਨੁ ਜੋਵਹੁ ਹਰਿ ਸਿੰਚਹੁ ਗੁਰਮਤਿ ਜੇਤੁ ॥੩॥
ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ ਜੋ ਦੇਹੁ ਮਤੀ ਤਿਤੁ ਚੇਲ ॥
ਜਨ ਨਾਨਕ ਕੇ ਪ੍ਰਭ ਅੰਤਰਜਾਮੀ ਹਰਿ ਲਾਵਹੁ ਮਨੂਆ ਪੇਲ ॥੪॥੯॥੬੧॥

ਚੌਪਈ:
ਸੁਨਜੋ ਸਬਦ ਸਤਿਗੁਰ ਤੇ ਜਬੈ।
'ਸ਼੍ਰੀ ਨਾਨਕ' ਜਾਨਜੋ ਸਿਧ[1] ਤਬੈ।
ਕਰੀ ਪਰੀਖ੍ਯਾ, ਛੋਰੀ ਗਿਨਤੀ[1]।
ਹੋਇ ਪ੍ਰਸੰਨ ਭਨੀ ਮੁਖ ਬਿਨਤੀ ॥੪੩॥
ਬਿਦਾ ਭਏ ਕਹਿ ਚਲੇ 'ਅਦੇਸੁ।'
ਦੇਖਤਿ ਸੰਗਤਿ ਤਹਾਂ ਅਸ਼ੇਸ਼ੁ।
ਅੰਤਰ ਧ੍ਯਾਨ ਭਏ ਤਤਕਾਲਾ।
ਸਭਿ ਬਿਸਮਾਏ ਪਿਖਤਿ ਬਿਸਾਲਾ ॥੪੪॥
ਪ੍ਰਸ਼ਨੋਤਰ ਸੁਨਿ ਕਰਿ ਸਭਿ ਕਾਨਾ।
ਪਾਰਬ੍ਰਹਮ ਗੁਰ ਰੂਪ ਪਛਾਨਾ।
ਬੂਝੇ 'ਸੰਤ ਕਹਾਂ ਤੇ ਆਏ?
ਕਹਿ ਸੁਨਿ ਟਿਕੇ ਨ, ਤੁਰਤ ਸਿਧਾਏ' ॥੪੫॥
ਸਤਿਗੁਰ ਸਰਬ ਸੁਨਾਵਨ ਕੀਨਿ।
'ਇਹ ਗੋਰਖ ਕੋ ਪੰਥ ਪ੍ਰਬੀਨ।
ਫਿਰਹਿ ਸਰਬ ਮਹਿਂ ਇੱਛਾਚਾਰੀ।

[1]ਸ਼੍ਰੀ ਨਾਨਕ ਰੂਪ ਜਾਣਿਆਂ ਸਿੱਧਾਂ ਨੇ।
[1]ਭਾਵ ਸੰਸੇ ਬ੍ਰਿਤੀ।

ਕਰਨ ਪਰੀਖਜਾ[†] ਅਏ ਹਮਾਰੀ ॥੪੬॥
ਪ੍ਰਸ਼ਨੋਤਰ ਕਰਿ ਗਏ ਪਯਾਨ।
ਸਿੱਧਾਂ ਢਿਗ, ਸਭਿ ਸਿਧ ਬਡ ਮਾਨ[1]।'
ਇਮ ਸੁਨਿ ਕੈ ਸੰਗਤਿ ਹਰਿਖਾਨੀ।
'ਤੁਮਰੀ ਗਤਿ ਕਛੁ ਜਾਇ ਨ ਜਾਨੀ ॥੪੭॥
ਸਿੱਖਜਨ ਹਿਤ[1] ਨਿਜ ਰੂਪ ਧਰਜੋ ਹੈ।
ਸੰਗਤਿ ਕੋ ਕੱਲਜਾਨ ਕਰਜੋ ਹੈ।'
ਸੁਨਿ ਇਮ ਸਭਿਨਿ ਨਿਵਾਯਹੁ ਸੀਸ।
'ਤੁਮ ਸੁਖਦਾਤੇ ਹੋ ਜਗਦੀਸ਼' ॥੪੮॥
ਕ੍ਰਿਪਾ ਦ੍ਰਿਸ਼ਟਿ ਸੰਗਤਿ ਪਰ ਕਰੀ।
ਭਏ ਨਿਹਾਲ ਕਿਤਿਕ ਤਿਸ ਘਰੀ।
ਕੇਤਿਕ ਦਜੋਸ ਬਿਤਾਵਨ ਕੀਨਿ।
ਸ਼੍ਰੀ ਸਤਿਗੁਰ ਬਿਸਾਲ ਪ੍ਰਬੀਨ ॥੪੯॥

[†]ਪਾ:-ਪਾਰਖਾ।

[1]ਸਿਧੀਆਂ (ਜਿਨ੍ਹਾਂ) ਪਾਸ ਹਨ ਤੇ ਸਾਰੇ ਸਿੱਧ ਵਡੈ ਮਾਨੀ ਹਨ।

[1]ਸਿੱਖਾਂ ਦੇ (ਤਾਰਨ) ਲਈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸਿੱਧ ਆਗਮਨ' ਪ੍ਰਸੰਗ ਬਰਨਨੰ ਨਾਮ ਦੁਤੀਓ ਅੰਸੂ ॥੨॥

## ੩. [ਤਪਾ ਸਿੱਖ ਹੋਯਾ। ਸਿੱਖਾਂ ਨੂੰ ਸੇਵਾ ਦਾ ਉਪਦੇਸ਼। ਖਗ ਸੇਵਾ]

੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੪

ਦੋਹਰਾ:

ਰਾਮਦਾਸ ਸ਼੍ਰੀ ਸਤਿਗੁਰੂ, ਰਹੈਂ ਪ੍ਰੇਮ ਗ਼ਲਤਾਨ।
ਸੱਤਿਨਾਮ ਸਿਮਰਨ ਕਰਨਿ ਦੇ, ਸਿੱਖਜਨ ਕਹੁ ਦਾਨ ॥੧॥

ਚੌਪਈ:

ਸਤਿਸੰਗਤਿ ਨਿਤਿ ਹੋਤਿ ਬਿਸਾਲਾ।
ਆਵਹਿਂ, ਸਿੱਖ ਬਨਹਿਂ ਨਿਤ ਜਾਲਾ।
ਜਹਿਂ ਕਹਿਂ ਨਗਰ ਗ੍ਰਾਮ ਬਡ ਛੋਟੇ।
'ਗੁਰ' 'ਗੁਰ' ਜਪਹਿਂ ਲਾਖ ਕਈ ਕੋਟੇ[1] ॥੨॥

[1]ਕਈ ਕ੍ਰੋੜ।

ਸਿੱਖੀ ਕੇ ਮਾਰਗ ਸ਼ੁਭ ਪਰਿ ਹੀਂ[1]।
ਅਪਰਨਿ ਕੇ ਮਤ ਕੋ ਪਰਹਰਿਹੀਂ।
ਮਾਨੁਖ ਜਨਮ ਸਫਲਤਾ ਕਰਿਹੀਂ।
ਗੁਰ ਮਹਿਮਾ ਸ਼ਰਧਾ ਤੇ ਧਰਿਹੀਂ ॥੩॥

[1]ਪੈਂਦੇ ਹਨ।

ਦੁਸ਼ਟ ਦੇਖਿ ਕਰਿ ਦੁਖਤਿ ਬਿਸਾਲੇ।
ਬਰਖਾ ਜਲਹਿ ਜਵਾਸੋ ਜਾਲੇ[1]।
ਸਹਿ ਨਹਿਂ ਸਕਹਿਂ ਕਮੁਦ ਕੁਭਾਗੇ।
ਮਨਹੁਂ ਚੰਦ੍ਰਿਕਾ ਬਿਰਹਨਿ ਲਾਗੇ[1] ॥੪॥

[1]ਬਰਖਾ ਦੇ ਜਲ ਨਾਲ (ਜਿਵੇਂ) ਸਾਰਾ ਜਵਾਹਾਂ ਸੜ ਜਾਂਦਾ ਹੈ।

[1]ਜਿਵੇਂ ਚਾਨਣੀ ਵਿਛੋੜੇ ਵਾਲੀ ਨੂੰ (ਦੁਖਦਾਈ) ਲਗਦੀ ਹੈ।

ਸਿੱਖਨ ਕੀ ਅਸ ਰੀਤਿ ਨਵੀਨ।
ਏਕ ਤਪੇ ਨੇ ਦੇਖਨਿ ਕੀਨ।
ਤਰਕ ਕਰਨ ਕੋ ਉਮਗ੍ਯੋ ਰਹੈ[1]।
'ਇਹੁ ਕਜਾ ਕੀਨਿ?' ਨਰਨਿ ਸੋਂ ਕਹੈ ॥੫॥

[1]ਉੱਛਲਦਾ ਰਹਿੰਦਾ ਹੈ।

ਬੂਝਨ ਕੋ ਕਰਿ ਪ੍ਰੀਤਿ ਬਡੇਰੀ[1]।
ਆਇ ਸਭਾ ਸਤਿਗੁਰ ਕੀ ਹੇਰੀ।
ਬੰਦਨ ਕਰਿ ਸਮੀਪ ਤਬਿ ਥਿਰ੍ਯੋ।
ਬੈਠਾਇਵ ਗੁਰ ਆਦਰ ਕਰ੍ਯੋ ॥੬॥
ਪੁਨ ਬੂਝ੍ਯੋ ਕਹਿ ਦੁਸ਼ਟਨ ਦਵਨੂ।

[1]ਬੜੀ ਪ੍ਰੀਤ ਨਾਲ (ਲੋਗਾਂ) ਨੂੰ ਪੁਛਣਾ ਕਰਦਾ ਹੈ।

'ਕਾਰਨ ਕਵਨ ਆਪ ਆਗਵਨੂ[1]?
ਕ੍ਰਿਪਾ ਕਰਹੁ ਸਮਝਾਵਹੁ ਕਹਿ ਕੈ।
ਹਮ ਪੂਰਹਿਂ ਤਿਹ ਚਿਤ ਮਹਿਂ ਚਹਿ ਕੈ' ॥੭॥

[1]ਆਉਣੇ ਦਾ ਕਾਰਨ ਕੀ ਹੈ?

ਤਪਾ ਕਹਨਿ ਲਾਗਸਿ ਚਿਤ ਚਾਹੂ[1]।
'ਭ੍ਰਮਨ ਕਰਜੋ ਬਹੁ ਅਵਨੀ ਮਾਂਹੂ।
ਸਕਲ ਮਤਨ ਕੇ ਸੰਤ ਵਿਸ਼ੇਖੇ।
ਬੇਦ ਪੁਰਾਨ ਸੁਨੇ ਬਹੁ ਦੇਖੇ ॥੮॥

[1]ਚਿਤ ਦੀ ਇੱਛਾ।

ਤੀਰਥ ਬ੍ਰਿੰਦਨ ਜਾਤ੍ਰਾ ਕਰੀ।
ਬਹੁ ਥਲ ਜਲ ਪਾਵਨਤਾ ਧਰੀ[1]।

[1]ਬਹੁਤੀ ਥਾਂ ਤੇ (ਤੀਰਥ) ਜਲ ਦੀ ਪਵਿੱਤ੍ਰਤਾ ਧਾਰਨ ਕੀਤੀ, ਭਾਵ ਤੀਰਥੀਂ ਇਸ਼ਨਾਨ ਕੀਤੇ।

ਸਿੱਖ ਤੁਮਾਰੇ ਬਹੁ ਅਭਿਮਾਨੀ।
ਸ਼ਾਸਤ੍ਰ ਰੀਤਿ ਨ† ਜਾਨੀ ਮਾਨੀ ॥੯॥

†ਪਾ:-ਨਹਿਂ।

ਬਰਨਾਸ਼੍ਰਮ ਜਗ ਮਹਿਂ ਸਮੁਦਾਏ।
ਕਹਜੋ ਬੇਦ ਸਭਿ ਕੇ ਮਨ ਭਾਏ।
ਤੁਮਰੇ ਸਿੱਖਜ ਨ ਜਾਨਹਿਂ ਸੋਈ।
ਏ ਸ਼ੁਭ ਰੀਤਿ ਚਲਤਿ ਨਹਿਂ ਕੋਈ ॥੧੦॥
ਤੁਮ ਕੋ ਜਾਨਹਿਂ, ਪੂਜਨ ਠਾਨਹਿਂ।
ਤੁਮਰੀ ਬਾਨੀ ਬਦਨ ਬਖਾਨਹਿਂ।
ਵਾਹਿਗੁਰੂ ਕੋ ਸਿਮਰਨ ਕਰਹਿਂ।
ਉਰ ਮਹਿਂ ਧਜਾਨ ਤੁਮਾਰੋ ਧਰਹਿਂ ॥੧੧॥
ਤੀਰਥ ਬੇਦ ਪ੍ਰਭਾਵ ਨ ਜਾਨਜੋ।
ਇਨ ਕੋ ਧਰਮ ਸੁਭਾਵ ਨ ਮਾਨਜੋ[1]।

[1]ਇਨ੍ਹਾਂ (ਸਿਖਾਂ ਦਾ) ਧਰਮ ਤੇ ਸੁਭਾਵ (ਵੇਦ ਅਨੁਸਾਰ) ਨਹੀਂ ਜਾਣਿਆਂ। (ਅ) ਇਨ੍ਹਾਂ ਵੇਦਾਂ ਦਾ (ਕਥਨ ਕੀਤਾ) ਧਰਮ ਤੇ ਸ੍ਰੇਸ਼ਟ ਤਾਤਪਰਜ ਨਹੀਂ ਮੰਨਿਆਂ।

ਕਿਸ ਪ੍ਰਕਾਰ ਸਿੱਖਨ ਗਤਿ ਹੋਵਹਿ।
ਜਨਮ ਆਪਨੋ ਨਿਸ਼ਫਲ ਖੋਵਹਿਂ' ॥੧੨॥
ਸੁਨਿ ਸ਼੍ਰੀ ਰਾਮਦਾਸ ਤਬਿ ਕਹਜੋ।
'ਕੌਨ ਮਹਾਤਮ ਇਨ ਕੋ[1] ਲਹਜੋ?
ਕਰਹਿਂ ਪ੍ਰੀਤ ਸੋਂ ਸ਼ਰਧਾ ਧਾਰਿ।

[1]ਭਾਵ ਤੀਰਥਾਂ ਦਾ।

ਕੌਨ ਪਾਇਂ ਫਲ ਅੰਤੀਵਾਰ?' ॥੧੩॥
ਤਪੇ ਕਹ੍ਯੋ ਕਰਿ ਕੈ ਬਿਸਤਾਰਾ।
'ਤੀਰਥ ਮੱਜਨ ਫਲਦ ਉਦਾਰਾ[1]। — [1]ਫਲ ਦੇਂਦਾ ਹੈ ਬੜਾ।
ਪਾਪ ਖਾਪਤੇ ਆਪ ਸ਼ਨਾਨੇ[1]। — [1]ਪਾਪ ਨਾਸ਼ ਹੋ ਜਾਂਦੇ ਹਨ ਜਲ ਵਿਚ ਇਸ਼ਨਾਨ ਕਰਨ ਨਾਲ।
ਕਰਹਿਂ ਅੰਤ ਕੋ ਸੁਰਗ ਪਯਾਨੇ ॥੧੪॥
ਅਨਿਕ ਭਾਂਤਿ ਕੇ ਸੁਖ ਤਹਿਂ ਪਾਵਹਿਂ।
ਪਠਿ ਬੇਦਨ ਬ੍ਰਹਮ ਲੋਕ ਸਿਧਾਵਹਿਂ।'
ਸੁਨਿ ਸ਼੍ਰੀ ਸਤਿਗੁਰ ਵਾਕ ਬਖਾਨਾ।
'ਸੁਰਗ ਭੋਗ ਸੁਖ ਲਹ੍ਯੋ[†] ਮਹਾਂਨਾ ॥੧੫॥ — [†]ਪਾ:-ਲਖ੍ਯੋ।
ਸਾਚ ਜਾਨਿ ਉਰ ਕਰਹੁ ਉਪਾਯਾ।
ਮਹਾਂ ਕਸ਼ਟ ਤੇ ਲਿਹੁ ਤਿਨ ਪਾਯਾ[1]। — [1]ਭਾਵ ਸੂਰਗ ਨੂੰ ਪ੍ਰਾਪਤ ਕਰ ਲਿਆ।
ਸੋ ਸਭਿ ਸੰਤਨ ਮਿੱਥ੍ਯਾ ਜਾਨੇ।
ਕ੍ਯੋਂ ਸੰਕਟ ਤਿਨ ਹਿਤ ਕਰਿ ਠਾਨੇ[1] ॥੧੬॥ — [1]ਧਾਰਨ ਕਰਨ।
ਸਤਿਸੰਗਤ ਸੇਵਹੁ[†] ਤੁਮ ਨਾਂਹੀ। — [†]ਪਾ:-ਸੇਵ੍ਯੋ, ਸੇਵੀ।
ਕ੍ਯੋਂ ਸੁਖ ਤਿਨਹੁਂ ਲਖਹੁ[1] ਮਨ ਮਾਂਹੀ। — [1]ਤਿਸ (ਸਾਧ ਸੰਗਤ ਦੀ ਸੇਵਾ ਦਾ) ਤੁਸੀਂ ਜਾਣ ਸਕਦੇ ਹੋ।
ਸੱਤ੍ਯ ਵਸਤੁ ਤੁਮ ਲਖੀ ਨ ਕੈਸੇ।
ਚੱਕ੍ਰਵਰਤਿ ਸੁਖ ਰੰਕ ਨ ਜੈਸੇ ॥੧੭॥
ਬ੍ਰਿਥਾ[1] ਦੋਸ਼ ਮਮ ਸਿੱਖ੍ਯਨ ਦੀਨਸਿ। — [1]ਐਵੇਂ ਨਿਕੰਮਾ।
ਤੱਤੁ ਵਸਤੁ ਕੋ ਭੇਦ ਨ ਚੀਨਸਿ।
ਸਕਲ ਜਨਮ ਤੈਂ ਕੀਨ ਬਿਤੀਤ।
ਮਿਲ੍ਯੋ ਨ ਗੁਰ, ਨਹਿਂ ਆਇ ਪ੍ਰਤੀਤ ॥੧੮॥
ਜੰਗਮ ਤੀਰਥ ਅਤਿ ਸਤਿਸੰਗ[1]। — [1]ਸਤਿਸੰਗ ਟੁਰਦਾ ਫਿਰਦਾ ਤੀਰਥ ਹੈ।
ਤਿਸ ਕੋ ਮਿਲ੍ਯੋ ਨ ਲਹਿ ਹਰਿ ਰੰਗ।
ਉਰ ਮਹਿਂ ਗਰਬ ਧਰ੍ਯੋ ਦ੍ਰਿਢ ਕੂਰਾ।
ਤਬਹਿ ਮਿਟਹਿ ਮਿਲਿਹੈ ਗੁਰ ਪੂਰਾ' ॥੧੯॥
ਸੁਨਿ ਕੈ ਤਪੇ ਕਹ੍ਯੋ ਆਚਾਰ[1]। — [1]ਕਰਮ।
ਅਰੁ ਸਭਿ ਤੀਰਥ ਮੱਜਨ ਬਾਰ[1]। — [1]ਤੀਰਥਾਂ ਦੇ ਜਲ ਦਾ ਇਸ਼ਨਾਨ।

'ਕਿਮ ਲਘੁ ਕਹਹੁ[1] ਜਿ ਸਭਿ ਨੇ ਮਾਨੇ।
ਮਹਿਮਾ ਮਹਾਂ ਪੁਰਾਨ ਬਖਾਨੇ ॥੨੦॥
ਕਰ ਬਿਚਾਰ ਮੁਝ ਦਿਹੁ ਸਮੁਝਾਹੀ।
ਸਤਿਸੰਗਤ ਕੀ ਕਿਮਿ ਬਡਿਆਈ।'
ਤਬਿ ਸ਼੍ਰੀ ਰਾਮਦਾਸ ਹਿਤਕਾਰੀ[1]।
ਸ਼ਬਦ ਸੁਨਾਯੋ ਕੀਨਿ ਉਚਾਰੀ ॥੨੧॥

[1]ਭਾਵ ਇਨ੍ਹਾਂ ਨੂੰ ਨੀਵਾਂ ਕਿਉਂ ਕਹਿੰਦੇ ਹੋ।

[1]ਪ੍ਰੇਮ ਕਰਕੇ।

ਸ੍ਰੀ ਮੁਖਵਾਕ:
ਮਲਾਰ ਮਹਲਾ ੪ ॥
ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥੧॥
ਤੀਰਥਿ ਅਠਸਠਿ ਮਜਨੁ ਨਾਈ ॥
ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ ॥੧॥ ਰਹਾਉ ॥
ਜਾਹਰਨਵੀ ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ ॥
ਕਾਂਸੀ ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ ॥੨॥
ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥
ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸ ਕੀ ਧੂਰਿ ਮੁਖਿ ਲਾਈ ॥੩॥
ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ॥
ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ ॥੪॥੨॥

ਦੋਹਰਾ:
ਸ਼੍ਰੀ ਸਤਿਗੁਰ ਮੁਖ ਤੇ ਸੁਨਜੋ, ਸ਼ਬਦ ਸੁ
ਅਰਥ ਸਮੇਤ।
ਗਦ ਗਦ ਭਯੋ ਪ੍ਰਸੰਨ ਤਬਿ, ਉਰ ਭਾ ਪ੍ਰੇਮ
ਨਿਕੇਤ† ॥੨੨॥

†ਇਕ ਲਿਖਤੀ ਨੁਸਖੇ ਵਿਚ ਇਸ ਦੋਹੇ ਦੀ ਥਾਵੇਂ ਐਤਨਾ ਪਾਠ ਹੋਰ ਹੈ:-
ਚੌਪਈ: ਕਹਜੋ ਗੁਰੂ ਜੀ 'ਤਪਾ ਸੁਨੀਜੈ। ਗੰਗਾ ਆਦਿ ਜੁ ਤੀਰਥ ਭਨੀਜੈ। ਤੇ ਸਭਿ ਸਾਧੂ ਧੂਰ ਕੋ ਚਾਂਹੀ। ਲੋਕਨਿ ਕੇ ਅਘਿ ਤਿਨ ਮੈਂ ਪਾਂਹੀ ॥੨੨॥ ਪਾਪੁ ਮੈਲਿ ਕਰੁ ਹੋਇ ਮਲੀਨ। ਸਾਧੂ ਚਰਨ ਧਾਰਨ ਜਬ ਕੀਨ। ਤਿਨ ਕੀ ਧੂਰਿ ਤੇ ਮੈਲਿ ਸਭੁ ਜਾਇ। ਤਬ ਤੀਰਥ ਸ਼ਾਂਤੀ ਕੋ ਪਾਇ ॥੨੩॥ ਅਠਸਠ ਤੀਰਥੁ ਸੰਗਤ ਮਾਂਹੀ। ਕਰ ਸਤਿਸੰਗ ਸਰਬ ਫਲ ਪਾਹੀ। ਭਗੀਰਥ ਤਪ ਕਰ ਗੰਗਾ ਆਨੀ। ਹਰਿ ਚਰਨੋ ਕਾ ਨਿਰਮਲ ਪਾਨੀ ॥੨੪॥ ਤਿਹ ਮੱਜੇ ਪਾਪਨ ਹੁਇ ਨਾਸ਼। ਸੋ ਹਰ ਚਰਨ ਸਤਿਸੰਗ ਨਿਵਾਸ। ਕਾਸੀ ਮਥੁਰਾ ਆਦਿ ਅਸਥਾਨੁ। ਹਰਿ ਅਵਤਾਰੁ ਤੇ ਉਤਮ ਜਾਨ ॥੨੫॥ ਸੋ ਹਰਿ ਸੰਤਨ ਰਿਦੈ ਮਜਾਰੁ। ਧਾਰੁ ਪ੍ਰੇਮ ਕਰਿ ਕਰੈ ਉਚਾਰਿ। ਯਾਂ ਤੇ ਸਤਿਸੰਗਤਿ ਵਡਿਆਈ। ਬੇਦਾਗਮ ਰਿਖਿਅਨ ਮੁਖਿ ਗਾਈ ॥੨੬॥ ਬਿਨ ਸਤਿਸੰਗ ਤਰਿਓ ਨਹਿੰ ਕੋਈ। ਆਗੈ ਪਾਛੈ ਅਬਿ ਜੋ ਹੋਈ। ਸੋ ਸਤਿਸੰਗ ਹਮ ਰੀਤ ਚਲਾਈ। ਸਭਿ ਸਿੱਖਨ ਕੋ ਨਾਮ ਜਪਾਈ ॥੨੭॥ ਇਸੀ ਹੋਤ ਸਤਿਸੰਗ ਮਹਾਤਮੁ। ਹਮਨੇ ਗਾਯੋ ਜਾਨੁ ਕਰਿ ਆਤਮ। ਤੁਮ ਆਪਨੇ ਮਨ ਲੇਹੁ ਬਿਚਾਰੁ। ਅਹੈ ਸਤਿ ਤਬਿ ਕਰੈ ਉਚਾਰ' ॥੨੮॥ ਦੋਹਰਾ: ਸ੍ਰੀ ਸਤਿਗੁਰ ਤੇ ਪਾਸ ਤੇ ਸਬਦ ਸੁ ਅਰਥ ਸਮੇਤ। ਸੁਨਜੋ ਤਪੇ ਪ੍ਰਸੰਨ ਹ੍ਵੈ ਸਮਝਜੋ ਸਗਰੇ ਹੇਤੁ ॥੨੯॥ ਇਹ ਕਵਿਤਾ ਸਿਥਲ ਜਿਹੀ ਹੈ ਤਾਂਤੇ ਆਖੇਪਕ ਲਗਦੀ ਹੈ।

ਚੌਪਈ:
ਤਪੇ ਰਿਦੇ ਸ਼ਰਧਾ ਤਬਿ ਆਈ।

ਕਰਤਿ ਭਯੋ ਬਹੁ ਭਾਂਤਿ ਬਡਾਈ।
ਕ੍ਰਿਪਾ ਦ੍ਰਿਸ਼ਟਿ ਗੁਰ ਹੇਰਨ ਕਰੀ।
ਜਿਸ ਤੇ ਦੁਰਮਤਿ ਤਿਸੁ ਕੀ ਹਰੀ ॥੨੩॥
ਕਹਿਨ ਲਗ੍ਯੋ 'ਜਾਗੇ ਮਮ ਭਾਗਾ।
ਅਨੁਰਾਗਤਿ ਰਾਵਰਿ ਮੁਖ ਲਾਗਾ[1]।

[1]ਭਾਵ ਆਪਦੇ ਦਰਸ਼ਨ ਕਰਕੇ ਪ੍ਰੇਮ ਉਤਪੰਨ ਹੋਇਆ ਹੈ। (ਅ) ਅਨ+ਰਾਗ = ਰਾਗ ਤੋਂ ਰਹਿਤ ਭਾਵ ਰਾਗ ਦ੍ਵੈਖ ਤੋਂ ਰਹਿਤ ਹੋਕੇ।

ਜਬਿ ਤੁਮ ਕ੍ਰਿਪਾ ਕਰਹੁ ਲਖਿ ਦਾਸ।
ਤਬਿ ਉਰ ਦੇਤੇ ਤੁਰਤ ਪ੍ਰਕਾਸ਼ ॥੨੪॥
ਮੋ ਮਨ ਮਾਨੀ ਮਾਨ ਮਹਾਂਨ[1†]।

[1]ਮੇਰਾ ਮਨ ਮਹਾਨ ਹੰਕਾਰ ਕਰ ਹੰਕਾਰੀ ਹੋ ਰਿਹਾ ਸੀ। [†]ਪਾ:-ਮੈਂ ਬਡ ਮਾਨੀ ਮੂਢ ਮਹਾਨ।

ਮਹਿਮਾ ਨਹਿਂ ਮਾਨੀ ਮਤਿ ਹਾਨ[1†]।

[1]ਮਤਹੀਣੇ ਨੇ (ਆਪ ਦੀ) ਮਹਿਮਾ ਨਹੀਂ ਸੀ ਜਾਣੀ। [†]ਪਾ:-ਮਹਿਮਾ ਸਿੱਖਨ ਕੀ ਨਹਿਂ ਜਾਨ।

ਸਨਮੁਖ ਬੋਲ੍ਯੋ ਮੈਂ ਬਹੁ[†] ਭਲਾ।

[†]ਪਾ:-ਅਬ।

ਪ੍ਰਤਿਕੂਲਨਿ ਪਰ ਤੁਮ ਅਨੁਕੂਲਾ[1†] ॥੨੫॥

[1]ਵਿਰੋਧੀਆਂ ਉਤੇ-(ਬੀ) ਤੁਸੀਂ ਦਿਆਲੂ ਹੋ। [†]ਪਾ:-ਬਖਸ਼ਹੁ ਆਪ ਤੁਮ ਹੋਇ ਅਨਕੂਲਾ।

ਅਸ ਦਾਤੇ ਤੁਮ ਤਜਾਗਹਿ ਜੋਇ।
ਸੋ ਮੂਰਖ ਲੇ ਸਭਿ ਕੁਛ ਖੋਇ।
ਅਬਿ ਮਨ ਜਾਨ੍ਯੋ ਸੰਤ ਮਹਾਤਮ।
ਜਿਸ ਤੇ ਪ੍ਰਾਪਤਿ ਗ੍ਯਾਤਾ ਆਤਮ[1]' ॥੨੬॥

[1]ਆਤਮ ਗ੍ਯਾਤ।

ਤਜਿ ਪਖੰਡ[†] ਗੁਰ ਕੋ ਸਿਖ ਹੋਇਓ।

[†]ਪਾ:-ਗਿਣਤੀ।

ਮਿਲਿ ਸਤਿਸੰਗਤਿ ਮਹਿਂ ਸੁਖ ਜੋਇਓ।
ਨਿਕਟ ਰਹੈ ਕਬਿ ਅਨਤ ਸਿਧਾਰੈ।
ਸ੍ਰੀ ਗੁਰ ਪਗ ਪੰਕਜ ਉਰਧਾਰੈ ॥੨੭॥
ਨਿਤਿ ਸਿਖ ਦੇਸ਼ ਬਿਦੇਸ਼ਨ ਆਵਹਿਂ।
ਲਗੇ ਦਰਬ ਅਰਪਨ ਹਰਖਾਵਹਿਂ।
ਸ੍ਰੀ ਗੁਰ ਅਮਰਦਾਸ ਇਕ ਦਿਨ ਕੋ।
ਚਲੇ ਖਰਚ ਲੇ ਇਤਨਕੁ ਧਨ ਕੋ[1] ॥੨੮॥

[1]ਐਤਨਾ ਕੁ ਧਨ ਲੈਂਦੇ ਸਨ (ਜਿਤਨੇ ਕੁ ਨਾਲ) ਇਕ ਦਿਨ ਦਾ ਖਰਚ ਚੱਲੇ।

ਅਰਪਹਿਂ ਅਧਿਕ ਸੁ ਦੇਤਿ ਹਟਾਇ।
ਨਿਸ ਬਾਸੁਰ ਬਹੁ ਦੇਗ ਚਲਾਇਂ।

ਸੰਚਹਿਂ ਕਰਜੋ ਨ ਘਰ ਮਹਿਂ ਏਤੋ।
ਏਕ ਦਿਵਸ ਭੋਜਨ ਹੋਇ ਜੇਤੋ ॥੨੯॥
ਆਇ ਨਿਤਾਪ੍ਰਤਿ ਹੁਇ ਗੁਜ਼ਰਾਨਾ।
ਨਿਜ ਸਰੀਰ ਲਗ ਅਸ ਪ੍ਰਨ ਠਾਨਾ[1]।
ਚਤੁਰਥ ਪਾਤਿਸ਼ਾਹੁ ਗੁਨਖਾਨੀ।
ਸੇਵਾ ਲਖਮੀ ਕੀਨ ਮਹਾਂਨੀ ॥੩੦॥
ਤੀਨ ਗੁਰਨ ਕੋ ਜਾਚਤਿ ਰਹੀ।
ਤਊ ਸਮੀਪ ਕਰੀ ਕਿਮਿ ਨਹੀ।
ਮਹਾਂ ਬਲੀ ਜੋਧਾ ਇਹੁ ਬੈਸੇ।
ਜਾਚਨ ਲਖਮੀ ਕੋ ਲਖਿ ਤੈਸੇ ॥੩੧॥
ਅੰਗੀਕਾਰ ਕਰੀ ਤਬਿ ਆਈ।
ਅਰਪਹਿਂ ਆਨ ਸਿੱਖਜ ਸਮੁਦਾਈ।
ਮਾਯਾ ਮਹਿਂ ਅਲੇਪ ਨਿਤਿ ਐਸੇ।
ਜਲ ਕਨ ਕਮਲ ਛੁਵੈ ਨਹਿਂ ਜੈਸੇ ॥੩੨॥
ਪ੍ਰਿਥੀਆ ਰਹਿਨ ਸਮੀਪੀ ਲਾਗਜੋ।
ਧਨ ਆਗਮ ਤੇ ਮਨ ਅਨੁਰਾਗਜੋ।
ਸਰਬ ਸੰਭਾਰਹਿ ਦੇਗ ਚਲਾਵਹਿ।
ਕਾਜ ਅਪਰ ਹ੍ਵੈ ਸੋ ਨਿਰਬਾਵਹਿ[†] ॥੩੩॥
ਮਹਾਂਦੇਵ ਮਨ ਮਸਤ ਰਹੰਤਾ।
ਹਾਨ ਲਾਭ ਕਉ ਕਛੁ ਨ ਗਨੰਤਾ।
ਰਿਦੇ ਪ੍ਰੇਮ ਪਿਤ ਗੁਰ ਕੋ ਭਾਰੀ।
ਸ੍ਰੀ ਅਰਜਨ ਜੀ ਭਗਤਿ ਸੰਭਾਰੀ ॥੩੪॥
ਜਨਨੀ ਭਾਨੀ ਕੇ ਅਨੁਸਾਰੇ।
ਬੰਦਨ ਕਰਹਿਂ ਸੇਵ ਕੋ ਪਾਰੇ।
ਸੁਕਚਤਿ ਰਹੈਂ ਪਿਤਾ ਤੇ ਮਨ ਮਹਿਂ।
ਬਿਵਹਾਰੀ ਕਿਮ ਭਏ ਨ ਧਨ ਮਹਿਂ ॥੩੫॥
'ਅਲਪ ਬੈਸ ਮਹਿਂ' ਸਗਰੇ ਜਾਨਹਿਂ।
'ਯਾਂ ਤੇ ਨਹਿਂ ਬਿਵਹਾਰ ਪਛਾਨਹਿਂ[1]।'
ਪਿਤਾ ਗੁਰੂ ਸਭਿ ਜਾਨਹਿਂ ਪ੍ਰੀਤਿ।

[1]ਭਾਵ ਸਾਰੀ ਆਯੂ ਤਕ ਇਹ ਪ੍ਰਣ ਧਾਰੀ ਰੱਖਿਆ।

[†]ਪਾ:-ਕਾਰਜ ਅਪਰ ਹ੍ਵੈ ਸੁ ਨਿਬਹਾਵਹਿ।

[1]ਗੁਰੂ ਅਰਜਨ ਸਾਹਿਬ) ਛੋਟੀ ਉਮਰ ਵਿਚ (ਹਨ) ਇਸ ਕਰਕੇ ਵਿਵਹਾਰ ਨਹੀਂ ਪਛਾਣਦੇ, ਸਾਰੇ ਲੋਕ (ਇਹੀ) ਜਾਣਦੇ ਹਨ।

ਜਿਮ ਬਰਤਤਿ ਜਨ ਗਨ ਕੇ ਚੀਤ[1] ॥੩੬॥

[1]ਗੁਰੂ ਰਾਮਦਾਸ ਜੀ ਸ੍ਰੀ ਅਰਜਨ ਦੇਵ ਜੀ ਦੇ ਦਿਲ ਦੀ) ਪ੍ਰੀਤੀ ਨੂੰ ਜਾਣਦੇ ਹਨ, ਤੇ ਇਹ ਵੀ ਜਾਣਦੇ ਹਨ ਜਿਵੇਂ ਸ੍ਰੀ ਅਰਜਨ ਜੀ ਬਾਬਤ ਸਾਰੇ ਲੋਕਾਂ ਦੇ ਜੀ ਵਿਚ ਵਰਤੀ ਹੈ। (ਅ) ਜਿਵੇਂ ਜਨਗਨ = ਭਗਤ ਜਨਾਂ ਦੇ ਦਿਲ ਵਿਚ ਵਰਤੇ, ਉਹ ਬੀ ਜਾਣਦੇ ਹਨ, ਭਾਵ ਅੰਤਰਯਾਮੀ ਹਨ।

-ਸੋਢੀ ਬੰਸ ਬਿਭੂਖਨ ਹੋਵਹਿਂ[1]।

[1]ਸ਼੍ਰੀ ਅਰਜਨ ਜੀ) ਹੋਣਗੇ।

ਸਭਿ ਗੁਨ ਨਿਪੁਨ-, ਪਿਤਾ ਇਮ ਜੋਵਹਿਂ।
-ਨਿਜ ਕੁਲ ਮਹਿਂ ਰਾਖਹਿਂ ਗੁਰਿਆਈ।
ਜਾਨਿ ਨ ਦੇਹਿਂ ਕਰਹਿਂ ਥਿਰਤਾਈ[1]- ॥੩੭॥

[1]ਟਿਕਾਵਣਾ ਕਰਨਗੇ।

ਅਪਰ ਲੋਕ ਪ੍ਰਿਥੀਏ ਕੋ ਜਾਨਹਿਂ।
-ਸਭਿ ਬਿਵਹਾਰ ਮਹਾਂਨ ਪਛਾਂਨਹਿਂ।
ਪਿਤਾ ਸਮੀਪੀ ਨਿਸ ਦਿਨ ਰਹੈ।
ਦੇਨਿ ਲੇਨਿ ਸਗਰੋ ਨਿਰਬਹੈ ॥੩੮॥
ਸਭਿ ਬਿਵਹਾਰਨ ਮਹਿਂ ਸਵਧਾਨੇ।
ਕਰਹਿ ਕਾਰ ਪਿਤ ਕੋ ਨ ਬਖਾਨੇ-।
ਸਤਿਗੁਰ ਕਹੈਂ ਨ ਕੈਸੇ ਤਾਂਹੂ[1]।

[1]ਕਿਸੇ ਤਰ੍ਹਾਂ (ਪ੍ਰਿਥੀਏ ਨੂੰ)।

ਉਪਦੇਸ਼ਤਿ ਥਿਤਿ ਸਿੱਖਨ ਮਾਂਹੂ ॥੩੯॥
ਇਕ ਦਿਨ ਸੰਗਤਿ ਭਈ ਘਨੇਰੀ।
ਸੁਨਯੋ ਚਹੈ ਬਾਨੀ ਗੁਰ ਕੇਰੀ।
ਲਗਯੋ ਦਿਵਾਨ ਸਥਾਨ ਮਹਾਂਨ†।

†ਪਾ:-ਮਹਾਨ ਸਥਾਨਾ।

ਗੁਰਮੁਖ ਸਿੱਖਜ ਸੁ ਮਿਲੇ ਸੁਜਾਨ† ॥੪।

†ਪਾ:-ਸੁਜਾਨਾ।

ਗਨ ਚਕੋਰ ਜਨੁ ਭਏ ਅਸ਼ੇਸ਼ੈਂ[1]।

[1]ਕੱਠੇ।

ਸਤਿਗੁਰ ਬਦਨ ਚੰਦ ਕੋ ਦੇਖੈਂ।
ਚਾਤ੍ਰਿਕ ਬ੍ਰਿੰਦ ਤ੍ਰਿਖਾਤੁਰ ਬਹੁ ਲਹਿਂ[1]।

[1]ਸਾਰੇ ਚਾਤ੍ਰਿਕ (ਨਿਜ ਨੂੰ) ਬਹੁਤਾ ਤ੍ਰਿਖਾਵੰਤ ਜਾਣਕੇ।

ਗੁਰ ਘਨ ਤੇ ਉਪਦੇਸ਼ ਬੂੰਦ ਚਹਿਂ[1] ॥੪੧॥

[1]ਗੁਰ ਰੂਪੀ ਬੱਦਲ ਤੋਂ ਉਪਦੇਸ਼ ਦੀ ਬੂੰਦ ਚਾਹੁੰਦੇ ਹਨ।

ਸਭਿ ਸਿੱਖਜਨ ਕੀ ਲਖਿ ਕਰਿ ਲਾਲਸ।
ਲਾਗੇ ਸਤਿਗੁਰ ਕਹਿਨ ਕ੍ਰਿਪਾਲਸ[1]।

[1]ਕ੍ਰਿਪਾਲ ਹੋ ਕੇ।

'ਜੇ ਕੋ ਮੇਰੋ ਸਿੱਖਜ ਕਹਾਵਹਿ।
ਸ਼ੁਭ ਗਤਿ ਅੰਤ ਸਮੈ ਲਲਚਾਵਹਿ ॥੪੨॥

ਸੇਵਾ ਕਰਨ ਬਿਖੇ ਚਿਤ ਕਰੈ।
ਉਰ ਹੰਕਾਰ ਨ ਕਬਹੂੰ ਧਰੈ।
ਅਪਰ ਜੁਗਨ ਮਹਿਂ ਤਪ ਕੋ ਤਾਪਨਿ।
ਸਹਹਿ ਕਸ਼ਟ ਬਹੁ ਬਿਧਿ ਤਨ ਆਪਨ[1] ॥੪੩॥
ਨਿਰਮਲ ਅੰਤਹਿਕਰਨ ਕਰੇ ਹੈ।
ਹ੍ਵੈ ਨਿਸ਼ਕਾਮ ਅਨੰਦ ਥਿਰੇ ਹੈ।
ਸੋ ਤਪ ਕੋ ਅਬ ਸਮਾਂ ਨ ਜਾਨਹੁਂ।
ਸਤਿ ਸੰਗਤਿ ਕੀ ਸੇਵਾ ਠਾਨਹੁਂ ॥੪੪॥
ਤਪ ਤੇ ਦਸ ਗੁਨ ਫਲ ਇਸ ਕੇਰਾ।
ਅੰਤ ਸਮੇਂ ਬਲ[†] ਲਹੈ ਬਡੇਰਾ।
ਤਪ ਕੋ ਬਹੁ ਦਿਨ ਜੇ ਨਿਤਿ ਤਾਪਤਿ।
ਅਲਪ ਸਮੈ ਸੇਵਾ ਫਲ ਪ੍ਰਾਪਤਿ ॥੪੫॥
ਦ੍ਰਿਢ ਸ਼ਰਧਾ ਧਰਿ ਸੇਵਾ ਕਰੈ।
ਜਨਮ ਮਰਨ ਭਵਜਲ ਤੇ ਤਰੈ।
ਆਪਾ ਕਬਹੁ ਜਨਾਵਹਿ ਨਾਂਹਿਨ।
ਕਹੈ ਕਠੋਰ ਦੁਖਾਵਹਿ ਕਾਹਿ ਨ ॥੪੬॥
ਸੇਵਾ ਕਰਿ ਲੇ ਚਤੁਰ ਪਦਾਰਥ।
ਗੁਰ ਸਿਖ ਸੇਵਹਿ ਹੋਹਿ ਕ੍ਰਿਤਾਰਥ।
ਬਿਨ ਸੇਵਾ ਤੇ ਭਗਤਿ ਨ ਪਾਵਹਿ।
ਭਗਤਿ ਬਿਨਾਂ ਨਹਿਂ ਗਜ਼ਾਨ ਉਪਾਵਹਿ ॥੪੭॥
ਗਜ਼ਾਨ ਬਿਨਾਂ ਨਹਿਂ ਮੁਕਤਿ ਪਦਾਰਥ।
ਸੇਵਾ ਮੂਲ ਸੁ ਕਰਹੁ ਕ੍ਰਿਤਾਰਥ[1]।
ਜੋ ਸਤਿਸੰਗਤਿ ਸੇਵਾ ਠਾਨੇ।
ਸੋ ਬਹੁ ਪਜ਼ਾਰੋ ਮਮ ਮਨ ਮਾਂਨੇ ॥੪੮॥
ਜਥਾ ਸ਼ਕਤਿ ਭੋਜਨ ਬਨਿਵਾਵੈ।
ਨੰਮ੍ਰਿ ਹੋਇ ਸਿਖ ਅੰਤ ਅਚਾਵੈ।
ਚਰਨ ਪਖਾਰੈ ਨੀਰ ਪਿਵਾਵੈ।
ਕਰ ਬੀਜਨ ਲੇ[1] ਪੌਨ ਝੁਲਾਵੈ ॥੪੯॥
ਚਾਂਪਹਿ ਚਰਨ[1] ਮਧੁਰ ਕਹਿ ਬਾਨੀ।
ਪਟ ਪਹਿਰਾਵੈ ਬਿਨੈ ਬਖਾਨੀ।

[1]ਆਪਣੇ ਤਨ ਤੇ।
[†]ਪਾ:-ਪਦ।
[1]ਸੇਵਾ (ਸਭ ਦਾ) ਮੁੱਢ ਹੈ ਜੋ ਸੇਵਾ ਕਰੋ ਤੇ ਨਿਹਾਲ ਹੋਵੋ।
[1]ਪੱਖਾ ਹੱਥ ਵਿਚ ਲੈਕੇ।
[1]ਚਰਨ ਦੱਬੇ।

ਅਰਪਹਿ ਫਲ ਬਰ ਫੂਲ ਅਪਾਰੀ†।
ਬਸਤ੍ਰ ਪਖਾਰਹਿ ਸੰਤ ਅਗਾਰੀ ॥੫੦॥
ਮੰਦਰ ਚਿਨਹਿ ਚਿਨਾਵਹਿ ਚਾਰੂ।
ਜਹਿਂ ਬਿਸਰਾਮਹਿਂ ਸੰਤ ਉਦਾਰੂ।
ਸ਼ਰਧਾ ਪ੍ਰੇਮ ਸਹਤ ਕਰਿ ਸੇਵਾ।
ਨਹਿਂ ਬਜਾਪੈ ਮਨ ਕੋ ਅਹੰਮੇਵਾ ॥੫੧॥
ਇਸ ਪਰ ਇਕ ਇਤਿਹਾਸ ਬਖਾਨਾ†।
ਇਕ ਨਰ ਨੇ ਖਗ ਸੇਵਾ[1] ਠਾਨਾ।
ਪਾਨੀ ਚੋਗ ਦੇਹਿ ਧਰਿ ਊਚੇ[1]।
ਸਭਿ ਪੰਛੀ ਤਿਹ ਸਦਨ ਪਹੂਚੇ ॥੫੨॥
ਖਗ ਪ੍ਰਸੰਨ ਬਹੁ ਤਿਸ ਪਰ ਹੋਇ।
ਆਨੇ ਹੰਸ ਸਦਨ ਤਿਹ ਦੋਇ।
ਖਾਇਂ ਨ ਚੋਗ ਨ ਪੀਵੈਂ ਪਾਨੀ।
ਤਿਨ ਪਿਖਿ ਕੈ ਚਿਤ ਚਿੰਤਾ ਠਾਨੀ ॥੫੩॥
ਕਿਨਹੂੰ† ਆਨਿ ਤਿਸੈ ਸਮੁਝਾਇਸੁ।
-ਮੁਕਤਾ ਦੂਧ ਖਾਇਂ ਤ੍ਰਿਪਤਾਇਸੁ-।
ਸੁਨਿ, ਅਨਬਿਧ ਮੁਕਤਾ[1] ਸੋ ਲਜਾਇਵ।
ਰੁਚਿ ਕਰਿ ਹੰਸਨ ਸੋ ਤਹਿਂ ਖਾਇਵ ॥੫੪॥
ਪੀਯੋ ਦੁਗਧ ਨੀਰ ਕੋ ਤਜਾਗਾ।
ਭੇ ਪ੍ਰਸੰਨ ਤਿਹ ਪਿਖਿ ਅਨੁਰਾਗਾ।
ਦੋਇ ਲਾਲ ਉਗਲੇ ਧਰਿ ਦੀਨੇ।
ਹੰਸ ਗਏ ਉਡਿ ਸੋ ਤਿਨਿ ਲੀਨੇ ॥੫੫॥
ਬੇਚ ਤਿਨਹੁਂ ਕਉ ਧਨ ਬਹੁ ਆਨਜੋ।
ਸੁੰਦਰ ਸਦਨ ਬਨਾਵਨ ਠਾਨਜੋ†।
ਕਰਹਿ ਬਿਹੰਗਨ ਸੇਵ ਬਿਸਾਲਾ।
ਬ੍ਰਿੰਦ ਹੰਸ ਆਏ ਇਕ ਕਾਲਾ ॥੫੬॥
-ਦੇਖਹਿਂ ਚਲਿ ਜੋ ਭਗਤ ਹਮਾਰੋ-।
ਇਮਿ ਚਹਿ ਤਿਹ ਘਰ ਆਇ ਹਜ਼ਾਰੋਂ।
ਅਨਬਿਧ ਮੁਕਤਾ ਧਰੇ ਅਗਾਰੀ।

†ਪਾ:-ਅਗਾਰੀ।

†ਪਾ:-ਇਹ ਕਥਾ ਦ੍ਰਿਸ਼ਟਾਂਤ ਹੈ ਇਸ ਦਾ ਇਹ ਮਤਲਬ ਨਹੀਂ ਹੈ ਕਿ ਪੰਛੀਆਂ ਦੇ ਸੇਵਕ ਬਣ ਜਾਓ, ਪਰ ਇਹ ਕਿ ਹੰਸ ਰੂਪ ਨਿਰਮਲ ਤੇ ਪੂਰਨ ਸੰਤ ਦੀ ਸੇਵਾ ਕਰੋ।

[1]ਪੰਛੀਆਂ ਦੀ ਸੇਵਾ।

[1]ਪਾਣੀ ਤੇ ਚੋਗਾ ਰਖ ਦੇਵੇ ਉੱਚੀ (ਥਾਂ)।

†ਪਾ:-ਕਿਸਹੂੰ।

[1]ਅਣਵਿਧ ਮੋਤੀ।

†ਪਾ:-ਕੀਨੋ।

ਦੀਨਸਿ ਦੁਗਧ ਸੇਵ ਹਿਤਕਾਰੀ[1] ॥੫੭॥
ਤਿਹਂ ਪਰ ਸਭਿ ਪ੍ਰਸੰਨ ਤਬਿ ਹੋਇ।
ਰਤਨ ਅਨੇਕ ਦੀਨ ਤਿਹ ਜੋਇ।
ਭੂਪ ਸਮਾਨ ਭਯੋ[†] ਖਗ ਸੇਵੈ।
ਸੰਤਨ ਸੇਵ[1] ਮਹਾਂ ਫਲ ਲੇਵੈ ॥੫੮॥
ਨਿਧਿ ਸਿਧਿ ਕੇ ਦਾਤਾ ਨਿਤਿ ਸੰਤ।
ਮੁਕਤਿ ਪਦਾਰਥ ਦੇਵਤਿ ਅੰਤ।
ਹੰਸ ਸਮਾਨ ਸਿੱਖਯ ਜੋ ਮੇਰੇ।
ਇਨ ਸੇਵੇ ਫਲ[†] ਪਾਇਂ ਘਨੇਰੇ ॥੫੯॥
ਅਲਭ ਵਸਤੁ ਐਸੀ ਨਹਿਂ ਕੋਈ।
ਮਮ ਸਿਖ ਸੇਵੇ ਪਾਇ ਨ ਜੋਈ।'
ਇਮ ਸ਼੍ਰੀ ਸਤਿਗੁਰ ਸੇਵ ਮਹਾਤਮ।
ਕਹਯੋ ਸੁਨਤਿ ਸਿਖ ਲੇ ਸੁਖ ਆਤਮ ॥੬੦॥

[1]ਸੇਵਾ ਕਰੀ ਪ੍ਰੇਮ ਨਾਲ।
[†]ਪਾ:-ਬਨਿਓਂ।
[1](ਤਿਵੇਂ ਹੀ) ਸੰਤ ਸੇਵਾ ਕਰਕੇ।
[†]ਪਾ:-ਸੁਖ।

ਦੋਹਰਾ:
ਸ਼੍ਰੀ ਸਤਿਗੁਰ ਬ੍ਰਿਧ ਅਮਰ ਜੀ, ਆਇ ਤਿਨਹੁਂ ਕੇ ਪਾਸ[1]।
ਗ੍ਰਾਮ ਕਿਤਿਕ ਅਰਪਨਿ ਕਰੇ, ਅਕਬਰ ਬਿਨੈ ਪ੍ਰਕਾਸ਼ ॥੬੧॥
ਸੋ ਸਗਰੇ ਹੀ ਗ੍ਰਾਮ ਗਨ, ਗੁਰਤਾ ਗਾਦੀ ਸਾਥ।
ਰਾਮਦਾਸ ਗੁਰ ਕੋ ਦਏ, ਕੁਲ ਭੱਲਯਨ ਕੇ ਨਾਥ ॥੬੨॥

[1]ਭਾਵ ਅਕਬਰ ਨੇ ਆਕੇ ਗੁਰੂ ਅਮਰ ਦੇਵ ਜੀ ਪਾਸ।

ਚੌਪਈ:
ਆਪ ਅਛਤ ਹੀ[1] ਪ੍ਰਥਮ ਪਠਾਏ।
ਤਾਲ ਖਨਾਵਨਿ ਕੋ ਫੁਰਮਾਏ।
ਕੁਛਕ ਖਨਯੋ ਅਰ ਗ੍ਰਾਮ ਬਸਾਵਾ।
ਨਾਮ 'ਗੁਰੂ ਕੋ ਚੱਕ' ਧਰਾਵਾ ॥੬੩॥
ਅਸ ਇਤਿਹਾਸ ਸੁਨਤਿ ਸਭਿ ਸਿੰਘ।
ਕਰੀ ਬਿਕਾਰਨ[1] ਕੋ ਬਡ ਸਿੰਘ।
ਹਾਥ ਜੋਰਿ ਬੋਲੇ ਤਬਿ ਸ਼੍ਰੋਤਾ।
'ਰਾਮਕੁਇਰ! ਤੁਮ ਅਨੰਦ ਉਦੋਤਾ

[1]ਭਾਵ ਸ਼੍ਰੀ ਗੁਰੂ ਅਮਰਦਾਸ ਜੀ ਦੇ ਹੁੰਦਿਆਂ ਹੀ
[1]ਬਿਕਾਰਾਂ ਰੂਪ ਹਾਥੀ (ਦੇ ਮਾਰਨੇ ਲਈ ਜੋ) ਬਡੇ ਸ਼ੇਰ ਮਨਿੰਦ ਹਨ (ਸਿੰਘ)।

॥੬੪॥
ਕਥਾ ਸੁਨਾਇ ਸਰਬ ਸੁਖ ਦੀਏ।
ਜਿਸ ਤੇ ਭਏ ਪ੍ਰਫੁੱਲਿਤ ਹੀਏ।
ਅਬ ਸ਼੍ਰੀ ਅੰਮ੍ਰਿਤਸਰ ਕੀ ਕਥਾ।
ਕਰਹੁ ਸੁਨਾਵਨ ਹੋਈ[†] ਜਥਾ ॥੬੫॥
ਐਸੋ ਤੀਨ ਲੋਕ ਕੇ ਅੰਦਰ।
ਸੁਨਯੋ ਨ ਥਲ ਤੀਰਥ ਅਤਿ ਸੁੰਦਰ।
ਕਿਮ ਉਤਪਤੀ ਭਈ ਇਸ ਕੇਰੀ।
ਮਹਿਮਾ ਕਹੀ ਨ ਜਾਹਿ ਬਡੇਰੀ ॥੬੬॥
ਜਿਸ ਕੋ ਮਹਾਂ ਮਹਾਤਮ ਆਹਿ।
ਕਹਯੋ ਬਹੁਤ ਸ਼੍ਰੀ ਗ੍ਰਿੰਥ ਸੁ ਮਾਂਹਿ।
ਕਿਸ ਪ੍ਰਕਾਰ ਇਹੁ ਤਾਲ ਲਗਾਵਾ?
ਹਰਿ ਮੰਦਰ ਸੁੰਦਰ ਬਨਿਵਾਵਾ ॥੬੭॥
ਲਛਮੀ ਸਥਿਤ ਸੇਵਤੀ ਜਹਾਂ।
ਸੰਤਨ ਕੇ ਚਿਤ ਭਾਵਤਿ ਮਹਾਂ।
ਮਹਾਂ ਕਠੋਰ ਜਗਤ ਅਸ ਕੋਇ ਨ।
ਦਰਸ਼ਨ ਤੇ ਸ਼ਰਧਾ ਜਿਸ ਹੋਇ ਨ ॥੬੮॥
ਅਸ ਦੁਰਭਾਗਿ ਕਵਨ ਜਗ ਹੋਇ।
ਕਰਹਿ ਤਰਕਨਾ ਇਸ ਕੋ ਜੋਇ।
ਦਰਸ਼ਨ ਤੇ ਮਨ ਹਰਿਬੇ ਹਾਰੋ[1]।
ਮੱਜਨ ਸੇਵਨ ਤੇ ਸੁਖ ਭਾਰੋ ॥੬੯॥
ਸਕਲ ਜਨਨ ਕੋ ਸਭਿ ਫਲ ਦਾਇਕ।
ਜਥਾ ਕ੍ਰਿਪਾਲ ਤ੍ਰਿਲੋਕੀ ਨਾਇਕ[1]।
ਦੇਵਨ ਗਨ ਕੇ ਰਹਿਬੇ ਲਾਇਕ[1]।
ਪਰਹਿ ਭੀਰ ਤੇ ਬਨਹਿ ਸਹਾਇਕ ॥੭੦॥
ਇਸ ਕੋ ਸਕਲ ਪ੍ਰਸੰਗ ਸੁਨਾਵਹੁ।
ਸ਼੍ਰੋਤਨ ਕੋ ਸੰਦੇਹੁ ਮਿਟਾਵਹੁ।
ਸਭਿ ਕੇ ਰਿਦੇ ਲਾਲਸਾ ਭਾਰੀ।
ਗਹੀ ਆਇ ਕਰਿ ਸ਼ਰਨ ਤਿਹਾਰੀ ॥੭੧॥

[†]ਪਾ:-ਬੀਤੀ।
[1]ਮਨ ਹਰਨ ਵਾਲੇ।
[1]ਜਗਤ ਦਾ ਸੁਆਮੀ।
[1]ਭਾਵ ਸਾਰੇ ਪਵਿੱਤ੍ਰ ਲੋਕਾਂ ਦੇ ਰਹਿਣ ਯੋਗ।

ਤੁਮ ਹੋ ਮਹਾਂ ਕ੍ਰਿਪਾਲ ਸੁਬੱਗਜ।
ਬ੍ਰਹਮ ਗ੍ਯਾਨ ਤੇ ਮਹਾਂ ਤਤੱਗ੍ਯ[1]।
ਸ਼ਕਤਿਮਾਨ ਚਾਹੋ ਜਿਮਿ ਕਰਹੁ।
ਨਹਿਂ ਤ੍ਰਿਲੋਕ ਮੈਂ ਕਿਸ ਭੈ ਧਰਹੁ ॥੨੨॥
ਭੂਤ ਭਵਿੱਖ੍ਯਤ ਕੇਰਿ ਬ੍ਰਿਤਾਂਤਾ।
ਰਾਵਰਿ ਰਿਦੈ ਸਰਬ ਕੀ ਗ੍ਯਾਤਾ।
ਪ੍ਰੇਮ ਜਾਨ ਕਰਿ ਮਨਿ ਸ਼੍ਰੋਤਾਨਿ[1]।
ਕਰਹੁ ਸੁਧਾਸਰ ਕੋ ਬੱਖ੍ਯਾਨ[11] ॥੨੩॥
ਰਾਮਕੁਇਰ ਭਾਈ ਸੁਨਿ ਸਬੈ।
ਪਰਮ ਪ੍ਰਸੰਨ ਭਯੋ ਮਨ ਤਬੈ।
ਕਥਾ ਸੁਨਨਿ ਕੀ ਲਾਲਸ ਜਾਨੀ।
ਹੈ ਸ਼੍ਰੋਤਨਿ ਕੇ ਪ੍ਰੀਤਿ ਮਹਾਂਨੀ ॥੨੪॥
ਮਨ ਮਹਿਂ ਕਰਤਿ ਸੁ ਭਯੋ ਵਿਚਾਰਾ।
ਸ਼੍ਰੋਤਨਿ ਪ੍ਰੀਤੀ ਦੇਖਿ ਅਪਾਰਾ।
ਯਾਂ ਤੇ ਕਥਾ ਕਹਿਨ ਪਰ ਗੁਰ ਕੀ।
ਵਧੀ ਪ੍ਰੀਤਿ ਭਾਈ ਕੇ ਉਰ ਕੀ ॥੨੫॥
ਸਾਹਿਬ ਸਿੰਘਾਦਿਕ ਜੇ ਸ਼੍ਰੋਤਾ।
ਕਰੇ ਸਰਾਹਿਨ ਅਨੰਦ ਉਦੋਤਾ।
'ਧੰਨ ਸੁਮਤਿ ਅਰੁ ਚਾਹਿ ਤੁਮਾਰੀ।
ਗੁਰ ਕੀ ਕਥਾ ਸੁਨਨਿ ਅਧਿਕਾਰੀ ॥੨੬॥
ਸੁਨਹੁਂ ਪ੍ਰੇਮ ਧਰਿ ਸਰਬ ਸੁਨਾਵਉਂ।
ਸਭਿ ਸ਼੍ਰੋਤਨਿ ਕੇ ਰਿਦੇ ਰਿਝਾਵਉਂ।
ਜਿਸ ਕੇ ਸੁਨੇ ਭਰਮ ਬਿਨਸਾਵੈਂ।
ਗੁਰ ਆਸ਼ੈ ਕੋ ਸਿਖ ਸਭਿ ਪਾਵੈਂ ॥੨੭॥
ਅਤਿ ਸੁੰਦਰ ਗੁਰ ਕੋ ਇਤਿਹਾਸ।
ਰਿਦੇ ਬਿਕਾਰਨ ਕਰਤਾ ਨਾਸ਼।
ਸ਼੍ਰੀ ਅੰਮ੍ਰਿਤਸਰ ਕੀ ਸ਼ੁਭ ਕਥਾ।
ਭਈ ਜਥਾ ਉਚਰੋਂ ਮੈਂ ਤਥਾ ॥੨੮॥
ਇਕ ਮਨ ਹੋਇ ਸੁਨਹੁ ਕਰਿ ਪ੍ਰੀਤਿ।
ਮਹਾਂ ਮਹਾਤਮ ਪ੍ਰਾਪਤਿ ਮੀਤਿ।
ਸਤਿਗੁਰ ਕਥਾ ਕਿ ਹੈ ਸੁਖਰਾਸਿ।

[1]ਬੜੇ ਤੱਤਵੇਤਾ।
[1]ਸ਼੍ਰੋਤਿਆਂ ਦੇ ਮਨ ਦਾ।
[1]ਅੰਮ੍ਰਿਤਸਰ ਦੀ ਕਥਾ ਕਰੋ।

ਜਨਮ ਮਰਨ ਕੇ ਕਸ਼ਟ ਬਿਨਾਸਿ'
॥੭੯॥
ਦੋਹਰਾ:
ਰਾਮਕੁਇਰ ਭਾਈ ਤਬੈ, ਕਰਿ ਸ਼੍ਰੋਤਨਿ
ਸਵਧਾਨ।
ਕਰਨ ਲਗਜੋ ਇਤਿਹਾਸ ਕੋ, ਬਰਨਨ
ਜਥਾ ਮਹਾਨ ॥੮੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸ਼੍ਰੋਤਨਿ ਕੋ ਬੂਝਬੋ' ਪ੍ਰਸੰਗ ਬਰਨਨੰ ਨਾਮ ਤ੍ਰਿਤੀਓ ਅੰਸੂ ॥੩॥

## ੪. [ਜੈਮਲ ਫੱਤੇ ਦਾ ਚਿਤੌੜ ਤੇ ਆਕੀ ਹੋਣਾ]

੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੫

ਸ਼੍ਰੀ ਰਾਮਕੁਇਰੋ ਵਾਚ ॥

ਚੌਪਈ:

ਸ਼੍ਰੋਤਨਿ ਕੀ ਉਰ ਚਾਹਿ ਬਿਚਰਿ ਕੈ।
ਬੋਲੇ ਰਾਮਕੁਇਰ ਹਿਤ ਧਰਿ ਕੈ:-।
ਕਥਾ ਸੁਧਾਸਰ ਕੀ ਭਈ ਜੈਸੇ।
ਸੁਨਹੁ ਕਾਨ ਦੈ ਬਰਨੋਂ ਤੈਸੇ ॥੧॥
ਸ਼੍ਰੀ ਗੁਰ ਅਮਰਦਾਸ ਜਬਿ ਭਏ।
ਸਿੱਖਜਨ ਗਨ ਉਧਾਰ ਜਿਨ ਕਏ।
ਰਚਨ ਬਾਪਿਕਾ ਕੀਨਸਿ ਤਜਾਰੀ।
ਮਹਲ ਚਿਨਾਵਤਿ ਭੇ ਬਡ ਭਾਰੀ ॥੨॥
ਲਗੇ ਅਨਿਕ ਕਾਰੀਗਰ ਕਰਨੇ।
ਬਹੁਤ ਮਜੂਰ ਕਹਾਂ ਕੋ ਬਰਨੇ।
ਦੂਰ ਦੂਰ ਤੇ ਨਰ ਚਲਿ ਆਵੈਂ।
ਸੇਵ ਬਾਪਿਕਾ ਕੀ ਸੁ ਕਮਾਵੈਂ ॥੩॥
ਕਿਤੋ ਕਾਲ† ਬੀਤਯੋ ਕਰਿਵਾਵਤਿ।
ਬੈਠੇ ਸਤਿਗੁਰ ਬਯੋਂਤ ਬਤਾਵਤਿ।
ਲੋਕਨ ਕੇ ਉਧਾਰਿਬੇ ਹੇਤੁ।
ਬਨਵਾਵਤਿ ਕਹਿ ਕ੍ਰਿਪਾ ਨਿਕੇਤੁ ॥੪॥
ਉਤ ਦਿੱਲੀ ਮਹਿਂ ਅਕਬਰ ਸ਼ਾਹੂ।
ਜੈਮਲ ਫੱਤਾ ਰਹਿਂ ਤਿਸ ਪਾਹੂ।
ਬਡ ਜੋਧਾ ਦੋਨਹੁਂ ਰਜਪੂਤ।
ਲਖਿ ਤੁਰਕੇਸ਼ ਬਲੀ ਕਿਯ ਸੂਤ[1] ॥੫॥
ਗਢ ਚਤੌੜ ਕੋ ਰਾਜ ਕਰੰਤੇ।
ਆਇਸੁ ਅਕਬਰ ਕੀ ਬਰਤੰਤੇ।
ਕਬਹਿ ਰਹੈਂ ਨਿਜ ਗੜ੍ਹ ਕੇ ਮਾਂਹਿ।
ਕਬਿ ਦਿੱਲੀ ਮਹਿਂ ਅਕਬਰ ਪਾਹਿ ॥੬॥
ਇਕ ਦਿਨ ਪਿਸ਼ਨ[1] ਸੁਨਾਵਨਿ ਲਾਗਾ।
'ਸੁਨਹੁ ਖੁਦਾਵੰਦ! ਤੁਮ ਵਡਭਾਗਾ।
ਤੀਨ ਵਸਤੁ ਜੈਮਲ ਘਰ ਮਾਂਹਿ।
ਸੋ ਰਾਵਰਿ ਕੇ ਉਚਿਤੀ[1] ਆਹਿ ॥੭॥

†ਪਾ:-ਕਿਤੇ ਬਰਖ।

[1]ਤੁਰਕਾਂ ਦੇ ਰਾਜੇ ਭਾਵ ਅਕਬਰ ਨੇ ਬਲੀ ਜਾਣਕੇ ਮੇਲ ਕਰ ਲਿਆ।

[1]ਚੁਗਲ।

[1]ਲਾਇਕ, ਜੋਗ।

ਬਲੀ ਤੁਰੰਗਮ ਰੁਚਿਰ ਮਤੰਗ।
ਦੋਨਹੁਂ ਘਰ ਰਾਖਹਿ ਬਿਧਿ ਸੰਗ।
ਇਹਾਂ ਨ ਆਨਤਿ ਤ੍ਰਾਸ ਬਿਚਰਿ ਕੈ।
-ਸ਼ਾਹੁ ਲੇਹਿਗੋ ਚਾਰੁ ਨਿਹਰਿ ਕੈ- ॥੮॥
ਇਕ ਜੈਮਲ ਤਨੁਜਾ ਤਨ ਸੁੰਦਰ।
ਚਾਤੁਰਤਾ ਚੰਚਲ ਗਨ ਮੰਦਰ।
ਕਮਲ ਪੱਤ੍ਰ ਬਿਸਤਾਰ ਬਿਲੋਚਨ[1]।
[1]ਕਮਲ ਫੁਲ ਦੇ ਪੱਤਿਆਂ ਵਤ ਚੌੜੇ ਹਨ ਨੇਤ੍ਰ।
ਪਿਖਤਿ ਕਟਾਛਨ ਧੀਰਜ ਮੋਚਨ[1] ॥੯॥
[1]ਧੀਰਜ ਛੁਟ ਜਾਂਦਾ ਹੈ।
ਬੇਨੀ ਨਾਗਨ ਸੀ ਸਟਕਾਰੀ[1]।
[1]ਗੁੱਤ ਨਾਗਨ ਵਰਗੀ ਪਿਛੇ ਲਮਕਦੀ ਹੈ।
ਮੱਧਜਦੇਸ਼ ਸੂਖਮ, ਕੁਚ ਭਾਰੀ[1]।
[1]ਲੱਕ ਪਤਲਾ ਤੇ ਛਾਤੀ ਭਾਰੀ।
ਗੌਰ ਰੰਗ ਚੰਪਕ ਜਨੁ ਪਾਤਿ[1][†]।
[1]ਚੰਬੇ ਦੀ ਜਾਣੋਂ ਪੰਗਤੀ। [†]ਪਾ:-ਗਾਤਿ, ਮਾਤ।
ਕਿਧੋਂ ਦਿਪਤਿ[†] ਕੰਚਨ ਅਵਿਦਾਤ[1] ॥੧੦॥
[1]ਪ੍ਰਕਾਸ਼ਦਾ ਹੈ ਸੋਨਾ ਪੀਲੇ ਰੰਗ ਦਾ (ਅ) ਸ੍ਵੱਛ। [†]ਪਾ:-ਦਿਖਤ
ਭੌਰ ਗੁੰਜਾਰਤਿ ਜਿਹ ਪਰਵਾਰਿਤ।
ਸਖੀ ਪਾਸ ਤੇ ਰਹਿਤ ਬਿਡਾਰਤਿ[1]।
[1]ਉਡੌਂਦੀ ਰਹਿੰਦੀ ਹੈ ਭੌਰਿਆਂ ਨੂੰ।
ਚੌਦਹਿਂ ਬਰਖਨ ਕੀ ਬਰ ਬਾਲਾ।
ਮਨਹੁਂ ਅਧੂਮ ਲਾਟ ਹੈ ਜ੍ਵਾਲਾ[1] ॥੧੧॥
[1]ਧੂੰਏਂ ਤੋਂ ਰਹਿਤ ਲਾਟ ਹੈ ਅਗਨੀ ਦੀ।
ਜਿਸ ਕੀ ਜਾਤਿ ਪਦਮਨੀ ਕਹੈਂ।
ਭੂਖਨ ਭਾਰ ਦੇਹਿ ਨਹਿਂ ਸਹੈ[1]।
[1]ਗਹਿਣਿਆਂ ਦਾ ਭਾਰ ਦੇਹ ਤੇ ਸਹਾਰ ਨਹੀਂ ਸਕਦੀ।
ਸਖਿਯਨ ਬਾਂਹੁ ਗਹੇ ਜਬਿ ਚਾਲਤਿ।
ਕਚਨ ਕੁਚਨ ਕੇ ਭਾਰ ਬਿਹਾਲਤਿ[1] ॥੧੨॥
[1]ਕੇਸਾਂ ਤੇ ਅਸਥਾਨਾਂ ਦੇ ਭਾਰ ਨਾਲ ਬਿਆਕੁਲ ਹੋ ਜਾਂਦੀ ਹੈ।
ਬੀਚ ਪਜਾਮੇ ਉਰੂ[1] ਜੁ[†] ਮੇਲੇ।
[1]ਪੱਟ। [†]ਪਾ:-ਸੋ।
ਗੋਲ ਸਛੀਲਕ[1] ਜਨੁ ਜੁਗ ਕੇਲੇ।
[1]ਛਿੱਲੇ ਹੋਏ।
ਚਾਰੁ ਚਕਿਤ ਮ੍ਰਿਗ ਸਿਸਿ ਦ੍ਰਿਗ ਸੋਹਤਿ[1]।
[1]ਸੁੰਦਰ ਦ੍ਰਿਸ਼ਟੀ ਤੇ ਮਿਰਗ ਦੇ ਬੱਚੇ ਵਰਗੇ ਨੇਤਰ ਸ਼ੋਭਨੀਕ ਹਨ।
ਪਲਟ ਮੀਨ ਕੀ ਜਨੁ ਜਬਿ ਜੋਹਤਿ[1] ॥੧੩॥
[1]ਪਲਟਕੇ ਜਦ ਵੇਖਦੀ ਹੈ ਮਾਨੋਂ ਮੱਛੀ ਵਰਗੇ (ਨੈਣ ਦਿੱਸਦੇ ਹਨ)।
ਜਾਵਦ ਛੁਅਤਿ ਅਪਰ ਨਹਿਂ ਲੋਗ।
ਤਾਵਦ ਸ਼ਾਹੁ ਆਪ ਕੇ ਜੋਗ।
ਜੈਮਲ ਸੇ ਜਾਚਹੁਗੇ ਜਬਿਹੂੰ।
ਅਰਪਹਿ ਸੁਤਾ ਤੁਮਹਿ ਕੋ ਤਬਿਹੂੰ

॥੧੪॥
ਨਹਿਂ ਜਗ ਮਹਿਂ ਕੋ ਤੁਮ ਤੇ ਆਛੋ।
ਭਾਗ ਬਡੇ ਰਾਵਰਿ ਜੇ† ਬਾਂਛੋ।
ਉਚਿਤ ਆਪ ਕੇ ਮੈਂ ਮਨ ਜਾਨੀ।
ਯਾਂ ਤੇ ਸਭਿਹੀ ਬਾਤ ਬਖਾਨੀ' ॥੧੫॥
ਇਮ ਗੁਨ ਸੁਨਿ, ਭਰਮਜੋ ਮਨ ਸ਼ਾਹੂ।
ਅਕਬਰ ਸ਼ਾਹੁ ਤੁਰਕ ਨਰਨਾਹੂ।
ਪਠਜੋ ਵਕੀਲ ਤਬਹਿ ਤਿਸ ਡੇਰੇ।
ਕਹਿ ਕਰਿ ਲਾਲਚ ਦੇਨਿ ਬਡੇਰੇ ॥੧੬॥
ਜੈਮਲ ਨਿਕਟਿ ਜਾਇ ਤਬਿ ਕਹਜੋ।
'ਸ਼ਾਹੁ ਪ੍ਰਸੰਨ ਤੁਮਹੁਂ ਪਰ ਲਹਜੋ।
ਬਹੁ ਹਿਤ ਕਰਿ ਕੈ ਮੋਹਿ ਪਠਾਵਾ।
ਬਾਰਿ ਬਾਰਿ ਤੁਵ ਸਤੁਤਿ ਸੁਨਾਵਾ ॥੧੭॥
-ਬਡੇ ਬਹਾਦਰ ਦੋਨਹੁਂ ਭ੍ਰਾਤਾ।
ਤਿਨਿ ਸਮਾਨ ਮੈਂ ਅਪਰ ਨ ਜਾਤਾ।
ਮੁਝ ਸੋਂ ਕਰਹਿਂ ਸਬੰਧ ਬਨਾਏ।
ਕਹਜੋ ਮੋਹਿ ਮਾਨਹਿਂ ਹਰਿਖਾਏ ॥੧੮॥
ਤਿਨ ਕੋ ਮਨਸਬ ਕਰਵ ਬਡੇਰੇ।
ਹੁਕਮ ਹੋਇ ਤਿਨ ਦੇਸ਼ਨ ਮੇਰੇ।
ਅਪਨੀ ਸੁਤਾ ਦੇਹਿਂ ਮੁਝ ਬਜਾਹਿ।
ਹਯ, ਹਾਥੀ, ਦਾਯਜ ਦੈ ਤਾਂਹਿ ॥੧੯॥
ਇਸ ਤੇ ਪਰੈ ਖੁਸ਼ੀ ਨਹਿਂ ਮੋਹਿ।
ਜੈਮਲ ਕੋ ਅਤਿਸ਼ੈ ਹਿਤ ਹੋਹਿ।'
ਸੁਨਿ ਰਜਪੂਤ ਮਹਾਂ ਦੁਖ ਮਾਨਾ।
ਹਨਜੋ ਕਾਨ ਜਨੁ ਤਾਨਿ ਸੁ ਬਾਨਾ[1] ॥੨੦॥
ਕਿਤਿਕ ਕਾਲ ਕਰਿ ਮੌਨ ਅਡੋਲਾ।
ਪੁਨ ਜੈਮਲ ਮੁਖ ਤੇ ਬਚ ਬੋਲਾ।
'ਤੁਰਕ ਸ਼ਾਹੁ ਹਮ ਹਿੰਦੂ ਧਰਮ।
ਨਹੀਂ ਸਮਾਨ ਦੁਹਨ ਕੇ ਕਰਮ ॥੨੧॥
ਅੰਤਰ ਰਾਤਿ ਦਿਵਸ ਕੋ ਅਹੈ[1]।

†ਪਾ:-ਕੇ।

[1]ਮਾਨੋਂ ਕੰਨ ਤਕ ਖਿਚਕੇ ਬਾਣ ਮਾਰਿਆ ਹੈ। (ਅ) (ਕਹਿਨ ਵਾਲੇ ਦੇ ਵਚਨ ਕੰਨਾਂ ਨੂੰ ਇਉਂ ਲਗੇ) ਮਾਨੋਂ ਕੰਨਾਂ ਵਿਚ ਕੱਸਕੇ (ਉਸਨੇ) ਤੀਰ ਮਾਰਿਆ ਹੈ।

[1]ਰਾਤ ਦਿਨ ਦਾ ਫਰਕ ਹੈ।

ਕਿਮ ਸਮਤਾ ਤਿਸ ਕੀ ਹਮ ਲਹੈਂ।
ਆਪਸ ਬਿਖੈ ਬਿਪਰਜੈ ਰੀਤਿ।
ਕਰੇ ਬਿਚਾਰ ਬਨਹਿਂ ਨਹਿਂ ਨੀਤਿ[1] ॥੨੨॥ [1]ਨੀਤੀ।
ਅਸਮੰਜਸ ਇਹੁ ਕਿਮਿ ਬਨਿ ਆਵੈ।
ਭ੍ਰਾਤਨ ਮੈਂ ਕਸਾ ਬਦਨ ਦਿਖਾਵੈਂ।'
ਇਮ ਸੁਨਿ ਦੂਤ[1] ਜਾਇ ਸੁਧਿ ਦੀਨਸਿ। [1]ਵਕੀਲ ਨੇ।
'ਖੁਦਾਵੰਦ! ਨਹਿਂ ਮਾਨਨ ਕੀਨਸਿ[1] ॥੨੩॥ [1]ਨਹੀਂ ਮੰਨੀ।
ਕਹਤਿ ਭਏ -ਹਮ ਹੈਂ ਰਜਪੂਤ।
ਤੁਰਕੇਸ਼ਰ ਸੋਂ[†] ਕਿਮ ਹੁਇ ਸੂਤ। [†]ਪਾ:-ਕੋ।
ਨਿਸਬਾਸੁਰ ਰਹਿਂ ਆਇਸੁ ਕਾਰੀ[1]। [1]ਰਹਾਂਗੇ ਆਗਿਆਕਾਰੀ।
ਬਿਧਿ ਸੰਬੰਧ ਕੀ ਹੁਇ ਨ ਹਮਾਰੀ ॥੨੪॥

ਦੋਹਰਾ:

ਪਰਹਿ ਜੰਗ ਜਹਿਂ ਸ਼ਾਹੁ ਕੋ, ਤਹਾਂ ਸੁਧਾਰਹਿਂ ਕਾਰ।
ਨਾਂਹਿ ਤ ਹਿਤ ਤੁਰਕੇਸ਼ ਕੇ, ਪ੍ਰਾਨ ਦੇਹਿਂ ਲਲਕਾਰ ॥੨੫॥

ਚੌਪਈ:

ਕਰਹਿਂ ਸਬੰਧ, ਨ ਧਰਮ ਹਮਾਰੋ।
ਨਿੰਦਹਿਂ ਜੀਵਤਿ ਜਗਤ ਮਝਾਰੋ-।'
ਅਕਬਰ ਕੇ ਉਰ ਮਹਿਂ ਲਿਵ ਲਾਗੀ।
ਸੁਨਿ ਗੁਨ ਤਿਯ ਕੇ ਲਾਲਸ ਜਾਗੀ ॥੨੬॥
ਪੁਨਹਿ ਦੂਤ ਸੋਂ ਕੀਨ ਬਖਾਨ।
'ਬਹੁਰ ਜਾਇ ਕਹੁ ਦੇ ਸਨਮਾਨ।
-ਮੁਝ ਤੇ ਭਲੋ ਜਗਤ ਮੈਂ ਕੌਨ।
ਤਨੁਜਾ ਕੋ ਦੈ ਹੈਂ ਜਿਸ ਭੌਨ ॥੨੭॥
ਮਮ ਘਰ ਮਹਿਂ ਬੇਗਮ ਕਹਿਲਾਵੈ।
ਸਭਿ ਜਹਾਨ ਜਿਹ ਸੀਸ ਨਿਵਾਵੈ।
ਜਿਸ ਤੇ ਪਰੈ ਨਹੀਂ ਬਡਿਆਈ।

ਰਾਉ ਰੰਕ ਮੈਂ ਕਰਵਿ ਬਨਾਈ[1] ॥੨੮॥

[1]ਰੰਕਾਂ ਤੋਂ ਰਾਜੇ ਮੈਂ ਬਣਾ ਸਕਦਾ ਹਾਂ। (ਅ) ਰਾਉ ਰੰਕ (ਸਭ) ਵਿਚ (ਤੇਰੀ ਵਡਿਆਈ) ਬਣਾ ਦਿਆਂਗਾ।

ਦੇਹੁ ਸੁਤਾ ਨਿਜ ਹਠਿ ਕੋ ਖੋਵਹੁ।
ਆਗੇ ਤੇ ਚੌਗੁਨ ਅਬਿ ਹੋਵਹੁ-।
ਜਬਿ ਇਮਿ ਕਹ੍ਯੋ ਨ ਮਾਨੈ ਸੋਇ।
ਅਪਨੇ ਹਠ ਮਹਿਂ ਰਹਹਿ ਖਰੋਇ ॥੨੯॥
ਤਬਿ ਮੇਰੇ ਦਲ ਬਲ ਕੋ ਤ੍ਰਾਸ।
ਕਰਹੁ ਸੁਨਾਵਨਿ ਸਭਿ ਤਿਨ ਪਾਸ।
-ਭੁਵਮੰਡਲ ਮਹਿਂ ਕਹਾਂ ਪਲਾਵਹੁ।
ਕਹਾਂ ਜਾਇ ਬਸਿ ਪ੍ਰਾਨ ਬਚਾਵਹੁ? ॥੩੦॥
ਸ਼ਾਹੁ ਗਹਹਿ ਤੁਮ ਕੋ ਸਭਿ ਠੌਰ।
ਨਹੀਂ ਬਚਾਇ ਸਕਹਿ ਕੋ ਔਰ-।
'ਸੁਨਿ ਅਕਬਰ ਤੇ ਗਮਨ੍ਯੋ ਦੂਤ।
ਮਿਲ੍ਯੋ ਜਾਇ ਜੈਮਲ ਰਜਪੂਤ ॥੩੧॥
ਕਹੀ ਸ਼ਾਹ ਕੀ ਸ਼ਕਲ ਸੁਨਾਈ।
'ਦੇਹ ਤ੍ਰਾਸ ਕੈ ਲੇਹੁ ਬਡਾਈ[1]।

[1]ਦੇਹ (ਪੁੱਤ੍ਰੀ ਤਾਂ) ਲੈ ਵਡਿਆਈ, (ਨਹੀਂ ਦੇਵੇ ਤਾਂ) ਦੇਵੇਗਾ ਤੈਨੂੰ ਤ੍ਰਾਸ।

ਇਹੁ ਤਉ ਬਾਤ ਟਰਹਿ ਨਹਿਂ ਕੈਸੇ।
ਦੇਹੁ ਸੁਤਾ ਕਾਰਜ ਸ਼ੁਭ ਐਸੇ' ॥੩੨॥
ਸੁਨਿ ਕੈ ਤਬਿ ਚਿੰਤਾ ਚਿਤ ਠਾਨੀ।
ਕਿਤਿਕ ਦੇਰ ਲੌਂ ਭਨੀ ਨ ਬਾਨੀ।
ਪੁਨ ਜੈਮਲ ਬੋਲ੍ਯੋ ਬਲ ਸਾਲੀ[1]।

[1]ਬਲ ਦਾ ਘਰ।

'ਇਸ ਕੋ ਉੱਤਰ ਦੈਂ ਹਮ ਕਾਲੀ[1] ॥੩੩॥

[1]ਕਲ ਨੂੰ।

ਅਪਨੇ ਭ੍ਰਾਤਨਿ ਸਾਥਿ ਬਿਚਾਰਿ।
ਸਾਰ ਅਸਾਰ ਕਰਹਿਂ ਨਿਰਧਾਰ[1]।'

[1]ਨਿਰਨੇ।

ਸੁਨਤਿ ਦੂਤ ਤਬਿ ਗਯੋ ਬਿਚਰਿ ਕੈ[1]।

[1]ਵਿਚਾਰਕੇ ਚਲਾ ਗਿਆ।

ਫੱਤੇ ਸੋਂ ਜੈਮਲ ਮਿਲਿ ਕਰਿ ਕੈ ॥੩੪॥
ਮਹਾਂ ਸ਼ੋਕ ਦੁਖ ਮਨ ਮਹਿਂ ਪਾਗੇ।
ਦੋਨਹੁਂ ਮਸਲਤ ਕਰਨੇ ਲਾਗੇ।
'ਇਹੁ ਤੁਰਕੇਸ਼ ਬਡੋ ਗਰਬੀਲਾ।
ਧਨ ਦਲ ਬਲ ਤੇ ਅਧਿਕ ਹਠੀਲਾ

॥੩੫॥
ਹਮ ਰਜਪੂਤ ਸ਼ਸਤ੍ਰ ਬਡ ਧਾਰੀ।
ਇਸ ਕੇ ਸਾਥ ਨ ਬਨਹਿ ਹਮਾਰੀ।
ਜੇ ਤਨੁਜਾ ਦੇ ਰਾਜ ਕਮਾਵੈਂ।
ਨਿੰਦਾ ਹਲਤ ਪਲਤ ਦੁਖ ਪਾਵੈਂ ॥੩੬॥
ਗਢ ਚਿਤੌੜ ਚਢਿ ਚਲਹੁ ਸ਼ਿਤਾਬੀ।
ਤਹਾਂ ਜੰਗ ਹਮ ਕਰਹਿਂ ਅਜਾਬੀ[1]। [1]ਅਸਚਰਜ।
ਇਸ ਕੋ ਲਸ਼ਕਰ ਦੇਹਿਂ ਖਪਾਇ।
ਹਨਹਿਂ ਸ਼ਸਤ੍ਰ ਜੈ[1] ਲੇਹਿਂ ਉਪਾਇ ॥੩੭॥ [1]ਸ਼ਸਤ੍ਰ ਮਾਰਕੇ ਫਤੇ।
ਨਾਂਹਿ ਤ ਧਰਮ ਜੁੱਧ ਮਹਿਂ ਮਰਿਹੈਂ।
ਸੁਰ ਪੁਰਿ ਬਿਖੈ ਪਯਾਨੋ ਕਰਿਹੈਂ।
ਜੰਗ ਕਰਨ ਤੇ ਦੋਨਹੁਂ ਲੋਕ।
ਸੁਧਰਤਿ ਹੈਂ, ਤਜਿ ਦਜੋ ਮਨ ਸ਼ੋਕ ॥੩੮॥
ਤਨੁਜਾ ਦੇਨਿ ਬਿਖੈ ਦੁਖ ਪਾਵੈਂ।
ਲੋਕ ਜਾਇ ਪਰਲੋਕ ਗਵਾਵੈਂ।
ਜੀਵਨ ਧੰਨ[1] ਤਿਸੀ ਕੋ ਅਹੈ। [1]ਧੰਨਤਾ ਯੋਗ।
ਜਗ ਉਸਤਤਿ[†], ਮਰਿ ਸੁਰ ਪੁਰਿ ਲਹੈ ॥੩੯॥ [†]ਪਾ:-ਜਗਤ ਸਤੁਤਿ।
ਅਸ ਮਸਲਤ ਕਰਿ ਦੋਨਹੁਂ ਭ੍ਰਾਤ।
ਬਡੇ ਸੁਭਟ ਚਢਿ ਚਲੇ ਰਿਸਾਤ।
ਮਗ ਮਹਿਂ ਲੂਟ ਕੂਟ ਪੁਰਿ ਗ੍ਰਾਮ।
ਜਾਇ ਪਹੂੰਚੇ ਅਪਨੇ ਧਾਮ ॥੪੦॥
ਗਢ ਚਿਤੌੜ ਆਕੀ ਹੁਇ ਰਹੇ।
ਸਗਲ ਬਿਧਿਨਿ ਤਕਰਾਈ ਗਹੇ।
ਸੈਨ ਸਕੇਲਿ ਦੁਰਗ ਕਰਿ ਤਯਾਰੀ।
ਚਹਿਯ[1] ਵਸਤੁ ਸਭਿ ਅੰਤਰ ਡਾਰੀ ॥੪੧॥ [1]ਲੋੜੀਂਦੀ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਜੈਮਲ ਫੱਤੇ ਕੋ' ਪ੍ਰਸੰਗ ਬਰਨਨੰ ਨਾਮ ਚਤੁਰਥੋ ਅੰਸੂ ॥੪॥

## ੫. [ਅਕਬਰ ਦੀ ਚੜ੍ਹਾਈ ਤੇ ਚਿਤੌੜ ਦਾ ਜੰਗ]

੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੬

ਦੋਹਰਾ:

ਗਢ ਚਿਤੌੜ ਆਕੀ ਭਏ,
ਜੈਮਲ ਫੱਤਾ ਭ੍ਰਾਤ।
ਸੁਨਿ ਅਕਬਰ ਸਹਿ ਨਹਿਂ ਸਕ੍ਯੋ,
ਰਿਸ੍ਯੋ ਓਠ ਫਰਕਾਤਿ[1] ॥੧॥

[1]ਗੁੱਸਾ ਕੀਤਾ (ਐਸਾ ਕਿ) ਬੁੱਲ੍ਹ ਫੁਰਕਦੇ ਹਨ।

ਚੌਪਈ:

ਸਭਿ ਸੂਬੇ ਢਿਗ ਜੇ ਉਮਰਾਊ।
ਤਿਨ ਦੇ ਕਰਿ ਨੀਕੇ ਸਿਰੁਪਾਊ।
ਰਣ ਸਾਮਿੱਗਰੀ ਸਕਲ ਦਿਵਾਈ।
ਉਚਿਤ ਜਾਨ ਕਰਿ ਦੀਨ ਬਡਾਈ ॥੨॥
ਸੈਨ ਸਕੇਲਿ ਦੇਸ਼ ਤੇ ਭਾਰੀ।
ਸਾਜ਼ੀ, ਪੈਦਲ, ਗਜ, ਅੰਬਾਰੀ[1]।

[1]ਸਾਜ਼ੀ = ਸਾਜ਼ ਵਾਲੀ, ਜਿਸ ਪਰ ਸਾਜ਼ ਲੱਗੇ ਭਾਵ ਘੋੜ ਚੜ੍ਹੀ ਸੈਨਾ, ਪੈਦਲ = ਪਿਆਦਾ ਫੌਜ। ਗਜ = ਹਾਥੀ ਸੈਨਾ। ਅੰਬਾਰੀ = ਰਥਾਂ ਵਾਲੀ ਸੈਨਾ। [ਫਾ: ਅਮਾਰੀ = ਰਥ, ਗੱਡੀ। ਅੰਮਾਰੀ = ਹਾਥੀ ਦਾ ਹੌਦਾ]

ਤੋਪ, ਰਹਿਕਲੇ, ਤੁਪਕ, ਜਮੂਰੇ[1]।
ਅਤਿ ਉਤਸਾਹ ਭਰੇ[†] ਉਰ ਸੂਰੇ ॥੩॥

[1]ਤੋਪਾਂ ਦੇ ਭੇਦ ਹਨ। ਤੁਪਕ = ਬੰਦੂਕ।
[†]ਪਾ:-ਭਏ।

ਤਬਿ ਅਕਬਰ ਸਭਿ ਪੀਰ ਮਨਾਏ।
ਭੇਟ ਸ਼ੀਰਨੀ ਦੇ ਅਧਿਕਾਏ।
ਚਢੀ ਕਮਾਨ ਬੀਚ ਅਜਮੇਰ[†]।
ਭਯੋ ਪ੍ਰਸੰਨ ਸ਼ਾਹੁ ਸਮ ਸ਼ੇਰ ॥੪॥

[†]ਅਮਜੇਰ ਵਿਚ ਚਿਸ਼ਤੀ ਫਕੀਰਾਂ ਦਾ ਟਿਕਾਣਾ ਹੈ ਜਿਸਨੂੰ ਮੁਗ਼ਲ ਪਾਤਸ਼ਾਹ ਮੰਨਦੇ ਸਨ। ਅਕਸਰ ਪਾਤਸ਼ਾਹ ਜੰਗ ਵੇਲੇ ਏਸ ਮੰਦਰ ਵਿਚ ਕਮਾਨ ਚੜ੍ਹਾਯਾ ਕਰਦੇ ਸਨ।

ਗਢ ਚਤੌੜ ਦਿਸ਼ ਦੀਨ ਚਢਾਇ।
ਚਢ੍ਯੋ[†] ਸ਼ਾਹੁ ਬਡ ਬੰਬ ਬਜਾਈ[1]।
ਸਨੈ ਸਨੈ ਡੇਰੇ ਕਰਿ ਕੂਚੰ।
ਗਢ ਰਿਪੁ ਕੇ ਤਬਿ ਜਾਇ ਪਹੂਚੰ ॥੫॥

[1]ਰਣ ਨਾਦ ਨਾਲ। [†]ਪਾ:-ਚਲ੍ਯੋ।

ਲਾਇ ਮੋਰਚੇ ਦੀਨ ਚੁਫੇਰੇ।
ਪਰ੍ਯੋ ਜੁੱਧ ਘਮਸਾਨ ਘਨੇਰੇ।
ਚਲਹਿਂ ਤੋਪ ਜਨੁ ਗਾਜ ਗਜਬ ਕੀ[1]।
ਉਡਹਿਂ ਸੁਰੰਗਨ ਮਾਰ ਅਜਬ ਕੀ[1] ॥੬॥

[1]ਗਜਬ ਦੀ ਗਰਜ। ਬਿਜਲੀ ਦਾ ਕਹਿਰ।
[1]ਸੁਰੰਗਾਂ ਉਡਦੀਆਂ ਤੇ ਕਹਿਰ ਦੀ ਮਾਰ ਪੈਂਦੀ ਹੈ। [ਅ਼ਜ਼ਾਬ ਦਾ ਅਜਬ ਹੈ। ਯਾ-ਅਜੀਬ ਦਾ ਅਜਬ ਹੈ] ਦੇਖੋ ਇਸ ਅੰਸੂ ਦਾ ਅੰਕ ੨੮।

ਤਬਿ ਰਜਪੂਤ ਅਫੀਮ ਚਢਾਇ[1]। — [1]ਖਾ ਕਰਕੇ।
ਮੁਖ ਲਾਲੀ ਮਨ ਕੋਪ ਬਢਾਇ।
ਗਹਿ ਸ਼ਮਸ਼ੇਰ ਹੋਇ ਸਮ ਸ਼ੇਰ।
ਮਾਰਿ ਮਾਰਿ ਕਰਿ ਪਰੇ ਦਲੇਰ ॥੭॥
ਦੌਰਿ ਦੌਰਿ ਕਰਵਾਰ ਪ੍ਰਹਾਰੈਂ[1]। — [1]ਤਲਵਾਰਾਂ ਮਾਰਦੇ ਹਨ।
ਬਜਹਿ ਸਰੋਹੀ[1] ਪਾਰ ਉਤਾਰੈਂ। — [1]ਤਲਵਾਰ।
ਛੁਟਹਿ ਤੁਫੰਗ[1] ਗਡਹਿਂ ਤਨ ਗੋਰੀ[2]। — [1]ਬੰਦੂਕ। [2]ਗੋਲੀਆਂ।
ਰੁਧਿਰ ਭੀਜਿ ਜਨੁ ਖੇਲਹਿਂ ਹੋਰੀ ॥੮॥
ਪਰਹਿਂ ਗੁਬਾਰੇ ਦੁਰਗ ਮਝਾਰ।
ਏਕ ਵਾਰ ਤੇ ਅਨਿਕ ਸੰਘਾਰ।
ਹਲਾ ਹਲੀ ਮਾਚਯੋ ਸੰਗ੍ਰਾਮਾ[1]। — [1]ਯੁੱਧ।
ਮਰਹਿਂ ਪਰਸਪਰ ਬਜੈ ਦਮਾਮਾ ॥੯॥
ਤੁਰਰੀ† ਰਣਸਿੰਘੇ ਗਣ ਢੋਲ। — †ਪਾ:-ਤੁਰਣੀ।
ਪਟਹਿ[1] ਨਫੀਰਨ[2] ਕੇ ਬਡ ਬੋਲ। — [1]ਇਕ ਤਰ੍ਹਾਂ ਦੀ ਦੁੰਦਭੀ। [2]ਤੁਰਹੀ, ਬੰਸਰੀ ਵਰਗੀ।
ਤੋਪ ਰਹਿਕਲੇ ਛੁਟਹਿਂ ਜੰਜੈਲ[1]। — [1]ਤੋਪ ਦੀ ਕਿਸਮ।
ਚਲਹਿਂ ਜਮੂਰੇ[1] ਗੁੰਜਤਿ ਸੈਲ[2] ॥੧੦॥ — [1]ਤੋਪ ਦੀ ਕਿਸਮ। [2]ਪਹਾੜ ਗੂੰਜਦੇ ਹਨ।
ਭਯੋ ਕੁਲਾਹਲ ਸੂਰਨਿ ਕੇਰਾ।
ਉਠਯੋ ਸ਼ਬਦ ਚਹੁਂ ਦਿਸ਼ਨਿ ਬਡੇਰਾ।
ਝਟ ਪਟ ਕਟਿ ਕਟਿ ਸੁਭਟ ਲਿਟੇ ਹੈਂ।
ਸਟਪਟ ਜੁਟ ਕਰਿ ਰਿਸ ਨ ਮਿਟੇ ਹੈਂ[1] ॥੧੧॥ — [1]ਜਲਦੀ ਜੁੜ ਗਏ ਗੁੱਸੇ ਨਹੀਂ ਮਿਟੇ।
ਕਟੇ ਅੰਗ ਲੋਹੂ ਬਹੁ ਚਾਲੇ।
ਜੁੱਧ ਖੇਤ ਮਹਿਂ ਗਨ ਮੁਰਛਾਲੇ[1]। — [1]ਬੇਸੁਰਤ ਪਏ।
ਕੇਤਿਕ ਕੇ ਕਰ ਪਗ ਉਡ ਗਏ।
ਗੋਰੇ ਲਗਹਿਂ ਨਹੀਂ ਥਿਤ ਭਏ ॥੧੨॥
ਕੜਾ ਕੜੀ ਕਰਵਾਰਨਿ ਕਰੀ।
ਠਿਲਾ ਠਿਲੀ ਸੇਲਨ, ਸਰ ਸਰੀ[1]। — [1]ਬਰਛਿਆਂ ਦੀ (ਹੋਈ), ਬਾਣ ਤੇ ਬਾਣ ਚਲਿਆ।
ਹਥਾਵਥੀ ਹਥਿਆਰਨਿ ਹੋਏ[1]। — [1]ਹੱਥੋ ਹੱਥੀ ਹਥਿਆਰ ਫੜਕੇ ਜੁੱਟ ਗਏ।
ਸਾਂਗਨਿ ਅੰਗ ਨਿਸੰਗ ਪਰੋਏ[1]† ॥੧੩॥ — [1]ਬਰਛੀਆਂ ਨਾਲ ਅੰਗ ਪਰੋਤੇ ਨਿਸੰਗ ਹੋਕੇ। †ਪਾ:- ਸਾਂਗਨ ਸੰਗ ਨਿਸੰਗ ਪਰੋਏ-ਸਾਂਗਾਂ ਨਾਲ ਨਿਸ਼ੰਕ ਪ੍ਰੋਤੇ ਗਏ।
ਉਡਹਿ ਬਰੂਦ ਸਾਥ ਨਭ ਮਾਂਹੀ।

ਭ੍ਰਮਤਿ ਗਿਰਤਿ ਪ੍ਰਾਨਨ ਬਿਨਸਾਂਹੀ।
ਲਗੈਂ ਘਾਵ[1] ਸਨਮੁਖ ਮਰਿ ਰਹੈਂ। [1]ਜ਼ਖਮ।
ਸ਼ੱਤ੍ਰੁ ਆਇ ਸਨਮੁਖ ਨਹਿਂ ਸਹੈਂ[1] ॥੧੪॥ [1]ਸ਼ੱਤ੍ਰੂ ਸਾਮ੍ਹਣੇ ਆਵੇ (ਇਹ) ਨਹੀਂ ਸਹਾਰਦੇ।
ਹੋਠਨ ਕਾਟਤਿ ਮੂੰਡ[1] ਪਰੇ ਹੈਂ। [1]ਵੱਢੇ ਹੋਏ) ਸਿਰ।
ਰੁੰਡ[1] ਪਰੇ ਕਰ ਸ਼ਸਤ੍ਰ ਧਰੇ ਹੈਂ। [1]ਧੜ।
ਆਮਿਖ ਗ੍ਰਿੱਧ ਬ੍ਰਿੰਧ ਕੋ ਖਾਵੈਂ।
ਜੰਬੁਕ[1] ਤ੍ਰਿਪਤੈਂ ਕੂਕ ਸੁਨਾਵੈਂ ॥੧੫॥ [1]ਗਿੱਦੜ।
ਲੋਥਨ ਗਨ ਕੋ ਪੋਥਨ[1] ਕਰੈਂ। [1]ਢੇਰ।
ਸ਼੍ਰੋਣਿਤ ਖੱਪਰ ਜੋਗਨਿ ਭਰੈਂ।
ਨਿਕਸ ਪਰੇ ਭਟ ਜੈਮਲ ਫੱਤਾ।
ਬਿਚਰਤਿ ਰਣ ਮਹਿਂ ਜਿਮ ਗਜ ਮੱਤਾ ॥੧੬॥
ਪ੍ਰਿਥਮ ਤੁਫੰਗਨ ਕੀ ਕਰਿ ਮਾਰ।
ਬੀਚ ਮੋਰਚੇ ਸੁਭਟ ਸੰਘਾਰਿ।
ਇਤ ਤੇ ਚਢੀ ਸ਼ਾਹ ਕੀ ਸੈਨਾ।
ਮਿਲੇ ਸਮੁਖ ਮੁਖ ਭਟ ਰਣ ਐਨਾ[1] ॥੧੭॥ [1]ਆਮ੍ਹੋ ਸਾਮ੍ਹਣੇ ਹੋਕੇ ਮਿਲੇ ਸੂਰਮੇ ਰਣਭੂਮਕਾ ਵਿਚ।
ਚਲਨ ਲਗਯੋ ਤੀਖਨ ਗਨ ਸਾਰ।
ਮਾਰਿ ਮਾਰਿ ਕਰਿ ਪਰੇ ਜੁਝਾਰ।
ਨਮਸਕਾਰਨੀ ਤੇ ਛੁਟਿ ਗੁਲਕਾ[1]। [1]ਬੰਦੂਕਾਂ ਤੋਂ ਛੁਟੀਆਂ ਗੋਲੀਆਂ।
ਜ੍ਵਾਲਾ ਜ੍ਵਲਹਿ ਦਿਪਹਿਂ ਜਨੁ ਉਲਕਾ[1] ॥੧੮॥ [1]ਚੁਆਤੀਆਂ। (ਅ) ਟੁੱਟਦੇ ਤਾਰੇ।
ਚਹੁਂ ਓਰਨ ਗੋਰਨਿ ਮੁਚਕੰਤੀਂ[1]। [1]ਚਹੁੰਆਂ ਪਾਸਿਆਂ ਤੋਂ ਗੋਲੀਆਂ ਛੁਟਦੀਆਂ ਹਨ।
ਜਨੁਓਰਨ ਘੋਰਨ[1] ਬਰਖੰਤੀ। [1]ਗੜੇ ਭਯਾਨਕ (ਅ) ਗੱਜਕੇ (ਬੱਦਲ)।
ਉਰ ਫੇਰਨ ਤੋਰਨ ਮੁਖ ਕਰੈਂ[1]। [1]ਛਾਤੀ ਫੋੜਦੀਆਂ ਤੇ ਮੂੰਹ ਤੋੜਦੀਆਂ ਹਨ।
ਡਰ ਹੋਰਨ ਕੋ ਕੋ ਰਨ ਅਰੈ[1] ॥੧੯॥ [1]ਕੌਣ ਰਣ ਵਿਚ ਅੜੇ। (ਅ) ਕ੍ਰੋੜਾਂ ਅੜੇ।
ਚਹੁਂ ਦਿਸ਼ ਤੇ ਉਮਡਯੋ ਦਲ ਭਾਰੀ।
ਜੈਮਲ ਫੱਤਾ ਘੇਰਿ ਮਝਾਰੀ।
'ਮਾਰਹੁ! ਪਕਰਹੁ! ਜਾਨ ਨ ਦੈਹੋ।'
ਦੌਰਹਿਂ ਕਹਹਿਂ 'ਰੋਕ ਇਨ ਲੈਹੋ' ॥੨੦॥
ਜਬਿ ਰਜਪੂਤ ਰੁਕੇ ਇਸ ਭਾਂਤੀ।
ਜੁੱਧ ਕ੍ਰੋਧ ਕਰਿ ਆਂਖਨ ਰਾਤੀ।

ਪ੍ਰਿਥਮ ਤੁਫੰਗਨ ਕੀ ਕਰਿ ਮਾਰਿ।
ਤੋਮਰ[1] ਸਾਂਗਨਿ[2] ਸੇਲ[3] ਸੰਭਾਰ ॥੨੧॥
ਪੁਨਿ ਤਰਵਾਰਨ ਪਰ ਕਰ ਧਰੇ।
ਸਨਮੁਖ ਮੁਖ ਕਰਿ ਦੁਹਿਦਿਸ਼ ਭਿਰੇ।
ਅੰਗ ਬਿਦੀਰਨਿ[1] ਜੋਧਾ ਭਏ।
ਘਾਇਲ ਘੁਮਤਿ ਮੁਰਛਾ ਲਏ ॥੨੨॥
ਕਟਿ ਕਟਿ ਗਿਰੇ ਸੁਭਟ ਰਣ ਮਾਂਹੀ।
ਮਰੇ ਸਮੁਖ ਸੁਰਪੁਰਿ ਕੋ ਜਾਹੀਂ।
ਨਹੀਂ ਚਰਨ ਇਕ ਹਟੇ† ਪਿਛਾਰੀ।
ਸ਼੍ਰੋਣਿਤ ਬਿਖਰਯੋ ਅਵਨਿ ਮਝਾਰੀ ॥੨੩॥
ਮ੍ਰਿਤਕ ਅਨੇਕ ਪਰੇ ਛਿਤ ਕੀਰਨ[1]।
ਕਰ ਪਗ ਕਟਿ ਹੋਏ ਬਿਸਤੀਰਨ।
ਆਂਤ੍ਰੈ[1] ਕੇਸ ਬਿਸਾਲ ਪਰੇ ਹੈਂ।
ਖੜਗ ਤੁਟੇ ਗਨ ਕਵਚ[1] ਗਿਰੇਹੈਂ ॥੨੪॥
ਕਹੂੰ ਤੁਰੰਗ ਮਰੇ ਧਰਿ ਪਰੇ।
ਕਹੂੰ ਤੁਫੰਗ ਛੂਛੀਅਨ ਧਰੇ।
ਤੋਮਰ ਸਾਥ ਬਿਧੇ ਤਨੁ ਕੇਤੇ।
ਗੋਰੀ ਲਗੀ ਫਟੇ ਉਰਤੇਤੇ ॥੨੫॥
ਕਿਤਿ ਤਰਫਤਿ ਮਾਂਗਤਿ† ਹੈਂ ਪਾਨੀ।
'ਹਾਇ ਹਾਇ ਹਤਿ[1]' ਕੂਕਤਿ ਬਾਨੀ।
ਜੰਬੁਕ ਮ੍ਰਿਤਕ ਘਸੀਟਤਿ ਕਾਂਹੂ।
ਕਾਕ ਗ੍ਰਿੱਧ ਤ੍ਰਿਪਤੇ ਰਣ ਮਾਂਹੂ ॥੨੬॥
ਹਲਾਹਲੀ ਮਾਚਯੋ ਸੰਗ੍ਰਾਮਾ।
ਮਰਿ ਮਰਿ ਪਹੁੰਚਤਿ ਭੇ ਜਮ ਧਾਮਾ।
ਇਸ ਪ੍ਰਕਾਰ ਰਣ ਘਾਲਿ ਘਨੇਰੇ।
ਹਟਿ ਪ੍ਰਵਿਸ਼ੇ ਨਿਜ ਦੁਰਗ ਬਡੇਰੇ ॥੨੭॥
ਵਹਿਰ ਤੁਰਕ ਸੈਨਾ ਢੁਕਿ ਨੇਰੇ।
ਕਰੇ ਮੋਰਚੇ ਗਢ ਚਉਫੇਰੇ।
ਧਹਾ ਧਹੀ[1] ਤੋਪਨਿ ਕੋ ਮਾਰੈਂ।
ਉਡਹਿੰ ਸੁਰੰਗਨਿ ਗਜਬ ਗੁਜ਼ਾਰੈਂ[1]

[1]ਨੇਜ਼ੇ। [2]ਬਰਛੇ। [3]ਸੇਲੇ।
[1]ਜੋਧਿਆਂ ਦੇ ਅੰਗ ਤੁੱਟੇ।
†ਪਾ:-ਟਰੇ।
[1]ਖਿੰਡੇ ਹੋਏ [ਸੰਸ: ਕੀਰਣ] (ਅ) ਛਿਤ ਕੀ ਰਨ = ਯੁਧ ਭੂਮਕਾ (ਵਿਚ)।
[1]ਆਂਦਰਾਂ।
[1]ਸੰਜੋਇ।
†ਪਾ:-ਮੰਗਤ।
[1]ਮਾਰੇ ਗਏ।
[1]ਧਾ ਧਾ ਕਰਕੇ।
[1]ਸੁਰੰਗਾਂ ਉਡਦੀਆਂ ਹਨ ਤੇ ਕਹਿਰ ਹੁੰਦਾ ਹੈ। ਦੇਖੋ ਅੰਸੂ ੭. ਅੰਕ ੨੧, ਜਿਥੇ ਦਸਿਆ ਹੈ ਕਿ ਸੁਰੰਗਾਂ ਖੋਦਕੇ

॥੨੮॥ (ਬਰੂਦ ਭਰਕੇ) ਉਡਾਈਆਂ।
ਅੰਤਰ ਤੇ ਗਨ ਤੁਪਕ ਚਲਾਵੈਂ।
ਆਵਤਿ ਜਾਤਿ ਅਨਿਕ ਭਟ ਘਾਵੈਂ।
ਇਸੀ ਰੀਤ ਨਿਤ ਮਾਚਹਿ ਜੰਗ।
ਲਿਟਹਿਂ ਸੁਭਟ ਜਨੁ ਪਰੇ ਮਲੰਗ ॥੨੯॥
ਗੋਰੇ ਗੋਰੀ[1] ਬਰਖਾ ਬਰਖਹਿਂ। [1]ਗੋਲੇ ਗੋਲੀਆਂ ਦੀ।
ਹੋਤਿ ਸ਼ਬਦ ਕਾਇਰ ਉਰ ਧਰਖਹਿਂ।
ਉਠਹਿਂ ਪਲੀਤੇ[1] ਦਾਗਹਿਂ ਤੋੜੇ। [1]ਉਹ ਬਲਦੀ ਬੱਤੀ ਜਿਸ ਨਾਲ ਅੱਗ ਦੇਂਦੇ ਹਨ।
ਕੜਕਹਿਂ ਤੜਿਤਾ ਸਮ ਮੁਖ ਮੋੜੇ[1] ॥੩੦॥ [1]ਮੂੰਹ ਮੋੜ ਦੇਂਦੇ ਹਨ।
ਕਿਤਿਕ ਦਿਵਸ ਮਹਿਂ ਪੁਨ ਕਰਿ ਤਜਾਰੀ।
ਨਿਕਸੇ ਵਹਿਰ ਭੇੜ ਕਰਿ[1] ਭਾਰੀ। [1]ਲੜਾਈ ਕਰਨ ਨੂੰ।
ਮਾਰਨ ਮਰਨ ਸੁਭਟ ਕਰਿ ਸੂਰਿ[1]। [1]ਸੂਰਮਗਤੀ ਕਰਕੇ ਸੂਰਮੇ ਮਾਰਦੇ ਤੇ ਮਰਦੇ ਹਨ।
ਕਟਿ ਕਟਿ ਅੰਗ ਮਿਲਤਿ ਹੈਂ ਧੂਰ ॥੩੧॥
ਲਰਿ ਲਰਿ ਪਚਿ ਪਚਿ ਸ਼੍ਰਮਤ ਸੁ ਹੋਇ।
ਕਟਿ ਕਟਿ ਨਿਜ ਦਿਸ਼ ਹਟਿ[1] ਦਲ ਦੋਇ। [1]ਹਟੇ।
ਸੰਮਤਿ ਕਿਤਿਕ ਬਿਤੀਤਤਿ ਭਏ।
ਨਹੀਂ ਜੁਧ ਕੋ ਮੇਟਨ ਕਏ ॥੩੨॥
ਬੀਚ ਮੋਰਚਨਿ ਹੋਤਿ ਲਰਾਈ।
ਤੋਪ, ਤੁਪਕ, ਜੰਜੈਲ ਚਲਾਈ।
ਗੋਲੇ ਗੁਲਕਾਂ ਲਾਗਹਿਂ ਘਾਇ।
ਨਿਤਪ੍ਰਤਿ ਹਤਿ ਹੈਂ ਸੁਭਟ ਰਿਸਾਇ ॥੩੩॥
ਕਈ ਬਾਰ ਹੇਲਾ ਕਰਿ ਪਰੈਂ।
ਦੌਰਿ ਦੌਰਿ ਸਨਮੁਖ ਹੁਇ ਮਰੈਂ।
ਜ੍ਵਾਲਾ ਬਮਣੀ ਕਰਿ ਕਰਿ ਤਜਾਰੀ।
ਦਾਗਹਿਂ ਏਕ ਬਾਰ ਭਟ ਮਾਰੀ[†] ॥੩੪॥ [†]ਪਾ:-ਭਾਰੀ।
ਅਨਿਕ ਜਤਨ ਕੋ ਰਚਹਿਂ ਬਨਾਇ।
ਹਤਹਿਂ ਦੁਰਗ ਕਿਮ ਜੈ ਕੋ ਪਾਇ।
ਦੁਹੂੰ ਦਿਸ਼ਨਿ ਕੇ[†] ਭਟ ਬਹੁ ਮਾਰੇ। [†]ਪਾ:-ਤੇ।

ਲਰਹਿਂ ਪਰਸਪਰ ਮਰਹਿਂ ਜੁਝਾਰੇ ॥੩੫॥
ਨਿਜ ਨਿਜਪਤਿ[1] ਕੀ ਜੀਤ ਚਹੰਤੇ।
ਹੇਤੁ ਜੀਵਕਾ ਲਰਤਿ ਮਰੰਤੇ।
ਦੁਹਦਿਸ਼ ਬਜਹਿਂ ਜੁਝਾਊ ਬਾਜੇ[1]।
ਕਰਿ ਉਤਸਾਹੁ ਭਿਰਤਿ ਬਡ ਰਾਜੇ ॥੩੬॥
ਗਢ ਚਤੌੜ ਕਹੁ ਕਰਿ ਕੈ ਘੇਰਾ।
ਪਰਜੋ ਕਟਕ ਬਡ ਅਕਬਰ ਕੇਰਾ।
ਲਰਿ ਬਹੁ ਬਾਰ ਭਏ ਭਟ ਹੌਰੇ।
ਸਨੈ ਸਨੈ ਲਰਤੇ ਨਿਜ ਠੌਰੇ ॥੩੭॥
ਇਸ ਪ੍ਰਕਾਰ ਘੇਰੇ ਕੌ ਪਾਇ।
ਪਰਜੋ ਸ਼ਾਹੁ ਅਕਬਰ ਤਿਸੁ ਥਾਇਂ।
ਕਿਤਿਕ ਬਰਖ ਤਹਿਂ ਬੀਤ ਗਏ ਹੈਂ।
ਨਹਿਂ ਸੰਗ੍ਰਾਮ ਸੁ ਟਿਕਨ ਕਿਯੇ ਹੈਂ[1] ॥੩੮॥

[1]ਆਪੋ ਆਪਣੇ ਮਾਲਕ ਦੀ।
[1]ਜੰਗ ਦੇ ਵਾਜੇ।
[1]ਲੜਾਈ ਤੋਂ ਟਿਕਣਾ ਨਹੀਂ ਕੀਤਾ, ਭਾਵ ਜੰਗ ਛੱਡਿਆ ਨਹੀਂ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਗਢ ਚਤੌਰ ਕੋ ਜੰਗ' ਪ੍ਰਸੰਗ ਬਰਨਨੰ ਨਾਮ ਪੰਚਮੋ ਅੰਸੂ ॥੫॥

## ੬. [ਅਕਬਰ ਨੂੰ ਇਕ ਸਿੱਖ ਨੇ ਗੁਰੂ ਜੀ ਦੀ ਸੁਧਿ ਦਿੱਤੀ]

੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੭

ਦੋਹਰਾ:

ਬਹੁਤ ਬਰਖ ਜਬ ਬੀਤ ਗੇ,
ਅਕਬਰ ਸ਼ਾਹੁ ਬਿਸਾਲ।
ਸੋਚਤਿ ਸੋਚਨ ਕੋ ਅਧਿਕ,
ਕਰਿ ਬਿਚਾਰ ਤਿਸ ਕਾਲ ॥੧॥

ਚੌਪਈ:

ਸਭਿ ਸੂਬੇ ਉਮਰਾਉ ਬੁਲਾਏ।
ਗਨ ਮੰਤ੍ਰੀ ਸੁਨਿ ਕਰਿ ਚਲਿ ਆਏ।
ਮੁਖੀ† ਸੈਨ ਕੇ ਸਕਲ ਹਕਾਰੇ। †ਪਾ:-ਮੁੱਖਜ।
ਨਿਜ ਸਾਮੀਪ ਕਹਤਿ ਸਤਿਕਾਰੇ ॥੨॥
ਜਬਿ ਸਭਿ ਆਏ ਲਗਯੋ ਦਿਵਾਨ।
ਉਮਰਾਵਨ ਦਿਸ਼ ਦਿਖਿ ਸੁਲਤਾਨ।
ਕਹਤਿ ਭਯੋ 'ਸੁਨ ਹੋ ਬਚ ਸਾਰੇ।
ਕਰਹੁ ਬਿਚਾਰਨ ਪੁਨਹੁਂ ਉਚਾਰੇ[1] ॥੩॥ [1]ਤੇ ਫੇਰ ਕਹੋ।
ਜਬਿ ਦਿੱਲੀ ਤੇ ਚਢੇ ਚਤੌਰ।
ਤਬਹਿ ਮਨਾਏ ਸਭਿ ਹੀ ਠੌਰ।
ਜਿਤੇ ਪੀਰ ਸਭਿ ਕੋ ਮੈਂ ਮਾਨਾ।
ਦੀਨ ਸ਼ਰੀਨੀ† ਵਸਤੂ ਨਾਨਾ ॥੪॥ †ਪਾ:-ਸੀਰਨੀ।
ਸਭਿਹਿਨਿ ਕੀ ਆਗਯਾ ਕਹੁ ਪਾਏ।
ਬਿਚ ਅਜਮੇਰ ਕਮਾਨ ਚਢਾਏ।
ਮੈ ਨਿਜ ਕਾਰਜ ਕੌ ਸਿਧ ਜਾਨਾ।
ਕਰਿ ਪੀਰਨ ਪਰ ਸਿਦਕ ਮਹਾਨਾ ॥੫॥
ਚਢਿ ਚਤੌਰ ਪਰ ਆਯਹੁ ਤਬੈ।
ਅਪਨੋ ਦਲ ਸੰਗ ਲੈ ਕਰਿ ਸਬੈ।
ਇਹਾਂ ਜੰਗ ਜੇਤਾ ਕਛੁ ਭਯੋ।
ਸਕਲ ਬੀਚ ਤੁਮ ਜਾਨਿ ਸੁ ਲਯੋ ॥੬॥
ਅਨਿਕ ਜਤਨ ਕਰਿ ਕੀਨਿ† ਲਰਾਈ। †ਪਾ:-ਅਨਿਕ।
ਜੋਧਾ ਮਰੇ ਬ੍ਰਿੰਦ ਦੁਹ ਘਾਈ[1]। [1]ਦੋਹਾਂ ਪਾਸਿਆਂ ਦੇ।
ਬਰਖ ਕਿਤੇ ਬੀਤੇ ਇਸ ਥਾਨ।
ਖਰਚ ਖਜ਼ਾਨਾ ਭਯੋ ਮਹਾਨ ॥੭॥

ਬਹੁਤੇ ਸੁਭਟ ਰਹੇ ਰਨ ਠੌਰ।
ਬਿਦਤ ਜੁੱਧ ਭਾ ਸਭਿ ਮਹਿਂ ਗੌਰ[1]। [1]ਭਾਰੀ।
ਚਾਰਹੁਂ ਦਿਸ਼ਾ ਬਿਖੈ ਸੁਨਿ ਗਯੋ[1]। [1]ਸੁਣਿਆ ਗਿਆ ਹੈ।
-ਸ਼ਾਹ ਚਤੌਰ ਸੰਗ ਰਣ ਭਯੋ- ॥੮॥
ਬਿਨ ਮਾਰੇ ਜੇ ਉਠਿ ਅਬਿ ਚਾਲੇ।
ਹੋਤਿ ਉਪੱਦ੍ਰਵ ਹਨਹਿਂ ਬਿਸਾਲੇ।
ਅਨਿਕ ਸੂਰ ਰਾਜੇ ਮੈਂ ਦਲੇ।
ਸੋ ਸਭਿ ਮਿਲ ਕਰਿ ਹੋਵਹਿਂ ਖਲੇ ॥੯॥
ਆਕੀ ਹੋਇ ਜੰਗ ਕੋ ਚਾਹੈਂ।
ਬਿਗਰ ਜਾਇਂ, ਨਹਿਂ ਮਿਲਨ ਉਮਾਹੈਂ।
ਹਤਹਿਂ ਚਤੌਰ ਰਹਹਿ ਪਤਿ ਮੇਰੀ।
ਪਤਿਸ਼ਾਹਿਤ ਤਬਿ ਬਧਹਿ ਬਧੇਰੀ ॥੧੦॥
ਜੇ ਗਢ ਨਹਿਂ ਟੂਟਹਿ ਹਟਿ ਜਾਹਿਂ।
ਅਨਿਕ ਥਾਨ ਤਬਿ ਜੰਗ ਮਚਾਹਿਂ।
ਭਲੇ ਚਢੇ ਨਿਜ ਕਾਜ ਸੁਧਾਰਨਿ।
ਪੂਰਬ ਕੋ ਭੀ ਕੀਨਿ ਬਿਗਾਰਨ ॥੧੧॥
ਤੁਮਰੇ ਮਹਿਂ ਬੁਧਿਵਾਨ ਮਹਾਂਨ।
ਕਹਹੁ ਉਪਾਵ ਹੋਹਿ ਗਢ ਹਾਨ[1]। [1]ਕਿਲ੍ਹਾ ਟੁੱਟੇ।
ਜੋ ਇਹੁ ਕਾਜ ਸੁਧਾਰਹਿ ਮੇਰਾ।
ਤਿਸ ਤੇ ਅਪਰ ਭਲਾ ਨਹਿਂ ਹੇਰਾ ॥੧੨॥
ਸਭ ਮਹਿਂ ਬ੍ਰਿਧਹਿ[1] ਸੁ ਮੋਹਿ ਅਗਾਰੀ। [1]ਵਧੇਗਾ।
ਤਿਸ ਕੀ ਆਨ ਮਾਨਿ ਹੌਂ ਭਾਰੀ।
ਬਡ ਸੰਕਟ ਇਹੁ ਗਢ ਕੋ ਪਰਯੋ।
ਟੂਟਯੋ ਨਹੀਂ ਜੁਧ ਬਡ ਕਰਯੋ ॥੧੩॥
ਭੇਦ ਨਹੀਂ[1] ਰਜਪੂਤਨ ਮਾਂਹਿ। [1]ਪਾਟਕ ਨਹੀਂ ਹੈ।
ਅਪਰ ਉਪਾਉ ਬਨਹਿ ਕੋ ਨਾਂਹਿ।
ਪੀਰ ਫਕੀਰ ਅਪਰ ਜੇ ਕੋਈ।
ਜਿਸ ਕੋ ਕਹਯੋ ਬਾਕ ਫੁਰਿ ਹੋਈ ॥੧੪॥
ਸੋ ਖੋਜਹੁ ਚਾਰਹੁਂ ਦਿਸ਼ ਮਾਂਹਿ।
ਜਹਾਂ ਸੁਨਹੁ ਪਰਖਹੁ ਤਹਿਂ ਜਾਹਿ[†]। [†]ਪਾ:-ਜਹਾਂ ਸੁਨਹੁ ਤਹਾਂ ਹੀ ਜਾਹਿਂ।
ਜਿਮ ਪ੍ਰਸੰਨ ਹੁਇ ਕਰੁਨਾ ਕਰਈ।

ਮੈਂ ਸਭਿ ਜੁਤਿ ਤਿਸ ਕੇ ਅਨੁਸਰਈ ॥੧੫॥
ਐਸੋ ਖੋਜ ਬਤਾਵਹਿ ਮੋਹੀ।
ਅਧਿਕ ਹਿਤੂ ਤਿਹ ਸਮਨਹਿਂ ਹੋਹੀ।
ਇਸ ਸੰਦੇਹ ਗਰਤ ਮਹਿਂ ਗਿਰਯੋ।
ਕਰਹਿ ਨਿਕਾਸਨ ਜੋ ਹਿਤ ਭਰਯੋ' ॥੧੬॥
ਇਮ ਸੁਨਿ ਕੈ ਸਭਿ ਲਗੇ ਬਿਚਾਰਨ।
-ਅਸ ਪੂਰਨ ਕੋ[1] ਕਰਹਿਂ ਨਿਹਾਰਨ[2]-।

[1]ਐਸਾ ਪੂਰਾ ਕੌਣ ਹੈ। [2]ਉਸਨੂੰ) ਲੱਭੀਏ।

ਕਿਸ ਹੂੰ ਨੇ ਕੋ ਪੀਰ ਬਤਾਵਾ।
ਨਹਿਂ ਪਸੰਦ ਅਕਬਰ ਕੀ ਆਵਾ ॥੧੭॥
ਕਹਨ ਲਗਯੋ 'ਇਸ ਤੇ ਭਿ ਬਡੇਰੇ।
ਪ੍ਰਿਥਮ ਮਨਾਏ ਪੀਰ ਘਨੇਰੇ।
ਕਿਸਹੂੰ ਤੇ ਨ ਸਰਯੋ ਮਮ ਕਾਮੂ।
ਭਏ ਨਿਫਲ ਖਰਚੇ ਬਹੁ ਦਾਮੂ' ॥੧੮॥
ਗੁਰ ਘਰ ਕੋ ਇਕ ਸਿੱਖ ਮਹਾਨਾ[†]।

[†]ਮਹਿਮਾ ਪ੍ਰਕਾਸ਼ ਵਿਚ ਇਹ ਗੱਲ ਨਹੀਂ ਲਿਖੀ ਕਿ ਕਿਸੇ ਸਿੱਖ ਨੇ ਅਕਬਰ ਨੂੰ ਪ੍ਰੇਰਨਾ ਕੀਤੀ, ਤੇ ਖਾ: ਤਵਾ: ਲਿਖਦੀ ਹੈ ਕਿ ਦੋ ਸਰਦਾਰਾਂ ਤਾਹਰਬੇਗ ਖਾਂ ਸੂਬਾ ਲਾਹੌਰ ਤੇ ਟੋਡਰ ਮੱਲ ਦੀਵਾਨ ਨੇ ਸਲਾਹ ਦਿੱਤੀ। ਮਹਿਮਾ ਪ੍ਰਕਾਸ਼ ਲਿਖਦਾ ਹੈ ਕਿ ਪਾਤਸ਼ਾਹ ਨੇ ਆਪ ਹੀ ਚੇਤੇ ਕੀਤਾ। ਦੂਸਰੀ ਗੱਲ ਮਹਿਮਾ ਪ੍ਰਕਾਸ਼ ਵਿਚੋਂ ਸਪਸ਼ਟ ਹੈ ਕਿ ਸਤਿਗੁਰ ਨੇ ਚਤੌੜ ਫਤਹਿ ਹੋਣ ਦਾ ਵਰ ਨਹੀਂ ਦਿੱਤਾ। ਕੇਵਲ ਇਹ ਕਿਹਾ ਹੈ:- 'ਜਬ ਟੂਟੇ ਗੜ੍ਹ ਫਤਹਿ ਹੋਇ ਜਾਇ' ਕਿ ਜਦੋਂ ਬਾਵਲੀ ਦਾ ਕੜ ਟੁੱਟਣਾ ਹੈ ਉਦੋਂ ਕਿਲਾ ਟੁੱਟਣਾ ਹੈ। ਇਸਦਾ ਮਤਲਬ ਇਹ ਨਿਕਲਦਾ ਹੈ ਕਿ ਸਤਿਗੁਰ ਨੇ ਇਕ ਹੋਣਹਾਰ ਨੂੰ ਜਿਸਦਾ ਹੋਰ ਜੀਵਾਂ ਨੂੰ ਪਤਾ ਨਹੀਂ ਅਗੰਮ ਵਾਚ ਕੇ ਪਹਿਲੋਂ ਸਮਾਂ ਦੱਸਿਆ ਹੈ, ਵਰ ਸ੍ਰਾਪ ਕੁਛ ਨਹੀਂ ਦਿੱਤਾ। ਵਿਸੇਸ਼ ਲਈ ਦੇਖੋ ਪੰਨਾ ੧੬੭੩ ਦੀ ਟੂਕ[+]।

ਸ਼ਾਹੁ ਬਾਕ ਤਿਨ ਭੀ ਸੁਨਿ ਕਾਨਾ।
ਸਹਤਿ ਸੰਦੇਹੁ[1] ਕਹਿਨ ਕੋ ਹੋਇ।

[1]ਮਤਾਂ ਮੰਨੇ ਕਿ ਨਾ ਮੰਨੇ) ਇਸ ਸੰਸੇ ਸਹਤ ਕਹਣ ਲਈ (ਉੱਦਤ) ਹੋਯਾ।

-ਇਹੁ ਹੈ ਤੁਰਕ ਸ਼੍ਰਧਾਲੂ ਨ ਕੋਇ[1] ॥੧੯॥

[1]ਸ਼ਰਧਾ ਵਾਲਾ ਨਹੀਂ ਹੈ।

ਗੁਰ ਘਰ ਪਰ ਕਿਮਿ ਸਿਦਕ ਧਰੇ ਹੈ।
ਰਿਦੇ ਨੰਮ੍ਰਿ ਕਿਮ ਸੀਸ ਕਰੇ ਹੈ।
ਗੁਰ ਕੋ ਨਿਮਹਿਂ ਪਾਇ ਬਡਿਆਈ।
ਗੁਰ ਕੋ ਨਿਮਹਿ ਸੁ ਇੱਛ ਪੁਰਾਈ- ॥੨੦॥
ਏਵ ਬਿਚਾਰ ਏਕ ਦਿਨ ਰਾਤਿ।

ਪੁਨਿ ਨਿਸ਼ਚੈ ਚਿਤ ਕੀਨਸਿ ਬਾਤ।
-ਏਕ ਬਾਰ ਮੈਂ ਇਸ ਕੋ ਕਹੋਂ।
ਸਤਿਗੁਰ ਕੋ ਪ੍ਰਤਾਪ ਜਸ ਲਹੋਂ[1] ॥੨੧॥ [1]ਜੈਸਾ ਮੈਂ ਜਾਣਦਾ ਹਾਂ।
ਇਸ ਕੇ ਭਲੇ ਭਾਗ ਲੇ ਮਾਨ।
ਨਾਂਹਿ ਤ ਪਾਵੈ ਕਸ਼ਟ ਮਹਾਂਨ-।
ਇਮਿ ਬਿਚਾਰ ਕੈ ਚਿਤ ਦ੍ਰਿੜ ਕਰਿ ਕੈ।
ਗਯੋ ਸ਼ਾਹੁ ਢਿਗ ਖਰੋ ਨਿਹਰਿ ਕੈ ॥੨੨॥
ਕਰ ਤਸਲੀਮ[1] ਸਮੁਖ ਕਰਿ ਨੈਨ। [1]ਸਲਾਮ।
'ਸ਼ਾਹਨਸ਼ਾਹ ! ਸੁਨਹੁ ਮਮ ਬੈਨ।
ਨਿਮਕ ਤੁਮਾਰੋ ਹਮ ਨਿਤ ਖਾਤਿ।
ਭਲੋ ਚਹਤਿ ਹੈਂ ਚਿਤ ਦਿਨ ਰਾਤਿ ॥੨੩॥
ਜਗ ਗੁਰ ਨਾਨਕ ਪ੍ਰਥਮ ਭਏ ਹੈਂ।
ਸਭਿਹਿਨਿ ਸ਼ੁਭ ਉਪਦੇਸ਼ ਦਏ ਹੈਂ।
ਹਿੰਦੂ ਤੁਰਕ ਦੁਊ ਜਿਸ ਮਾਨਹਿਂ।
ਗੁਰੂ ਪੀਰ ਜਿਸ ਨਾਮ ਬਖਾਨਹਿਂ ॥੨੪॥
ਅਜ਼ਮਤਿ ਮੈਂ ਪੂਰਨਿ ਸਭਿ ਭਾਂਤੀ।
ਜਿਸ ਕੇ ਸਮਸਰ ਨਹਿਂ ਕਿਸੁ ਬਾਤੀ।
ਕਰਾਮਾਤ ਸਭਿ ਥਾਨ ਲਗਾਈ।
ਪੀਰ ਮੀਰ ਨੰਮ੍ਰੇ ਅਗੁਵਾਈ[1] ॥੨੫॥ [1]ਅੱਗੇ ਝੁਕੇ।
ਜ਼ਾਹਰ ਸਭਿ ਜਹਾਨ ਮਹਿਂ ਹੋਵਾ।
ਜਿਨ ਕੇ ਸਨਮੁਖ ਕੋ ਨ ਖਰੋਵਾ।
ਬਾਬਰ ਸ਼ਾਹ ਜੁ ਬਡੋ ਤੁਮਾਰੋ।
ਤਿਨ ਬਖਸ਼ਯੋ ਇਹੁ ਪਦ ਜੁ ਉਦਾਰੋ ॥੨੬॥
ਜਨਮਤਿ ਹੀ ਅਜ਼ਮਤਿ ਅਤਿ ਧਾਰੀ।
ਸੁਪਤਿ ਛਾਂਵ ਕਿਯ ਫਣ ਬਿਸਤਾਰੀ[1]। [1]ਸੁੱਤਿਆ ਤੇ ਛਾਂ ਕੀਤੀ। (ਸੱਪ ਨੇ) ਫਣ ਨੂੰ ਫੈਲਾਕੇ।
ਮਹਿਖਨ[1] ਚਰਿਕੈ ਖੇਤ ਉਜਾਰਾ। [1]ਮੱਝੀਆਂ ਨੇ।
ਛਿਨ ਮਹਿਂ ਕਿਯ ਹਰਿਆਵਲ ਸਾਰਾ ॥੨੭॥
ਅਨਿਕ ਮ੍ਰਿਤਕ ਭੀ ਕਰੇ ਜਿਵਾਵਨ।
ਜਹਿਂ ਤਹਿਂ ਬਿਚਰੇ ਜਸੁ ਅਤਿ ਪਾਵਨ।

ਕਰਾਮਾਤ ਧਾਰੀ ਜਗ ਜੇਤੇ।
ਗੋਰਖ ਆਦਿਕ ਸਿਧ ਗਨ ਕੇਤੇ ॥੨੮॥
ਤੁਰਕਨ ਬਿਖੈ ਪੀਰ ਅਜ਼ਮਤੀ।
ਮਤੀ† ਬਿਲੰਦ, ਦ੍ਵੈਤ ਚਿਤ ਹਤੀ। †ਪਾ:-ਅਤੀ।
ਸ਼ੱਮਸ[1] ਆਦਿ ਜਿਨਹੁਂ ਦਿਨ ਨਾਥ[2]। [1]ਸ਼ੱਮਸ ਤਬਰੇਜ਼। [2]ਸੂਰਜ।
ਤਰੈ ਉਤਾਰਜੋ ਬੋਲਨ ਸਾਥ[1] ॥੨੯॥ [1]ਕਹਿਨ ਨਾਲ ਹੀ।
ਸ੍ਰੀ ਗੁਰ ਸਭਿ ਸੋਂ ਚਰਚਾ ਕਰੇ।
ਅਜ਼ਮਤ ਕੋ ਦਿਖਾਇ ਕਰਿ ਤਰੇ[1]†। [1]ਨੀਵੇਂ ਕੀਤੇ। †ਵਿਚਾਰ ਲਈ ਦੇਖੋ ਸ੍ਰੀ ਗੁਰ ਨਾਨਕ ਪ੍ਰਕਾਸ਼ ਉੱਤਰਾਰ੍ਧ ਅਧਜਾਯ ੩੭।
ਕੇਤਿਕ ਗਿਨੀਏਂ ਜਗਤ ਮਝਾਰੇ।
ਦਰਸ਼ਨ ਦੇ ਕਰਿ ਨਰ† ਨਿਸਤਾਰੇ ॥੩੦॥ †ਪਾ:-ਜਗ।
ਖਲਕ ਬਿਖੈ ਅਸ ਠੌਰ ਨ ਕੋਈ।
ਸ੍ਰੀ ਨਾਨਕ ਕੋ ਲਖੈ ਨ ਜੋਈ।
ਜਿਨ ਕੇ ਹਿੰਦੂ ਤੁਰਕ ਸਮਾਨ।
ਮੋਖ ਪੰਥ ਉਪਦੇਸ਼ਤਿ ਦਾਨ ॥੩੧॥
ਕਹੌਂ ਕਹਾਂ ਲਗ ਤਿਨ ਕੀ ਕੀਰਤਿ।
ਬਿਦਤਿ ਜਗਤ ਸਗਰੇ ਬਿਸਤੀਰਤਿ।
ਰਾਵਰ ਕੇ ਸਮੀਪ ਉਮਰਾਵ।
ਬੂਝਿ ਪਿਖਹੁ ਸਭਿ ਲਖੈਂ ਪ੍ਰਭਾਵ ॥੩੨॥
ਤੇ ਬੈਕੁੰਠ ਲੋਕ ਜਬਿ ਗਏ।
ਗਾਦੀ ਪਰ ਗੁਰ ਅੰਗਦ ਥਿਏ।
ਮਨ ਇੰਦ੍ਰੈ ਕੋ ਜੀਤਨ ਹਾਰੇ।
ਹਾਰੇ ਸ਼ੱਤ੍ਰੂ ਜਿਨਹੁਂ ਅਗਾਰੇ ॥੩੩॥
ਅਤਿ ਗੰਭੀਰ ਧੀਰ ਧਰਮਾਤਮ।
ਕੋ ਕਹਿ ਸਕਿ ਹੈ ਤਿਨਹੁਂ ਮਹਾਤਮ।
ਕਰਾਮਾਤ ਸ੍ਰੀ ਨਾਨਕ ਕੇਰੀ।
ਲਈ ਛਪਾਇ ਨਹੀਂ ਕਿਨ ਹੇਰੀ ॥੩੪॥
ਅਪਨ ਸਥਾਨ ਥਾਪ ਕੈ ਆਪ।
ਜ਼ਾਹਰ ਕਰਿ ਜਹਾਨ ਪਰਤਾਪ।
ਦੇਵ ਲੋਕ ਮਹਿਂ ਗਏ ਗੁਸਾਈਂ।
ਗਾਦੀ ਪਰ ਤਿਨ ਤੇ ਪਿਛਵਾਈ ॥੩੫॥

ਅਮਰਦਾਸ ਹੈ ਤ੍ਰਿਤੀਓ ਰੂਪ।
ਬੈਸ ਬ੍ਰਿੱਧ ਮੁਖ ਜੋਤਿ ਅਨੂਪ।
ਜਿਨਹੁਂ ਪ੍ਰਤੱਗਜਾ ਅਚਰਜ ਕੇਰੀ।
-ਆਇ ਬਸਹਿ ਜੋ ਹਮਰੀ ਪੁਰੀ ॥੩੬॥
ਦੇਖਤਿ ਮਾਤ ਪਿਤਾ ਕੇ ਤਾਤ।
ਮਰਹਿਂ ਨਹੀਂ ਜੀਵਹਿਂ ਕੁਸ਼ਰਾਤ[1]-।
ਕਰਾਮਾਤ ਇੱਤਜਾਦਿ[†] ਅਨੇਕ।
ਬਿਦਤਿ ਜੁਗਤ ਮਹਿਂ ਸਹਤ ਬਿਬੇਕ ॥੩੭॥
ਆਗੈ[†] ਥਿੱਤਿ ਨਿਤਿ ਰਿਧਿ, ਸਿਧਿ, ਨਿੱਧ।
ਮੁਖ ਕੋ ਦੇਖਹਿਂ ਸਕਲ ਸਮ੍ਰਿੱਧਿ[1]।
ਜਨ ਅਨੇਕ ਜਿਨ ਕੀਨ ਨਿਹਾਲ।
ਕਹੈਂ ਜੁ ਮੁਖ, ਹੁਇ ਸੋ ਤਤਕਾਲ' ॥੩੮॥
ਸੁਨਿ ਕਰਿ ਅਕਬਰ ਅਚਰਜ ਮਾਨਾ।
ਰਿਦੈ ਚਾਹਿ ਕਰਿ ਬਾਕ ਬਖਾਨਾ।
'ਕੌਨ ਦੇਸ਼ ਪੁਰਿ ਕੌਨ ਸਥਾਨਾ?
ਨੇਰੇ ਕਿਧੌਂ ਦੂਰ ਪਰਮਾਨਾ? ॥੩੯॥
ਤਿਨ ਤੇ ਬਰ ਲੇਵਨ ਕੇ ਕਾਰਨ।
ਗੁਰ ਸੇਵਕ! ਤੁਮ ਕਰੋ ਉਚਾਰਨ।'
ਸੁਨਿ ਕੈ ਹਾਥ ਜੋਰਿ ਗੁਰਦਾਸ।
ਕਹਤਿ ਭਯੋ ਅਕਬਰ ਕੇ ਪਾਸ ॥੪੦॥
'ਸ਼ਾਹਨਸ਼ਾਹ! ਸੁਨਹੁ, ਇਸ ਥਲ ਤੇ।
ਅਹੈ ਦੂਰ ਬਹੁ, ਮਾਰਗ ਚਲਤੇ।
ਰਾਵਰ ਕੋ ਨ ਬਨਹਿਂ ਅਬਿ ਜਾਨੋ।
ਦਿੱਲੀ ਪੁਰਿ ਤੇ ਨਿਕਟ ਸੁ ਜਾਨੋ ॥੪੧॥
ਲਵਪੁਰਿ ਕੇ[†] ਹੈ ਬਹੁਤ ਸਮੀਪ।
ਨਦੀ ਬਿਪਾਸਾ, ਹੇ ਅਵਨੀਪ!
ਗੋਇੰਦਵਾਲ ਤੀਰ ਤਿਸੁ ਅਹੈ।
ਅਮਰਦਾਸ ਗੁਰ ਤਿਹ ਠਾਂ ਰਹੈ ॥੪੨॥
ਅਬਹਿ ਮਾਤਬਰ[1] ਰਾਵਰ ਕੇਰ।

[1]ਸੁਖ ਅਨੰਦ ਦੇ ਨਾਲ।
[†]ਪਾ:-ਇਸ ਆਦਿ।
[†]ਪਾ:-ਅੱਗ੍ਰੈ।
[1]ਵਿਭੂਤੀਆਂ।
[†]ਪਾ:-ਤੇ।
[1]ਇਤਬਾਰ ਵਾਲਾ।

ਪਹੁੰਚਹਿ ਤਿਨ ਢਿਗ ਕਰਹਿ ਅਦੇਰ[1]।
ਅਨਿਕ ਉਪਾਇਨ ਕੋ ਲੈ ਜਾਇ।
ਤੁਮਰੀ ਦਿਸ਼ ਤੇ ਬਿਨੈ ਸੁਨਾਇ ॥੪੩॥

[1]ਦੇਰ ਨਾ ਕਰੇ।

ਸ਼ਰਧਾਲੂ ਹੁਇ ਭਾਵ ਮਹਾਂਨਾ[1]।
ਅਰਜ਼ ਗੁਜ਼ਾਰਹਿ ਗਰਜ ਸੁਜਾਨਾ[1]†।
ਤਬਿ ਜੋ ਕਰਹਿਂ ਬਾਕ ਗੁਰ ਪੂਰੇ।
ਪੂਰਨ ਹੋਇਂ ਜ਼ਰੂਰ ਜ਼ਰੂਰੇ ॥੪੪॥

[1]ਬੜੇ ਪ੍ਰੇਮ ਨਾਲ।
[1](ਉਹ) ਸੁਜਾਨ ਗਰਜ ਸੁਨਾਵੇ। †ਪਾ:-ਗੁਰ ਜਸ ਜਾਨਾ।

ਜਬਹਿ ਪਠਾਵਨ ਕਰਿ ਹੋ ਕੋਇ।
ਤਬਿ ਤੁਮ ਹਾਥ ਜੋਰਿ ਕੈ ਦੋਇ।
ਸ਼੍ਰੀ ਗੁਰ ਅਮਰਦਾਸੁ ਲੇ ਨਾਮ।
ਮੁਖ ਸਨਮੁਖ ਕਰਿ ਕੈ ਤਿਨ ਧਾਮ ॥੪੫॥

ਅਪਨੋ ਕਾਜ ਚਿਤਵ ਕਰਿ ਮਨ ਮੈਂ।
ਤਸਲੀਮਾਤ[1] ਕਰਹੁ ਤਿਸੁ ਛਿਨ ਮੈਂ।
ਕਰਹੁ ਆਜ ਤੇ ਐਸੀ ਬਾਤ।
ਗਮਨੈ ਮਾਰਗ ਦਿਨ ਅਰੁ ਰਾਤਿ ॥੪੬॥

[1]ਅਦਮ ਨਾਲ ਸਲਾਮ।

ਜਾਚਹਿ ਜਬਹਿ ਜਾਇ ਕਰਿ ਜੋਇ।
ਨਿਸ਼ਚੈ ਕਾਰਜ ਤੁਮਰੋ ਹੋਇ।
ਪੁਨ ਆਗੈ[1] ਸਤਿਗੁਰੂ ਮਨਾਵਹੁ।
ਮਨ ਬਾਂਛਤਿ ਫਲ ਤਿਨ ਤੇ ਪਾਵਹੁ' ॥੪੭॥

[1]ਫਿਰ ਅਗੋਂ ਨੂੰ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸਿੱਖ ਵਾਕ ਅਕਬਰ' ਪ੍ਰਸੰਗ ਬਰਨਨੰ ਨਾਮ ਖਸ਼ਟਮੇ ਅੰਸੂ ॥੬॥

## ੭. [ਗੜ੍ਹ ਦੀ ਜੈ ਦਾ ਵਾਕ ਹੋਣਾ]

੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੮

ਦੋਹਰਾ:

ਸੁਨਿ ਅਕਬਰ ਸ਼ਰਧਾ ਧਰੀ,
ਕਹਿਨ ਲਗ੍ਯੋ ਸਭਿ ਮਾਂਹਿ।
'ਮੱਕੇ ਤੇ ਹਾਜੀ ਅਏ,
ਅਪਰ ਮੁਜਾਵਰ ਆਹਿ[1]† ॥੧॥ [1]ਪੁਜਾਰੀ ਹੈਸਨ। †ਪਾ:-ਤਾਂਹਿ।

ਚੌਪਈ:

ਤਿਨਹੁਂ ਮੋਹਿ ਢਿਗ ਕਹੀ ਸੁਨਾਇ।
-ਸ਼੍ਰੀ ਨਾਨਕ ਪਹੁੰਚੇ ਤਿਸੁ ਥਾਇ।
ਤਹਿਂ ਮਕਾਨ ਕੀ ਦਿਸ਼ ਕਰਿ ਚਰਨ।
ਸੁਪਤੇ ਨਿਸਾ ਪਰੇ ਢਿਗ ਧਰਨਿ[1] ॥੨॥ [1]ਰਾਤ ਪਈ ਤੇ ਧਰਤੀ ਤੇ ਸੁੱਤੇ।
ਜੀਵਨ ਗਯੋ ਮੁਜਾਵਰ ਹੇਰਿ।
ਕਹੇ ਕ੍ਰੂਰ ਬਚ ਗਹਿ ਕਰਿ ਪੈਰ।
ਕਰੇ ਘਸੀਟਨ ਤਹਿਂ ਤੇ ਜਬੈ।
ਦਰ ਮਕਾਨ[1] ਤਿਸ ਦਿਸ਼ ਭਾ ਤਬੈ- ॥੩॥ [1]ਕਾਅਬੇ ਦਾ ਬੂਹਾ।
ਮੁਸਲਮਾਨ ਭੀ ਮਾਨਹਿਂ ਤਿਨ ਕੋ।
ਇਕ ਸਮ ਜਸ ਬਜਾਪ੍ਯੋ ਜਗੁ ਜਿਨ ਕੋ।
ਤਿਨ ਤੇ ਮੈਂ ਅਬਿ ਹੋਇ ਸਨਾਥ[1]। [1]ਨਿਹਾਲ।
ਕਾਰਜ ਪੁਰਵੋਂ ਧਰਿ ਪਗ ਮਾਥ' ॥੪॥
ਇਮ ਕਹਿ ਤਜਾਰ ਕੀਨ ਬੁਧਿਵਾਨ।
ਪਢ੍ਯੋ ਪਾਰਸੀ ਇਲਮ ਮਹਾਂਨ।
ਨਿਤਿ ਸਤਿਸੰਗੀ, ਮਾਧੁਰ ਕਹੈ।
ਬਿਮਲ ਰਿਦਾ ਜੋ ਸਭਿ ਬਿਧਿ ਲਹੈ ॥੫॥
ਸਾਥ ਉਪਾਇਨ ਉੱਤਮ ਦੀਨਸਿ।
ਜ਼ਰੀ ਵਸਤ੍ਰ ਪਸ਼ਮੰਬਰ ਲੀਨਸਿ।
ਇੱਤਜਾਦਿਕ ਲੇ ਦਰਭ ਘਨੇਰਾ।
ਚਲ੍ਯੋ ਗੁਰੂ ਦਿਸ਼ ਭਾਵ ਬਡੇਰਾ ॥੬॥
ਪੁਨ ਅਕਬਰ ਨੇ ਸਿੱਖ ਸੋਂ ਕਹ੍ਯੋ।
'ਗੁਰੂ ਬ੍ਰਿਤਾਂਤ ਸਰਬ ਤੈਂ ਲਹ੍ਯੋ।
ਤੂੰ ਭੀ ਗਮਨਹੁਂ ਇਸ ਕੇ ਸਾਥ।

ਮਮ ਦਿਸ਼ ਤੇ ਟੇਕਹੁ ਪਗ ਮਾਥ ॥੭॥
ਜਥਾ ਬਚਨ ਸ਼੍ਰੀ ਮੁਖ ਤੇ ਕਹੈਂ।
ਤੁਮ ਸੰਗ ਬਹੁਤ ਸਾਂਢਨੀ[1] ਅਹੈਂ। — [1]ਊਠਣੀਆਂ।
ਅਤਿਸ਼ੈ ਤੁਰਤ ਪਠਾਵਹੁ ਸੁਧਿ ਕੋ[1]। — [1]ਮੈਨੂੰ ਖਬਰ ਅਤੀ ਛੇਤੀ ਘੱਲੋ।
ਸੇਵਹੁ ਸਤਿਗੁਰ ਕਰਿ ਸੁਧਿ ਬੁਧਿ ਕੋ[11] ॥੮॥ — [1]ਕਰਕੇ ਬੁੱਧੀ ਪਵਿੱਤ੍ਰ।
ਅਕਬਰ ਤੇ ਰੁਖਸਦ ਹੁਇ ਚਲੇ।
ਕਰਤਿ ਉਤਾਇਲ ਮਾਰਗ ਢਲੇ।
ਲਘੁ ਬਿਸਰਾਮਹਿਂ ਗਮਨੈਂ ਦੂਰ[1]। — [1]ਥੋਹੜਾ ਆਰਾਮ ਕਰਦੇ ਹਨ ਅਤੇ ਦੂਰ ਚਲੇ ਜਾਂਦੇ ਹਨ ਭਾਵ ਬਹੁਤਾ ਸਫਰ ਕਰਦੇ ਹਨ।
ਜਾਇ ਪਹੂੰਚੇ ਗੁਰੂ ਹਜ਼ੂਰ ॥੯॥
ਗੋਇੰਦਵਾਲ ਸਿਵਰ ਕਰਿ ਦੀਨਿ।
ਸਗਰੀ ਭੇਟ ਹਾਥ ਧਰਿ ਲੀਨਿ।
ਸ਼੍ਰੀ ਗੁਰ ਅਮਰਦਾਸ ਨਿਜ ਥਾਇਂ।
ਬਡੀ ਬਾਪਿਕਾ ਕਹੁ ਬਨਵਾਇਂ ॥੧੦॥
ਬੈਠਹਿਂ ਆਪ ਜਾਇ ਕਰਿ ਤਹਾਂ।
ਸ਼ਿਲਪੀ[1] ਕਾਰ ਸਵਾਰਹਿਂ ਜਹਾਂ। — [1]ਕਾਰੀਗਰ।
ਸ਼੍ਰੀ ਮੁਖ ਤੇ ਫੁਰਮਾਵਹਿਂ ਜਯੋਂ ਜਯੋਂ।
ਬਯੋਂਤ ਬਨਾਵਹਿਂ ਸਿਲਪੀ ਤਯੋਂ ਤਯੋਂ ॥੧੧॥
ਅਨਿਕ ਜਤਨ ਕੋ ਕਰਤੇ ਅਹੈਂ।
ਮਨੁਜ ਸੈਂਕਰੇ ਨਿਸ ਦਿਨ ਰਹੈਂ।
ਹੋਈ ਰਹਤਿ ਭੀਰ ਚਹੁੰਫੇਰੇ।
ਘਨੇ ਮਿਹਨਤੀ, ਸਿੱਖ ਘਨੇਰੇ ॥੧੨॥
ਅਨਿਕ ਦੇਸ਼ ਤੇ ਸੰਗਤਿ ਆਵੈ।
ਦਰਸ਼ਨ ਦਰਸ ਕਾਮਨਾ ਪਾਵੈ।
ਤਿਸੁ ਦਿਨ ਭੋਰ ਹੋਤਿ ਜਬਿ ਆਏ।
ਬੈਠੇ ਗੁਰ ਮਸਨੰਦ[1] ਬਿਛਾਏ ॥੧੩॥ — [1]ਗਦੀ, ਤਖਤ। [ਅ਼: ਅਸਨਦ]
ਦੇਸ਼ ਦੇਸ਼ ਤੇ ਸਿਖ ਚਲਿ ਆਇ।
ਧਰੈਂ ਉਪਾਇਨ ਸੀਸ ਨਿਵਾਇ।
ਬੈਠੇ ਸਬਦ ਗਾਵਨੋ ਹੋਤਿ।
ਗੁਰ ਸਿੱਖੀ ਕਹੁ ਕਰਤਿ ਉਦੋਤਿ ॥੧੪॥

ਇਤਨੇ ਮਹਿਂ ਅਕਬਰ ਕੇ ਮਾਨਵ।
ਆਏ ਸੰਗ ਉਪਾਇਨਿ ਠਾਨਵ।
ਹਾਥ ਜੋਰ ਧਰਿ ਦੀਨ ਅਗਾਰੀ।
ਹੋਇ ਦੀਨ ਮਨ ਬੰਦਨ ਧਾਰੀ ॥੧੫॥
ਗੁਰ ਪੂਛੇ† 'ਤੁਮ ਕਿਤ ਤੇ ਆਏ? †ਪਾ:-ਬੂਝੇ।
ਭੇਟ ਮੋਲ ਬਹੁ ਬਸਤੂ ਲ੍ਯਾਏ।
ਕੋ ਕਾਰਜ ਗੁਰ ਪੁਰਜੋ ਤੁਮਾਰੋ?
ਕੈ ਜਾਚਨ ਕੋ ਚਹਤਿ, ਉਚਾਰੋ' ॥੧੬॥
ਸੁਨਿ ਕੈ ਨਵੀਸਿੰਦ[1] ਕਰ ਜੋਰੇ। [1]ਮੁਨਸ਼ੀ ਨੇ।
'ਸ਼ਹਨਸ਼ਾਹ† ਤੁਮ ਚਰਨ ਨਿਹੋਰੇ[1]। [1]ਭਾਵ ਅਕਬਰ ਨੇ ਚਰਨਾਂ ਵਿਚ ਬੇਨਤੀ ਕੀਤੀ ਹੈ। †ਪਾ:-ਸ਼ਾਹਸ਼ਾਹ।
ਰਾਵਰਿ ਨਿਕਟਿ ਪਠਾਵਨ ਕੀਨੇ।
ਜਸ ਤੁਮਰੋ ਸ਼੍ਰਵਨਨ ਸੁਨਿ ਲੀਨੇ ॥੧੭॥
ਪਠੀ ਉਪਾਇਨ ਸ਼ਰਧਾ ਧਰਿ ਕੈ।
ਬਾਰਿ ਬਾਰਿ ਬਹੁ ਬਿਨੈ ਉਚਰਿ ਕੈ।
ਸਭਿ ਪੀਰਨ ਤੇ ਹੋਇ ਨਿਰਾਸੇ।
ਪਠਜੋ ਹਮਹਿਂ ਕੋ ਰਾਵਰਿ ਪਾਸੇ ॥੧੮॥
ਕੀਰਤਿ ਸ਼੍ਰੀ ਨਾਨਕ ਕੀ ਸੁਨਿ ਕੈ।
ਗੁਰ ਅੰਗਦ ਕੀ ਗੁਰਤਾ ਗੁਨਿ ਕੈ।
ਰਾਵਰਿ ਕੀ ਮਹਿਮਾ ਕਹੁ ਮਾਨਿ।
ਪਠਜੋ ਹਮੈਂ ਅਕਬਰ ਸੁਲਤਾਨ ॥੧੯॥
ਕੀਨਸਿ ਦਿੱਲੀ ਤੇ ਪ੍ਰਸਥਾਨ।
ਬਿਗਰ ਪਰੈ ਰਜਪੂਤ ਮਹਾਨ।
ਤਹਾਂ ਜੰਗ ਐਸੋ ਕਛੁ ਹੋਵਾ।
ਗਨ ਸੁਭਟਨਿ ਕੋ ਰਣ ਥਲ† ਸੋ ਵਾ[1] ॥੨੦॥ [1]ਸੋ ਰਣਭਮਕਾ (ਹੋਈ ਹੈ) (ਅ) ਸੂਰਮਿਆਂ ਦਾ ਸਮੂਹ ਰਣ ਥਲ ਵਿਚ ਸੌਂ ਗਿਆ ਹੈ, ਭਾਵ ਬਹੁਤ ਮੋਏ ਹਨ। †ਪਾ:-ਬਲ।
ਤੋਪੈਂ ਬਹੁਤ ਬਰਖ ਚਲਿਵਾਈ।
ਧੂਮ ਧਾਰ[1] ਨਭ ਮਹਿਂ ਬਹੁ† ਛਾਈ। [1]ਧੂਆਂਧਾਰ। †ਪਾ:-ਰਹਿ।
ਅਨਿਕ ਸੁਰੰਗੈਂ ਖੋਦ ਉਡਾਈ।
ਲਾਖੌਂ ਜ੍ਵਾਲਾ ਬਮਣਿ[1] ਛੁਟਾਈ ॥੨੧॥ [1]ਬੰਦੂਕਾਂ।
ਨਿਕਸਹਿਂ ਵਹਿਰ ਦੁਰਗ ਤੇ ਰਾਜੇ।
ਬਜਹਿਂ ਜੁਝਾਊ ਦੁਹੁ ਦਿਸ਼ਿ ਬਾਜੇ।

ਜੋਧਾ ਭਿਰਹਿਂ ਪਰਸਪਰ ਘਨੇ।
ਲਰਹਿਂ ਮਰਹਿਂ ਗਿਰ ਸ਼੍ਰੋਣਿਤ ਸਨੇ
॥੨੨॥
ਇਸ ਬਿਧਿ ਮਚਹਿ ਘੋਰ ਸੰਗ੍ਰਾਮੁ।
ਲਾਖਹੁਂ ਨਰ ਪਹੁਂਚਹਿਂ ਜਮ ਧਾਮ।
ਅਨਿਕ ਉਪਾਉ ਸ਼ਾਹ ਕਰਿ ਰਹਜੋ।
ਗਢ ਚਿਤੌਰ ਕੋ ਕਯੋਹੁਂ ਨ ਲਹਜੋ[1]
॥੨੩॥

[1]ਭਾਵ ਕਿਸੇ ਤਰ੍ਹਾਂ ਜਿੱਤ ਨਹੀਂ ਸੱਕਿਆ।

ਸਭਿ ਪੀਰਨਿ ਕੇ ਬਾਕ ਸਿਮਰਿ ਕੈ।
ਰਹਜੋ ਸ਼ਾਹੁ ਅਚਰਜ ਉਰ ਧਰਿ ਕੈ।
ਕਾਰਜ ਸਰਜੋ ਨਾ ਜਬਿ ਕਿਸ ਭਾਂਤਿ।
ਸੁਨਿ ਤੁਮਰੀ ਕੀਰਤਿ ਅਵਿਦਾਤਿ
॥੨੪॥
ਬਚਨ ਆਪ ਕੇ ਸੁਨਿਬੇ ਕਾਰਨ।
ਪਠਜੋ ਉਤਾਇਲ ਕਾਜ ਸੁਧਾਰਨ।
-ਹਮ ਰਾਵਰਿ ਕੀ ਸ਼ਰਨੀ ਪਰੇ।
ਪੂਰਹੁ ਪੈਜਿ ਤਹਾਂ ਜਿਮਿ ਕਰੇ[1] ॥੨੫॥

[1]ਜਿਵੇਂ (ਕਹੋ) ਕਰੀਏ। (ਅ) ਜਿਵੇਂ ਹੋ ਸਕੇ [ਦੇਖੋ ਪਿੱਛੇ ਸਫ਼ਾ ੧੯੬੨ ਦੀ ਟੂਕ+।]

ਸ੍ਰੀ ਨਾਨਕ ਸੋਂ ਬਡੋ ਹਮਾਰੋ।
ਮਿਲਿ ਕਰਿ ਪਾਯੋ ਰਾਜ ਉਦਾਰੋ।
ਯਾਂ ਤੇ ਹਮ ਤਿਨ ਹੀ ਕੇ ਅਹੈਂ।
ਹਮਰੀ ਸ਼ਰਮ ਆਪ ਹੀ ਲਹੈਂ ॥੨੬॥
ਰਾਵਰ ਕੀ ਮੈਂ ਸੁਨੀ ਬਡਾਈ।
ਪਰੈਂ ਸ਼ਰਨਿ ਤਜਿ ਆਸ ਪਰਾਈ।
ਤਿਸ ਕੇ ਸਦਾ ਸਹਾਈ ਹੋਤਿ।
ਚਿੰਤਾ ਸਗਰੀ ਸੰਕਟ ਖੋਤਿ-' ॥੨੭॥
ਸ੍ਰੀ ਗੁਰ ਅਮਰਦਾਸ ਸੁਨਿ ਬੈਨ।
ਬ੍ਰਿੱਧ ਬੈਸ ਜਿਨਿ ਆਯੁਤ ਨੈਨ[1]।

[1]ਵਿਸ਼ਾਲ ਨੇਤ੍ਰ।

ਸ਼ਤ ਬਰਖਨ ਲੌਂ[1] ਪਹੁਂਚੇ ਜਾਇ।

[1]ਸੌ ਸਾਲ ਤਕ।

ਬਿਸਦ ਸ਼ਮਸ[1], ਬਰ ਬਦਨ ਸੁਹਾਇ
॥੨੮॥

[1]ਚਿੱਟਾ ਦਾੜ੍ਹਾ।

ਤਨ ਪ੍ਰਮਾਨ ਲਘੁ[1] ਜਿਨਿ ਕੋ ਅਹੈ।

[1]ਸਰੀਰ ਦਾ ਕੱਦ ਛੋਟਾ।

ਤਬਿ ਭੀ ਤਪ ਤਾਪਤਿ ਅਤਿ ਰਹੈਂ।
ਪੁਰਸ਼ੋਤਮ ਸਭਿ ਸੁਖ ਪਰਹਰਿ ਕੈ।
ਕਸਹਿਂ ਸਰੀਰ, ਕਸ਼ਟ ਨਿਤਿ ਧਰਿ ਕੈ ॥੨੯॥
ਸੁਨਿ ਕੈ ਸਿਖ ਕੇ ਬਾਕ ਸਦੀਨ[1]।
ਅਕਬਰ ਸ਼ਰਧਾ ਜਾਨਿ ਨਵੀਨ।
-ਦੂਰ ਦੇਸ਼ ਤੇ ਪਹੁੰਚੇ ਆਇ।
ਇਨ ਕੀ ਆਸਾ ਪੂਰਿ ਕਰਾਇ- ॥੩੦॥
ਇਮ ਮਨ ਠਾਨਿ ਮਹਾਂਨ ਕ੍ਰਿਪਾਲ।
ਬੋਲਤਿ ਭਏ ਬਾਕ ਤਿਸ ਕਾਲ।
'ਜਬਿ ਕੋ ਅਕਬਰ ਚਢ੍ਯੋ ਸੁਚੇਤ।
ਗਢ ਚਿਤੌਰ ਨਿਜ ਲੈਬੇ ਹੇਤ ॥੩੧॥
ਸਰਬ ਭਾਂਤਿ ਕਰਿ ਦਲ ਬਲ ਤਯਾਰੀ।
ਘੇਰ੍ਯੋ ਦੁਰਗ ਜਤਨ ਕਰਿ ਭਾਰੀ।
ਤਬਿ ਤੇ ਤਿਸੀ ਰੀਤਿ ਹਮ ਕੀਨਿ।
ਉੱਦਮ ਬਾਪੀ ਰਚਨ ਨਵੀਨ ॥੩੨॥
ਅਨਿਕ ਜਤਨ ਹਮ ਭੀ ਕਰਿ ਰਹੇ।
ਸਿਧਤਾ ਨਹਿਂ ਬਾਪੀ ਕੀ ਲਹੇ।
ਜਬਹਿ ਬਾਪਿਕਾ ਕੋ ਕੜ ਤੂਟੇ।
ਤਬਿ ਹੀ ਦਿਢ ਚਤੌਰ ਗਢ ਛੂਟੇ ॥੩੩॥
ਦੋਨਹੁਂ ਕਾਰਜ ਅਹੈਂ ਸਮਾਨ।
ਤਹਿਂ ਰਜਪੂਤ ਮਹਾਂ ਬਲਵਾਨ।
ਇਹਾਂ ਕਠੋਰ ਰੋਰ ਅਰ ਰਹੇ।
ਕਰੇ ਜਤਨ ਬਹੁ, ਭਗਨ ਨ ਲਹੇ ॥੩੪॥
ਤੈਸੇ ਤਹਾਂ ਨ੍ਰਿਪਤਿ ਭਟ ਭਾਰੀ।
ਸਰ[1] ਨਹਿਂ ਭਏ ਕਰਤਿ ਨਿਤ ਰਾਰੀ।
ਰੋਰਨ ਕੋ ਕਰ ਜਬਿ ਹਮ ਫੋਰੈਂ।
ਸ਼ਾਹੁ ਨਿਸੰਸੈ ਦਿਢ ਗਢ ਤੋਰੈ ॥੩੫॥
ਜਿਸੀ[†] ਮਾਸ ਕੋ ਪੱਖ੍ਯ ਜੁ ਹੋਇ।
ਤਿਥਿ ਅਰੁ ਵਾਰ ਏਕ ਹੀ ਜੋਇ।
ਤਿਸੀ ਜਾਮ ਕੀ ਘਟਿਕਾ ਇਕ ਮਹਿਂ।
ਟੂਟਹਿਂ ਦੋਨਹੁ ਸਮ, ਨਹਿਂ ਅਟਕਹਿਂ

[1]ਨਿਮ੍ਰਤਾ ਵਾਲੇ।

[1]ਫਤਹ।

[†]ਪਾ:-ਤਿਸੀ।

॥ ੩੬ ॥
ਆਗੈ ਪਾਛੇ ਕਾਜ ਨ ਸਰੈ।
ਤਿਸ ਹੀ ਸਮੈ ਸਿੱਧ ਜੁਗੁ ਕਰੈਂ†।'

†ਖਾਲਸਾ ਤਾਵਰੀਖ ਤੇ ਮੁਹੰਮਦ ਜ਼ਕਾਉੱਲਾ ਦੀ ਤਾਰੀਖ ਹਿੰਦੁਸਤਾਨ ਵਿਚ ਬਾਵਲੀ ਬਣਨ ਦਾ ਸੰਮਤ ੧੬੧੬ ਬਿਛ ਦਿੱਤਾ ਹੈ ਤੇ ਚਤੌੜ ਫਤੇ ਹੋਣ ਦਾ ਸੰਨ ਇਤਿਹਾਸਾਂ ਵਿਚ ਮਾਰਚ ੧੫੩੮ ਈਛ ਅਰਥਾਤ ੧੬੨੫ ਈਛ ਹੈ। ਇਸ ਹਿਸਾਬ ਪਤਾ ਲਗਦਾ ਹੈ ਕਿ ਉੱਪਰਲੀ ਸਾਖੀ ਨਹੀਂ ਹੋਈ।

ਇਮ ਸੁਨਿ ਕੈ ਦੋਨੋ ਬੁਧਿਵਾਨ।
ਰਿਦੈ ਕਤੂਹਲ[1] ਸਹਤ ਮਹਾਂਨਾ ॥ ੩੭ ॥
ਅਤਿ ਪ੍ਰਸੰਨਤਾ ਧਰਿ ਕਰਿ ਉਰ ਮੈਂ।
ਸ਼ਰਧਾ ਬਧੀ ਬਿਸਾਲੀ ਗੁਰ ਮੈਂ।
ਕਰ ਜੋਰੇ ਪਦ ਨਮੋ ਕਰੰਤੇ।
'ਸੱਤਜ, ਸੱਤਜ' ਮੁਖ ਤੇ ਉਚਰੰਤੇ ॥ ੩੮ ॥
ਸੁਨਿ ਗੁਰ ਵਾਕ ਸਿਵਰ ਮਹਿਂ ਆਏ।
ਸ਼ਾਹੁ ਕਾਜ ਸਿਧਿ ਲਖਿ ਹਰਖਾਏ।
'ਆਵਨ ਸਫਲ ਹਮਾਰੋ ਹੋਵਾ।
ਦਰਸ਼ਨ ਦਰਸੇ ਸੰਕਟ ਖੋਵਾ ॥ ੩੯ ॥
ਹਮ ਪਰ ਸ਼ਾਹੁ ਪ੍ਰਸੰਨੈ ਹੋਇ।
ਬਾਂਛਤਿ ਦਰਬ ਦੇਇ ਹੈ ਸੋਇ†।
ਅਤਿ ਦੁਖ ਸਾਗਰ ਸੰਸੈ ਮਾਂਹਿ[1]।
ਪਾਰਿ ਪਰਹਿ ਉਰ ਮੈਂ ਹਰਖਾਹਿ' ॥ ੪੦ ॥

[1]ਅਚਰਜਤਾ। [ਸੰਸ: ਕੌਤੂਹਲ]

†ਪਾ:-ਜੋਇ।

[1]ਸੰਸੇ ਰੂਪ ਸਮੁੰਦਰ ਦੇ ਦੁਖ ਵਿਚੋਂ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸ਼੍ਰੀ ਗੁਰ ਅਮਰਦਾਸ' ਪ੍ਰਸੰਗ ਬਰਨਨੰ ਨਾਮ ਸਪਤਮੋ ਅੰਸੂ ॥ ੭ ॥

## ੮. [ਚਿਤੌੜ ਗੜ੍ਹ ਛੁੱਟਣਾ]

੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੯

ਦੋਹਰਾ:

ਅਤਿ ਹਰਖਤਿ ਖਤ ਕੋ ਲਿਖਤਿ,
ਸਤਿਗੁਰ ਬਚ ਜਿਸ ਭਾਂਤਿ।
ਦਯੋ ਸਾਂਢਣੀ[1] ਕੋ ਤੁਰਤ,
ਕਹਯੋ 'ਗਮਹੁਂ ਦਿਨ ਰਾਤਿ' ॥੧॥

[1]ਸਾਂਢਣੀ ਸਵਾਰ।

ਚੌਪਈ:

ਲੇ ਖਤ ਤਬੈ ਉਤਾਇਲ ਧਾਯੋ।
ਨਿਸ ਦਿਨ ਚਲਤਿ ਜਾਨੁ ਬਦਲਾਯੋ[1]।
ਬਹੁਰ ਡਾਕ ਮਹਿਂ ਸੁਧਿ ਤਤਕਾਲ।
ਪਹੁੰਚਯੋ ਜਹਿਂ ਅਕਬਰ ਮਹਿਪਾਲ ॥੨॥

[1]ਸਵਾਰੀ ਬਦਲਦਾ।

ਕਾਗਦ ਮਹਿਂ ਜੋ ਲਿਖ ਕਰਿ ਪਠਯੋ[1]।
ਸ਼ਾਹੁ ਖੋਲ ਕੈ ਤਤਛਿਨਿ ਪਠਯੋ[1]।
ਹਰਖਮਾਨੁ ਹੁਇ ਬਹੁ ਮਨ ਮਾਂਹਿ।
ਸੋ ਜਾਨਯੋ ਜੋ ਸ੍ਰੀ ਮੁਖ ਪ੍ਰਾਹਿ ॥੩॥

[1]ਭੇਜਿਆ ਸੀ।
[1]ਪੜ੍ਹਿਆ।

ਮਨਹੁਂ ਕ੍ਰਿਪਨ ਕਹੁਂ ਪਾਰਸੁ ਪਾਵਾ।
-ਗਢਿ ਲੈਹੌਂ- ਬਿਸਵਾਸ[1] ਉਪਾਵਾ।
ਸ਼ਰਧਾ ਅਧਿਕ ਰਿਦੈ ਬਿਰਧਾਈ।
ਤਹਿਂ ਬੈਠੇ ਹੀ ਗ੍ਰੀਵ ਨਿਵਾਈ ॥੪॥

[1]ਭਰੋਸਾ।

ਕੌਤਕ[1] ਰਿਦ ਹ੍ਵੈ ਖਤ ਲਿਖਵਾਯੋ।
'ਤੁਮ ਨੇ ਲਿਖਯੋ, ਸੁ ਹਮ ਲਖਿ ਪਾਯੋ।
ਸ਼੍ਰੀ ਗੁਰ ਜੇ ਇਮ ਬਾਕ ਬਖਾਨਾ।
ਤੁਮ ਦੋਨੋ ਰਹਿਯਹੁ ਤਿਸ ਥਾਨਾ ॥੫॥

[1]ਪ੍ਰਸੰਨ।

ਬਾਪੀ ਕਰ ਟੂਟਨ ਕੇ ਹੇਤ।
ਕਰਹੁ ਜਤਨ ਧਨ ਬੁੱਧਿ ਸਮੇਤ।
ਜਿਮਿ ਉਦਪਾਨ[1] ਸਿੱਧਿ ਹੁਇ ਜਾਇ।
ਜਥਾ ਸ਼ਕਤਿ ਬਹੁ ਕਰਹੁ ਉਪਾਇ ॥੬॥

[1]ਬਾਵਲੀ।

ਸ਼ਿਲਪੀ ਚਾਤੁਰ[1] ਲੇਹੁ ਬੁਲਾਈ।
ਕਰਹਿ ਸ਼ੀਘ੍ਰਤਾ ਮੁਝ ਹਰਖਾਈ।'
ਖਤ ਦੇ ਕਰੀ ਤਿਸੈਂ ਤਕਰਾਈ।
'ਅਤਿ ਤੂਰਨ ਸੁਧਿ ਦਿਹੁ ਪਹੁੰਚਾਈ

[1]ਕਾਰੀਗਰ ਸਿਆਣੇ।

॥੭॥
-ਗਢ ਟੂਟੇ ਹਰਖਹਿ ਸੁਲਤਾਨ।
ਕਰਹਿ ਸਭਿਨਿ ਬਖ਼ਸ਼ੀਸ਼ ਮਹਾਨ-।'
ਚਲ੍ਯੋ ਸਾਂਢਣੀ ਪੌਣ ਸਮਾਨ।
ਗੋਇੰਦਵਾਲ ਦਈ ਸੁਧਿ ਆਨਿ ॥੮॥
ਜਾਨ੍ਯੋ ਤਿਨਹੁਂ ਸ਼ਾਹੁ ਭਿੱਪ੍ਰਾਯ[1]। [1]ਤਾਤਪਰਜ।
ਰਹਨ ਲਗੇ ਕਰਿ ਬਹੁਤ ਉਪਾਯ।
ਬ੍ਰਿੰਦ ਮਿਹਨਤੀ ਸ਼ਿਲਪੀ ਲਾਏ।
ਕੀਨਸਿ ਤਜਾਰ ਮਹਿਲ ਸਮੁਦਾਏ ॥੯॥
ਕਰ ਰੋਰਨ ਕੋ[1] ਅਟਕ੍ਯੋ ਤਰੇ। [1]ਰੋੜਾਂ ਦਾ ਕੜ।
ਭਗਨ ਖਨਹਿਂ[1] ਬਿਚ ਨਰ ਬਹੁ ਬਰੇ। [1]ਤੋੜਨ ਲਈ ਪੁੱਟਦੇ ਹਨ।
ਸ੍ਰੀ ਗੁਰ ਅਮਰਦਾਸ ਦਿਨ ਸਾਰੇ।
ਬੈਠਿ ਕਰਾਵਹਿਂ ਬਾਪੀ ਕਾਰੇ ॥੧੦॥
ਅਕਬਰ ਸ਼ਾਹੁ ਪਠੇ ਨਰ ਜੋਇ।
ਚਤੁਰ ਜਾਮ ਬੈਠੇ ਰਹਿਂ ਸੋਇ।
ਬੁਧਿ ਬਲ ਧਨ ਬਲ ਕਰਿਤੇ ਰਹੈਂ।
-ਸਿੱਧ ਉਤਾਇਲ ਹੁਇ- ਚਿਤ ਚਹੈਂ
॥੧੧॥
ਲੋਹਨ ਕੇ ਹੱਥਜਾਰਨ ਸਾਥ।
ਲਘੁ ਅਰ ਗਰਵ ਹਤਹਿਂ ਗਹਿ ਹਾਥ[1]। [1]ਛੋਟੇ ਵਡੇ ਮਾਰਦੇ ਹੈਨ ਹਥ ਵਿਖੇ ਫੜਕੇ।
ਬਹੁਤ ਕਟ੍ਯੋ ਥੋਰੋ ਰਹਿ ਗਯੋ।
ਟੂਟਨਿ ਕੋ ਸੁ ਤਜਾਰ ਜਬਿ ਭਯੋ ॥੧੨॥
ਗਢ ਚਤੌਰ ਉਤ ਅਕਬਰ ਹਰਖਾ।
ਕਰਿਵਾਵਤਿ ਭਾ ਗੁਲਕਨ ਵਰਖਾ।
ਤੋਪੈਂ ਬਡੀ ਜੰਜੈਲ ਜੰਬੂਰੇ।
ਨਿਕਟ ਦੁਰਗ ਹੁਇ ਦਾਗਤਿ ਸੂਰੇ
॥੧੩॥
ਹਲਾਹਲੀ ਕਰਿ ਰੌਰ ਮਚਾਏ।
ਸ਼ਕਤੀ[1] ਤੋਮਰ[2] ਖੜਗ ਉਠਾਏ। [1]ਬਰਛੀ। [2]ਨੇਜਾ, ਬਾਲਾ।
ਅਨਿਕ ਗੁਬਾਰਨ ਕੀ ਕਰਿ ਮਾਰੇ[1]। [1]ਅੰਧ ਧੁੰਦ ਦੀ ਬਹੁਤੀ ਮਾਰ ਕਰਦੇ ਹਨ। [ਅ਼: ਗ਼ੁਬਾਰ = ਮਿੱਟੀ ਵਾਲੀ ਹਵਾ] (ਅ) ਤੋਪ ਦੇ ਗੋਲਿਆਂ ਦੀ ਮਾਰ।
ਗਿਰਦ ਸੁਰੰਗੈਂ ਦੁਰਗ ਬਿਦਾਰੇ[1] ॥੧੪॥ [1]ਕਿਲ੍ਹੇ ਦੇ ਗਿਰਦ ਸੁਰੰਗਾਂ ਫੁਟਦੀਆਂ ਹਨ।

ਉਤ ਰਜਪੂਤ ਸਹੇ ਨਹਿਂ ਅੰਤਰਿ।
ਨਿਕਸੇ ਚਾਹਤਿ ਜੰਗ ਨਿਰੰਤਰ।
ਜੈਮਲ ਫੱਤਾ ਦੋਨਹੁਂ ਭ੍ਰਾਤ।
ਲਰੇ ਵਹਿਰ ਜੋਧਾ ਬੱਖਜਾਤ ॥੧੫॥
ਦਲ ਦੋਨਹੁਂ ਮਿਲਿ ਆਪਸ ਮਾਂਹੀ।
ਕਰਹਿਂ ਪ੍ਰਹਾਰ ਅੰਗ ਕਟਿ ਜਾਹੀਂ।
ਗਿਰਹਿਂ ਤੁਰੰਗ ਤੇ ਸੁਰਗ ਚਢੰਤੇ[1]। [1]ਬੈਕੁੰਠ ਨੂੰ ਜਾਂਦੇ ਹਨ।
ਇਕ ਘਾਇਲ ਘੂਮਤਿ ਤਰਫੰਤੇ ॥੧੬॥
ਅਸ ਦਾਰੁਨ ਸੰਗ੍ਰਾਮ ਮਚਾਵਾ।
ਸ਼ਵ ਦੇਹਨ ਕਰਿ[1] ਸੋ ਥਲ ਛਾਵਾ। [1]ਮੁਰਦਾ ਲੋਥਾਂ ਨਾਲ।
[1]ਰੁੰਡ ਮੁੰਡ ਭੁਜਦੰਡ ਬਿਹੰਡੇ[2]। [1]ਥਾਂ ਭਰ ਗਿਆ। [2]ਧੜ ਸਿਰ ਬਾਹਾਂ ਖਿੱਲਰੇ ਹੋਏ ਹਨ।
ਖੰਡ ਖੰਡ ਬਡ ਦੰਡ ਘਮੰਡੇ[1] ॥੧੭॥ [1]ਬਾਹਾਂ ਦੇ ਬੜੇ ਘੁਮੰਡ ਵਾਲੇ ਟੋਟੇ ਟੋਟੇ ਹੋ ਗਏ।
ਕਹਾਂ ਲਗੇ ਰਣ ਬਰਨਨ ਕਰੌਂ।
ਇਹੀ ਗ੍ਰਿੰਥ ਬਡ ਹ੍ਵੈ ਇਮ ਡਰੌਂ।
ਤਿਸ ਬਾਸੁਰ[1] ਲਰਤੇ ਜੁਗ ਭ੍ਰਾਤ। [1]ਉਸ ਦਿਨ।
ਬਹੁ ਲਸ਼ਕਰ ਤੁਰਕਨ ਕਰਿ ਘਾਤ ॥੧੮॥
ਫੱਤਾ ਗਿਰਯੋ ਯੁੱਧ ਮਹਿਂ ਐਸੇ।
ਮੂਲ ਕਟੇ ਧਰ ਤਰੁਵਰ ਜੈਸੇ[1]। [1]ਮੁਢ ਕੱਟੇ ਵਾਲਾ ਬ੍ਰਿੱਛ ਜਿਵੇਂ ਧਰਤੀ ਤੇ।
ਲਗੇ ਸ਼ਸਤ੍ਰ ਬਹੁ ਜਰਜਰਿ[1] ਹੋਵਾ। [1]ਟੋਟੇ ਟੋਟੇ।
ਹੂਰਨ[1] ਨੂਰ ਨੂਰ ਕੋ ਜੋਵਾ ॥੧੯॥ [1]ਹੂਰਾਂ ਨੇ।
ਰਨ ਸਨਮੁਖ ਤਨ ਤਜਾਗਨ ਕਰਿ ਕੈ।
ਗਯੋ ਸੁਰਗ ਉਰ ਆਨੰਦ ਭਰਿ ਕੈ।
ਜੈਮਲ ਵਹਿਰ ਭ੍ਰਾਤ ਮਰਿਵਾਇ।
ਅੰਤਰ ਦੁਰਗ ਬਹੁਤ ਬਿਲਪਾਇ ॥੨੦॥
'ਰਹਯੋ ਇਕਾਕੀ ਭ੍ਰਾਤ ਬਿਹੀਨ।
ਕਟੇ ਪੰਖ ਜੁਗ ਜਿਮ ਖਗ ਦੀਨ[1]†। [1]ਜਿਵੇਂ ਪੰਛੀ ਆਜਜ਼ ਹੋ ਜਾਂਦਾ ਹੈ। †ਪਾ:-ਚੀਨ।
ਭੁਜਾ ਗਈ ਕਟਿ ਨਿਰਬਲ ਰਹਯੋ।
ਭ੍ਰਾਤ ਬਿਨਾ ਕੋ ਨਾਥ ਨ ਲਹਯੋ ॥੨੧॥
ਜੀਵਤ ਰਹਿ ਕਜਾ ਮੁਖ ਦਿਖਰਾਵੌਂ।
ਅੰਤਹਪੁਰ[1] ਕਜਾ ਜਾਇ ਬਤਾਵੌਂ? [1]ਰਣ ਵਾਸ ਵਿਚ।
ਮਹਾਂ ਸੁਭਟ ਨਹਿਂ ਅਪਰ ਸਮਾਨਾ।

ਲਰਤਿ ਬਹੁਤ ਸੋਂ, ਡਰ ਨਹਿਂ ਮਾਨਾ[1] ॥੨੨॥
ਘਾਲਤਿ ਘਨੇ ਘਰਨ ਕੋ ਘੋਰ[1]।
ਜਿਸ ਆਸ਼੍ਰੈ ਡਰ ਨਹੀਂ ਚਤੌਰ[1]।'
ਇੱਤਜਾਦਿਕ ਬਿਰਲਾਪ ਕਰੰਤਾ।
ਰਜਪੂਤਨ ਕੋ ਗਨ ਬਰਜੰਤਾ[1] ॥੨੩॥
'ਸੁਭਟਨ ਕੀ ਗਤਿ ਐਸੀ ਅਹੈ।
ਮਰੇ ਸੁਰਗ, ਜਸ ਜੀਵਤਿ ਲਹੈਂ।
ਤੁਮਹਿ ਨ ਉਚਿਤ ਕਰਨ ਬਿਲਲਾਵਨ[1]।
ਅਨ ਸੂਰਨ ਕੋ ਮਨ ਥਿਰਕਾਵਨ' ॥੨੩॥
'ਸੁਭਟਨ ਕੀ ਗਤਿ ਐਸੀ ਅਹੈ।
ਮਰੇ ਸੁਰਗ, ਜਸ ਜੀਵਤਿ ਲਹੈਂ[1]।
ਤੁਮਹਿ ਨ ਉਚਿਤ ਕਰਨ ਬਿਲਲਾਵਨ।
ਅਨ ਸੂਰਨ ਕੋ ਮਨ ਥਿਰਕਾਵਨ' ॥੨੪॥
ਹੋਤਿ ਪ੍ਰਾਤਿ ਰਣ ਮੰਡਹੁ ਭਾਰੀ।
ਹਤਹੁ ਮੋਰਚੇ ਜੇ ਢਿਗ ਦ੍ਵਾਰੀ।
ਕਰਹੁ ਕਟਾ ਖੜਗਨ ਕੇ ਸਾਥ।
ਸ਼ਾਹ ਨਿਕਟਿ ਦਿਖਰਾਵਹੁ ਹਾਥ' ॥੨੫॥
ਇਮ ਸਹਿ ਸ਼ੋਕ ਬਿਤਾਇ ਨਿਸਾ ਕੋ।
ਭਈ ਪ੍ਰਾਤਿ ਮੰਡਜੋ ਰਨ ਬਾਂਕੋ[1]।
ਨਿਕਸ ਪਰੇ ਰਜਪੂਤ ਬਿਸਾਲੇ।
ਦੁਹ ਦਿਸ਼ਿ ਸੁਭਟਨ ਸ਼ਸਤ੍ਰ ਸੰਭਾਲੇ ॥੨੬॥
ਪੁਖੇ ਪਲੀਤੇ ਛੁਟੀ ਤੁਫੰਗੈਂ।
ਜੋਧਾ ਗਿਰੇ ਫੁਟੇ ਬਹੁ ਅੰਗੈ।
ਬਰਛੇ ਤਿਰਛੇ ਬਹੁਤ ਭ੍ਰਮਾਏ।
ਸਨਮੁਖ ਸ਼ੱਤ੍ਰੁਨ ਦੇਹਿ[1] ਧਸਾਏ ॥੨੭॥
ਗਹੇ ਕਮਾਨ ਬਾਨ ਗਨ ਛੋਰੈਂ।
ਰਹਹਿਂ ਖਰੇ ਨਹਿਂ ਮੁਖ ਕੋ ਮੋਰੈਂ।
ਕਹਿਂ ਲੌ ਬਰਨੌਂ ਜੁੱਧ ਉਦਾਰਾ।
ਲਰਤਜੋ ਜੈਮਲ ਸੁਰਗ ਸਿਧਾਰਾ ॥੨੮॥
ਸਮੁਖ ਸੈਨ ਲਰਿ ਕੈ ਮਰਿ ਗਿਰੀ।

[1]ਨਹੀਂ ਸੀ ਮੰਨਦਾ।
[1]ਬਹੁਤੇ ਘਰਾਂ ਨੂੰ ਭੈਭੀਤ ਕਰਦਾ ਸੀ।
[1]ਡਰ ਨਹੀਂ ਸੀ ਚਤੌੜ (ਦੇ ਮਾਰੇ ਜਾਣ ਦਾ)।
[1]ਸਾਰੇ ਰਾਜਪੂਤ ਬਰਜਦੇ ਹਨ (ਜੈਮਲ ਨੂੰ)।
[1]ਵਿਰਲਾਪ।
[1]ਦੂਸਰੇ ਸੂਰਮਿਆਂ ਦਾ ਮਨ ਥਿੜਕੌਣਾ।
[1]ਚੰਗਾ ਜੰਗ।
[1]ਸਰੀਰਾਂ ਵਿਚ।

ਕਾਇਰ ਭਾਜੇ ਧੀਰ ਨ ਧਰੀ।
ਅੰਤਰ ਸੁਨਿ ਰਣਵਾਸੁ[1] ਮਹਾਨਾ। [1]ਰਾਣੀਆਂ।
ਜੈਮਲ ਫਤੇ ਕੋ ਤਨ ਹਾਨ ॥੨੯॥
ਲੇ ਜਮਧਰ[1] ਨਿਜ ਮਾਰ ਮਰੀ ਹੈਂ। [1]ਕਟਾਰ।
ਤੁਰਤ ਤ੍ਰਾਸ ਤੇ ਰਿਦੇ ਡਰੀ ਹੈਂ।
ਬਚੀ ਨ ਕੋਊ ਧਰਮ ਸੰਭਾਰੇ।
ਹਤਿ ਹਤਿ ਨਿਜ ਕੋ ਪ੍ਰਾਨ ਬਿਦਾਰੇ ॥੩੦॥
ਫਤੇ ਜਾਨਿ ਕੈ ਅਕਬਰ ਸ਼ਾਹੂ।
ਭਾਯੋ ਪ੍ਰਸੰਨ ਬਿਲੰਦ ਉਮਾਹੂ।
ਗਢ ਚਤੌਰ ਕੋ ਤੋਰਨ ਕਰਿ ਕੈ।
ਕਯੋ ਬਿਲੋਕਨ ਅੰਤਰ ਬਰਿਕੈ ॥੩੧॥
ਹਰਖਯੋ ਉਰ ਉਤਸਾਹੁ ਬਧਾਵਾ।
-ਬਡ ਮਵਾਸ[1] ਇਹੁ ਮਾਰਿ ਗਿਰਾਵਾ। [1]ਆਕੀ।
ਤ੍ਰਾਸ ਬਧੈ ਰਜਪੂਤਨ ਮਾਂਹੀ।
ਦਿੱਲੀ ਸੋਂ ਬਿਗਰਹਿਂ ਅਬਿ ਨਾਂਹੀ ॥੩੨॥
ਬਖਸ਼ਸ ਕਰਿ ਕੈ ਨਿਜ ਉਮਰਾਊ।
ਬਹੁਤ ਮੋਲ ਕੋ ਦੈ ਸਿਰੁਪਾਊ।
ਸਰਬ ਰੀਤਿ ਪੁਨ ਅਪਨੀ ਕਰਿ ਕੈ।
ਸਕਲੇ ਦੁਰਗ ਬਸੀ ਤਹਿਂ ਧਰਿ ਕੈ[1] ॥੩੩॥ [1]ਨੂੰ) ਵੱਸ ਵਿਚ ਰਖਕੇ।
ਚਢ੍ਯੋ ਸ਼ਾਹੁ ਦਿੱਲੀ ਦਿਸ਼ ਹਰਖਾ।
ਕਰਤਿ ਜਾਤਿ ਮਗ ਧਨ ਕੀ ਬਰਖਾ।
ਇਤਨੇ ਮਹਿਂ ਜੇ ਗੋਇੰਦਵਾਲ।
ਪਠ੍ਯੋ ਹੁਤੋ ਜਿਸ ਕੇ ਸਿਖ ਨਾਲ ॥੩੪॥
ਆਨਿ ਮਿਲ੍ਯੋ ਅਕਬਰ ਕੇ ਤੀਰ।
ਜਹਿਂ ਉਮਰਾਵਨ ਕੀ ਬਡ ਭੀਰ।
ਤਸਲੀਮਾਤ ਕਰੀ ਬਹੁ ਬਾਰੀ।
ਸ਼੍ਰੀ ਗੁਰ ਕੀ ਸਭਿ ਕਥਾ ਉਚਾਰੀ ॥੩੫॥
'ਮਾਸ ਤਿਥੀ ਅਰੁ ਵਾਰ ਸੁ ਜਾਮ।
ਘਟਿਕਾ ਲਿਖਿ ਕਾਗਦ ਪਰ ਨਾਮ।

ਕੜ ਟੂਟੇ ਕੋ ਹਮ ਲਿਖਿ ਲਜਾਏ।
ਔਰ ਬਡੋ ਅਚਰਜ ਪਿਖਿ ਆਏ ॥੩੬॥
ਮੂਰਤਿ ਸ਼ੁਭ ਖੁਦਾਇ ਕੀ ਅਹੈ।
ਜਿਨ ਕੀ ਸਮਤਾ ਕੋਇ ਨ ਲਹੈ।
ਅਨਿਕ ਦੇਸ਼ ਤੇ ਸੰਗਤ ਆਇ।
ਅਪਰ ਉਪਾਇਨ ਪੂਜਹਿ ਪਾਇ ॥੩੭॥
ਸਿੱਖਜਨ ਕੀ ਪੂਰਹਿਂ ਅਭਿਲਾਖੇ।
ਨਿਸ ਬਾਸੁਰ ਪ੍ਰਭੁ ਕੀਰਤਿ ਭਾਖੇ।
ਸੌ ਬਰਖਨਿ ਲਗ ਬਯ ਮਹਿਂ ਹੋਏ।
ਤਹਾਂ ਦੇਸ਼ ਮਾਨਹਿਂ ਸਭਿ ਕੋਏ ॥੩੮॥
ਸ਼੍ਰੀ ਨਾਨਕ ਕੀ ਜੋਤਿ ਉਦਾਰਾ।
ਅਬਹਿ ਪ੍ਰਕਾਸ਼ਤਿ ਤਿਨਹਿਂ ਮਝਾਰਾ।'
ਸੁਨਿ ਅਕਬਰ ਸਭਿ ਮਹਿਂ ਕਹਿ ਬਾਤੀ।
'ਕਾਗਦ ਕਰਹੁ ਸੁਨਾਵਨ ਪ੍ਰਾਤੀ' ॥੩੯॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਚਤੌਰ ਗੜ੍ਹ ਟੂਟਨ[†]' ਪ੍ਰਸੰਗ ਬਰਨਨੰ ਨਾਮ ਅਸ਼ਟਮੋ ਅੰਸੂ ॥੮॥

[†]ਪਾ:-ਚਤੌਰ ਗੜ੍ਹ ਮਾਰਨ।

## ੯. [ਨਵੀਸਿੰਦ ਨੇ ਗੋਂਦਵਾਲ ਦੀ ਕਥਾ ਸੁਣਾਈ]

੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੧੦

ਦੋਹਰਾ:

ਭਈ ਭੋਰ ਅਕਬਰ ਕਹ੍ਯੋ 'ਸਭਿ ਉਮਰਾਉ ਬੁਲਾਇ।
ਇਲਮ ਪਠਨ ਵਾਰੇ[1] ਜਿਤੇ ਅਰੁ ਜੋ ਪੀਰ ਕਹਾਇਂ ॥੧॥

ਚੌਪਈ:

ਸਰਬ ਭਾਂਤਿ ਕੇ ਨਰ ਬੁਲਵਾਇ।
ਸਭਾ ਬੀਚ ਬੈਠ੍ਯੋ ਹਰਖਾਇ।
ਨਵੀਸਿੰਦ[1] ਕੋ ਬਾਕ ਬਖਾਨਾ।
'ਅਬਹਿ ਸੁਨਾਵੋ ਲਿਖਿ ਜੋ ਆਨਾ' ॥੨॥
ਸਭਿਨਿ ਬਿਖੈ ਤਬਿ ਪਠ੍ਯੋ[†] ਸੁਨਾਯੋ।
'ਜਬਹਿ ਸ਼ਾਹੁ ਦਿੱਲੀ ਤੇ ਧਾਯੋ।
ਤਬਿ ਕੋ ਤਿਨ[1] ਸੰਕਲਪ ਉਠਾਯੋ।
ਸਭਿ ਤਯਾਰੀ ਕਰਿ ਚਹਤਿ ਖਨਾਯੋ[1†] ॥੩॥
ਜਬਹਿ ਸ਼ਾਹੁ ਪਹੁੰਚ੍ਯੋ ਤਿਸ ਠੌਰ।
ਤੋਪਨ ਗੋਰੇ ਲਗੇ ਚਤੌਰ।
ਤਬਿ ਹੀ ਟਕ ਛਿਤ ਖਨਿਬੇ ਕੇਰਾ।
ਲਾਇ ਮਜੂਰ ਦਏ ਬਿਨ ਦੇਰਾ ॥੪॥
ਇਹੁ ਚਤੌਰ ਸਰ ਕਰਤੇ ਰਹੇ।
ਅਨਿਕ ਜਤਨ ਕਰਿ ਸ਼ੱਤ੍ਰੂ ਦਹੇ।
ਤਿਨਹੁਂ ਖਨਾਇ ਮਹਿਲ ਚਿਨਵਾਯੋ।
ਸਨੇ ਸਨੇ ਨੀਚੇ ਉਤਰਾਯੋ ॥੫॥
ਅਰ੍ਯੋ ਆਨਿ ਰੋਰਨ ਕਰ[1] ਜਬਿਹੂੰ।
ਇਤ ਤੇ ਹਮ ਢਿਗ ਪਹੁਂਚੇ ਤਬਹੂੰ।
ਕਹ੍ਯੋ ਬਾਕ -ਇਸਕੋ ਕਰ[†] ਟੂਟੈ।
ਤਬਹਿ ਸ਼ਾਹੁ ਤੇ ਸੋ ਗੜ ਤੂਟੇ[†]- ॥੬॥
ਇਮ ਸੁਨਿ ਹਮ ਲਿਖਿ ਭੇਜ੍ਯੋ ਇਹਾਂ।
ਤਹਾਂ ਰਹਿਨ ਕੋ ਹੁਕਮ ਸੁ ਕਹਾ।
ਤਬਿ ਤੇ ਹਮ ਡੇਰਾ ਤਹਿਂ ਕੀਨਸਿ।

[1]ਵਿੱਦਯਾ ਪੜ੍ਹਨ ਵਾਲੇ, ਆ਼ਲਿਮ।
[1]ਮੁਨਸ਼ੀ।
[†]ਪਾ:-ਪਠਿ ਸੁ।
[1]ਭਾਵ ਸ੍ਰੀ ਗੁਰੂ ਅਮਰਦਾਸ ਜੀ ਨੇ।
[1]ਪਟਵਾਵਣਾ (ਬਾਵਲੀ ਸਾਹਿਬ)। [†]ਪਾ:-ਬਨਾਯੋ।
[1]ਰੋੜਾਂ ਦਾ ਕੜ।
[†]ਪ:-ਕੜ।
[†]ਪਾ:-ਛੂਟੈ।

ਅਚਰਜ ਅਧਿਕ ਬਿਲੋਕਨ ਕੀਨਸਿ ॥੭॥
ਅਰਜੋ ਰੋਰ ਕਰ ਜਬਹਿ ਮਹਾਂਨਾ।
ਕਰੇ ਜਤਨ ਮਿਲ ਕੈ ਬਿਧਿ ਨਾਨਾ।
ਕਿਸਹੂੰ ਤੇ ਨ ਸਰੀ ਸੋ ਕਾਰਾ।
ਤਬਿ ਸ੍ਰੀ ਗੁਰ ਨੇ ਬਾਕ ਉਚਾਰਾ ॥੮॥
ਇਕ ਸੇਵਕ ਤਹਿਂ ਮਾਣਕ ਨਾਮੂ।
ਵੈਰੋਵਾਲ ਬਿਖੈ ਤਿਹ ਧਾਮੂ।
ਕਹਜੋ -ਮਾਨਕਾ ! ਹੋਵਹੁ ਤਜਾਰ।
ਕਰ ਰੋਰਨ ਤੋਰਨ ਕੀ ਕਾਰ ॥੯॥
ਤੁਝ ਤੇ ਸਰੈ, ਅਪਰ ਨਹਿਂ ਕਰੈ।
ਅੰਤਰ ਪ੍ਰਵਿਸ਼ਹੁ ਅਬਿ ਨਹਿਂ ਅਰੈ।
ਤੀਖਨ ਲੋਹ ਕਾਠ ਕੇ ਸਾਥ[1]।
ਕਰਹੁ ਜੋਰ, ਇਸ ਗਹਿ ਕੈ ਹਾਥ- ॥੧੦॥

[1]ਤਿੱਖਾ ਲੋਹਾ ਲੱਕੜੀ ਨਾਲ ਲੱਗਾ ਹੋਇਆ।

ਮਾਨ ਬਚਨ ਤੈਸੇ ਤਿਨ ਕਰਜੋ।
ਨਿਜ ਬਲ ਬਾਹੁਨ ਤੇ ਦਿਢ ਧਰਜੋ।
ਅੰਤਰ ਬਰਜੋ ਨਮੋ ਕਹੁ ਕਰਿ ਕੈ।
ਸ਼੍ਰੀ ਗੁਰ ਚਰਨ ਸ ਪ੍ਰੇਮ ਨਿਹੁਰਿ ਕੈ[†] ॥੧੧॥

[†]ਪਾ:-ਪ੍ਰੇਮ ਮਨ ਧਰਕੈ।

ਕਹਿਨ ਲਗਜੋ -ਕਜਾ ਅਹੌਂ ਬਿਚਾਰਾ।
ਸਤਿਗੁਰ ਬਾਕ ਕਰਹਿ ਇਹੁ ਕਾਰਾ-।
ਚਰਨ ਧਜਾਨ ਕੋ ਧਰਿ ਕੈ ਅੰਤਰ।
ਕਰ ਬਲ ਬਾਹੁਨਿ ਓਜ ਨਿਰੰਤਰ ॥੧੨॥
ਕਰਜੋ ਪ੍ਰਹਾਰ ਗਯੋ ਤਰ[†] ਸਾਰੋ[1]।

[1]ਹੇਠਾਂ ਚਲਾ ਗਿਆ ਸਾਰਾ (ਉਹ ਤਿਖਾ ਲੋਹਾ)। [†]ਪਾ:-ਗਡ।

ਫਸਜੋ ਹਾਥ ਰਹਿ ਗਯੋ ਬਿਚਾਰੋ।
ਕਰ ਟੂਟਜੋ ਕਾਗਦ ਕੀ ਨਜਾਈ।
ਨਿਸਰੀ ਨੀਰ ਬੰਬ ਬਰਿਆਈ[1] ॥੧੩॥

[1]ਧਾਰਾ ਜਲ ਦੀ ਬਲ ਕਰਕੇ ਨਿਕਲੀ।

ਜਲ ਅਗਾਧਿ ਹੋਯੋ ਇਕ ਬਾਰੀ।
ਰਹਿ ਗਜੋ ਮਾਣਕ ਆਪਿ ਮਝਾਰੀ[1]।
ਜਤਨ ਨਿਕਾਸਨ ਕੋ ਨਹਿਂ ਹੋਵਾ।

[1]ਆਪ (ਮਾਣਕ) ਵਿਚ (ਅ) ਜਲ ਵਿੱਚ।

ਪਹੁੰਚ ਤਰੈ ਤਹਿ† ਕਿਨਹੁਂ ਨ ਜੋਵਾ ॥੧੪॥ †ਪਾ:-ਪਹੁੰਚਤਿ ਹੈ ਤਹਾਂ।
ਸ਼੍ਰੀ ਗੁਰ ਅਪਨੇ ਮਹਿਲ ਸਿਧਾਰੇ।
ਬਾਪੀ ਕਾਰਜ ਸਕਲ ਸੁਧਾਰੇ।
ਅਤਿ ਉਤਸਾਹ ਸਭਿਨਿ ਮਹਿਂ ਹੋਵਾ।
ਬਹੁ ਦਿਨ ਕੋ ਸ਼੍ਰਮ ਸਿੱਖਨ ਖੋਵਾ ॥੧੫॥
ਅਮਕੀ ਤਿਥਿ ਦਿਨ ਜਾਮ ਚਢੇ ਤੇ।
ਊਪਰ ਘਟਿਕਾ ਦੋਇ ਬਢੇ ਤੇ।
ਟੂਟਜੋ ਕਰ ਤਹਿਂ ਬਾਪੀ ਕੇਰਾ।
ਅਨਿਕ ਨਰਨ ਥਿਤ ਸਭਿ ਨੈ ਹੇਰਾ' ॥੧੬॥
ਸੁਨਿ ਕੈ ਉਮਰਾਵਨ ਜੁਤਿ ਸ਼ਾਹੂ।
'ਗਢ ਚਿਤੌਰ ਤਬਿ ਕੀਨ ਬਿਨਾਹੂ।'
ਸਭਿਨਿ ਕਹਜੋ 'ਭਾ ਏਕਹੁ ਕਾਲ।
ਕਰ ਟੂਟਨ ਗਢਿ ਛੂਟ ਬਿਸਾਲ' ॥੧੭॥
ਬਿਸਮਤਿ ਭਯੋ ਸ਼ਾਹ ਸੁਨਿ ਬਾਤ।
'ਸ਼੍ਰੀ ਗੁਰ ਅਮਰਦਾਸੁ ਬੱਖਜਾਤ।
ਪੂਰਨ ਬਚਨ ਭਯੋ ਜਿਨ ਕੇਰਾ।
ਕਾਟਜੋ ਕਸ਼ਟ ਅਨਿਸ਼ਟ[1] ਜੁਮੇਰਾ ॥੧੮॥ [1]ਦੁਖਦਾਈ।
ਨਵੀਸਿੰਦ ! ਰਹਿ ਕੈ ਤਿਸ ਠੌਰ।
ਕਹਾਂ ਪਿਖਜੋ[1] ਤੈਂ ਅਚਰਜ ਔਰ? [1]ਕੀ ਵੇਖਿਆ?
ਸੋ ਭੀ ਸਕਲ ਬਤਾਵਹੁ ਮੋਹੀ।
ਲਗਤਿ ਬਾਪਿਕਾ ਜਿਸ ਬਿਧਿ ਹੋਹੀ' ॥੧੯॥
ਸੁਨਿ ਕੈ ਨਵੀਸਿੰਦ ਸਿਖ ਸਾਥ।
ਕਹਤਿ ਸ਼ਾਹ ਸੋਂ ਬੰਦੇ ਹਾਥ।
'ਹਜ਼ਰਤ ! ਸੁਨਹੁਂ, ਬੂਡ ਜੋ ਗਯੋ।
ਨਹਿਂ ਊਪਰ ਕੋ ਆਵਤਿ ਭਯੋ ॥੨੦॥
ਤਿਸ ਨਰ ਕੀ ਇਕ ਬ੍ਰਿੱਧਾ ਮਾਤ।
ਸੁਨੀ ਕਾਨ -ਬੂਡਜੋ ਤਵ ਤਾਤ-।
ਸ਼ੋਕਾਕੁਲ[1] ਰੋਦਨ ਕੋ ਕੀਨਾ। [1]ਸ਼ੋਕ ਵਿਚ ਬਿਆਕੁਲ।

ਮਹਾਂ ਦੁਖਿਤਿ ਹੋਈ ਮਨ ਦੀਨਾ ॥੨੧॥
ਦੁਤੀਏ ਦਿਵਸੁ[†] ਤਹਾਂ ਚਲਿ ਆਈ।
ਜਹਾਂ ਬਾਪਿਕਾ ਗੁਰੂ ਲਗਾਈ।
ਪਿਖ੍ਯੋ ਨ ਸੁਤ ਬਿਰਲਾਪ ਕਰੰਤੀ।
-ਹਾਇ ਪੁੱਤ੍ਰ- ਮੁਖ -ਹਾਇ- ਕਰੰਤੀ ॥੨੨॥
-ਹੇ ਸੁਤ ਮਾਣਕ! ਬਯ ਮਹਿਂ ਜ੍ਵਾਨ!
ਕਹਾਂ ਗਯੋ ਮੁਝ ਕੋ ਦੁਖ ਦਾਨ[1]?
ਮੋ ਬਿਰਧਾ ਕੇ ਅਪਰ ਨ ਕੋਈ।
ਹੁਤੋ ਏਕ ਤੂੰ ਅਸ ਗਤਿ ਹੋਈ- ॥੨੩॥
ਮਹਾਂ ਰੁਦਨ ਕਰਿ ਗਮਨੀ ਤਹਾਂ।
ਅੰਤਰ ਮਹਿਲ ਗੁਰੂ ਥਿਤ ਜਹਾਂ।
ਵਹਿਰ ਰੁਦਰ ਕਰਿ ਉਚ ਪੁਕਾਰੀ।
-ਹੇ ਮਾਣਕ! ਸੁਤ ਮਿਲਿ ਇਕ ਵਾਰੀ ॥੨੪॥
ਨਾਂਹਿ ਤ ਮੁਝ ਕੋ ਲੇ ਚਲਿ ਸਾਥ-।
ਇਮ ਕੂਕਤਿ ਕਰਿ ਊਚੇ ਹਾਥ।
ਗੁਰੂ ਸ਼੍ਰਵਨ ਮਹਿਂ ਜਬਿ ਧੁਨਿ ਪਰੀ।
ਬੂਝ੍ਯੋ ਅਹੈ ਕੌਨ ਦੁਖ ਭਰੀ? ॥੨੫॥
ਕ੍ਯੋਂ ਰੋਵਤਿ, ਕ੍ਯੋਂ ਊਚ ਪੁਕਾਰਤਿ?
ਵਹਿਰ ਲੇਹੁ ਸੁਧਿ ਇਹੁ ਕ੍ਯੋਂ ਆਰਤਿ-?
ਦੌਰ੍ਯੋ ਨਰ ਸੁਨਿ ਕੈ ਤਿਸ ਪਾਸ।
ਜਾਇ ਗੁਰੂ ਢਿਗ ਕਿਯ ਅਰਦਾਸ ॥੨੬॥
ਭਏ ਕ੍ਰਿਪਾਲ ਬ੍ਰਿਧਾ ਕੋ ਹੇਰਿ।
ਢਿਗ ਬੁਲਾਇ ਕਰਿ ਬੋਲੇ ਫੇਰ।
-ਸੁਨਹੁਂ ਭੋਲੀਏ! ਮਾਣਕ ਜੋਇ।
ਸੋ ਜਲ ਮਹਿਂ ਕਿਮ ਬੂਡਨ ਹੋਇ? ॥੨੭॥
ਹੋਤਿ ਭੋਰ ਮਿਲਿ ਹੈਂ ਸੁਤ ਸਾਥ।
ਕਰ ਤੋਰ੍ਯੋ ਜਿਸ ਨੇ ਨਿਜ ਹਾਥ।

[†]ਇਉਂ ਤੀਸਰਾ ਦਿਨ ਹੋ ਗਿਆ, ਪਰ ਮਹਿਮਾ ਪ੍ਰਕਾਸ਼ ਵਿਚ ਡੁੱਬਣਾ ਕਢਣਾ ਤੇ ਜਿਵਾਉਣਾ ਇਉਂ ਲਿਖੇ ਹਨ ਜਿਵੇਂ ਨਾਲੋ ਨਾਲ ਹੋਏ ਹਨ।

[1]ਦੇਕੇ।

ਹਮ ਨੇ ਕਰੀ ਪ੍ਰਤੱਗਜਾ ਭਾਰੀ।
ਸੁਤ ਨ ਮਰਹਿ ਪਿਤ ਮਾਤ ਅਗਾਰੀ ॥੨੮॥
ਨਿਫਲੀ ਨਹੀਂ, ਕਰੈਂ ਹਮ ਸੋਇ।
ਮਿਲਹਿਂ ਪੁੱਤ੍ਰ ਸੋਂ ਹਰਖਤਿ ਹੋਇ-।
ਗੁਰ ਬਾਕਨ ਪਰ ਸ਼ਰਧਾ ਧਰਿ ਕੈ।
ਬਸੀ ਨਿਸਾ ਤਹਿਂ ਗੁਰੂ ਸਿਮਰ ਕੈ ॥੨੯॥
ਪ੍ਰਾਤਿ ਭਈ ਸਤਿਗੁਰ ਤਬਿ ਚਾਲੇ*।
ਜਿਹ ਠਾਂ ਬਾਪੀ ਲਗੀ ਬਿਸਾਲੇ।
ਅਪਰ ਨਰਨ ਕੀ ਸੰਗੈ ਭੀਰ।
ਥਿਰੇ ਜਾਇ ਸਭਿ ਹੀ ਤਿਸ ਤੀਰ ॥੩੦॥
ਸ਼੍ਰੀ ਮੁਖ ਤੇ ਸਤਿਗੁਰ ਸੁਖ ਧਾਮੂ।
ਕਰਜੋ ਪੁਕਾਰਨ -ਮਾਣਿਕ- ਨਾਮੂ।
-ਨਿਕਸਹੁ ਜਲ ਤੇ ਬਾਹਰ ਆਵਹੁ।
ਸਭਿ ਸੰਗਤਿ ਕੋ ਦਰਸ ਦਿਖਾਵਹੁ ॥੩੧॥
ਜਿਨ ਕੋ ਮਾਣਿਕ ਨਾਮ ਕਹੰਤੇ।
ਸੋ ਨ ਦੇਹਿਂ ਦੁਖ ਨਿਜ ਸੁਖਵੰਤੇ†।
ਤੋਹਿ ਮਾਤ ਇਹੁ ਖਰੀ ਦੁਖਾਰੀ।
ਮਿਲਹੁ ਆਨਿ ਇਸੁ ਬਡ ਹਿਤਕਾਰੀ- ॥੩੨॥
ਇਮਿ ਕਹਿਬੇ ਤੇ ਥਾਪੀ ਬੀਚ।
ਹਮ ਤਹਿਂ ਪਿਖਤਿ ਊਚ ਅਰੁ ਨੀਚ।
ਨਿਕਸਜੋ ਜਲ ਪਰ ਤਰਨੇ ਲਾਗਾ।
ਤੀਨ ਦਿਵਸਿ ਪਾਛੇ ਬਡਭਾਗਾ ॥੩੩॥
ਲੋਕਨ ਦੇਖਿ ਨਿਕਾਸਨ ਕੀਨਸਿ।
ਬਿਸਮਾਏ ਸਭਿ ਅਚਰਜ ਚੀਨਸਿ।
ਸ਼੍ਰੀ ਗੁਰ ਕੇ ਪਾਇਨ ਪਰ ਪਰਜੋ।
ਸ਼ਰਧਾਲੂ ਸੇਵਕ ਸੁਖ ਭਰਜੋ[1] ॥੩੪॥
ਲਖਜੋ -ਬਚਨ ਹਮ ਤੇ ਥਿਤ ਰਹਜੋ[1]-।

†ਪਾ-ਦਰਸ਼ਨ ਦਿਹੁ ਨਿਜ, ਹੇ ਸੁਖਵੰਤੇ!

[1]ਭਾਵ ਮਾਣਕ। ਮਨ ਦਾ ਪ੍ਰੇਮ ਮੇਲਕੇ।

[1]ਜਾਣਿਆਂ (ਗੁਰੂ ਜੀ ਨੇ ਏਹ) ਸਾਡੇ ਬਚਨ ਤੇ ਟਿਕਿਆ ਰਿਹਾ ਹੈ।

ਹਮਰੇ ਘਰ ਮਹਿਂ ਸਭਿ ਬਡਿਆਈ।
ਲੋਕ ਹਜ਼ਾਰਹੁਂ ਪਰਤੇ ਪਾਈ[1]- ॥੩੦॥ [1]ਚਰਨੀ ਪੈਂਦੇ ਹਨ।
ਦਰਬ ਛੁਪਾਵਤਿ ਨਿਤਪ੍ਰਤਿ ਨਜਾਰੇ[1]। [1]ਅੱਡਰਾ।
ਸਰਬ ਰੀਤਿ ਤੇ ਉਰ ਹੰਕਾਰੇ।
ਕੋ ਕੌ ਮਾਨਹਿਂ[1] ਪਿਤ ਕੀ ਬਾਤ। [1]ਕੋਈ ਕੋਈ ਗੱਲ ਮੰਨ ਲੈਂਦਾ ਹੈ।
ਨਾਂਹਿ ਤ ਉੱਤਰ ਦੇਤਿ ਰਿਸਾਤਿ ॥੩੧॥
ਹੋਇ ਸੁਤੰਤ੍ਰ ਕਰਹਿ ਬਿਵਹਾਰ।
ਬਹੁਤ ਲੋਕ ਜਿਸ ਕਰਤਿ[†] ਜੁਹਾਰੁ[1]। [1]ਨਮਸਕਾਰ। [†]ਪਾ:-ਨਿਮਹਿਂ।
ਜਿਤੇ ਮਸੰਦ ਗੁਰੂ ਅਗੁਵਾਈ।
ਸਭਿ ਪ੍ਰਿਥੀਏ ਅਨੁਸਾਰ ਰਹਾਈ ॥੩੨॥
ਕਿਤੇ ਮਸੰਦ ਆਪ ਹੀ ਕਰੈਂ।
ਸੰਗਤਿ ਤੇ ਆਨਹਿਂ ਧਨ ਧਰੈਂ।
ਸਤਿਗੁਰ ਅਤਿ ਸੁਸ਼ੀਲ ਜਨ ਓਟਾ[1]। [1]ਦਾਸਾਂ ਦੀ ਓਟ।
ਪ੍ਰਿਥੀਏ ਕੋ ਸੁਭਾਉ ਲਖਿ ਖੋਟਾ ॥੩੩॥
ਨਹੀਂ ਹਟਾਵਹਿਂ ਤੂਸ਼ਨਿ ਰਹੈਂ।
ਸ਼੍ਰੀ ਮੁਖ ਤੇ ਸ਼ੁਭ ਨਹਿਂ ਤਿਸ ਕਹੈਂ।
ਗੁਰਤਾ ਉਚਿਤ ਪਛਾਨਹਿ ਨਾਂਹੀ।
-ਜਲ ਸਮ ਟਿਕਹਿ ਨੰਮ੍ਰਿ ਥਲ ਮਾਂਹੀ[1] ॥੩੪॥ [1]ਜੋ ਗੁਰਜਾਈ ਕਿ) ਜਲ ਵਾਂਗ ਨੀਵੇਂ ਥਾਂ ਟਿਕਦੀ ਹੈ।
ਇਸ ਕੇ ਉਰ ਹੰਕਾਰ ਬਡੇਰਾ।
ਜਿਮੁ ਟਿੱਬਾ ਕਿਤਿ ਹੋਤਿ ਉਚੇਰਾ-।
ਯਾਂ ਤੇ ਤਿਸੁ ਤੇ ਰਹੈਂ ਉਦਾਸਿ।
ਗੁਰ ਮਹਿਮਾ ਨ ਲਖੈ ਰਹਿ ਪਾਸ ॥੩੫॥
ਜਿਮੁ ਤੀਰਥ ਕੇ ਨਿਕਟਿ ਰਹੰਤਾ।
'ਹਮ ਤੇ ਮਹਿਮਾ' ਕਹਿ ਗਰਬੰਤਾ[1]। [1]ਜਿਵੇਂ ਤੀਰਥ ਦੇ ਨੇੜੇ ਰਹਿਣ ਵਾਲਾ ਕਹੇ ਕਿ ਮੇਰੇ ਕਰ (ਇਸ ਤੀਰਥ) ਦੀ ਮਹਿਮਾਂ ਹੈ (ਇਸ ਤਰ੍ਹਾਂ) ਕਹਿਕੇ ਹੰਕਾਰ ਕਰੇ।
ਤਿਮਿ ਪ੍ਰਿਥੀਏ ਮਨੁ ਮਾਨ ਘਨੇਰਾ।
ਨਹੀਂ ਨੰਮ੍ਰਤਾ ਕੋ ਕਰਿ ਨੇਰਾ[1] ॥੩੬॥ [1]ਨਿਮ੍ਰਤਾ ਨੂੰ ਨੇੜੇ ਨਹੀਂ ਆਉਣ ਦੇਂਦਾ।
ਮਹਾਂਦੇਵ ਕੋ ਮਸਤ ਸੁਭਾਊ।
ਰਹੈ ਮੌਨ ਧਰਿ ਕਹੈ ਨ ਕਾਊ।
ਕਬਿ ਕਬਿ ਗੁਰ ਸਮੀਪ ਚਲਿ ਆਵਹਿ।
ਅਪਰ ਥਾਨ ਹੀ ਦਿਵਸੁ ਬਤਾਵੈ ॥੩੭॥

ਰਾਮਦਾਸ ਸਤਿਗੁਰੂ ਪ੍ਰਬੀਨੇ।
ਪਰਖਨ ਕੀਨ ਸੁ ਨੰਦਨ ਤੀਨੇ।
ਸ਼੍ਰੀ ਅਰਜਨ ਲਵਪੁਰਿ ਮੈਂ ਰਹੈਂ।
ਕਬਿ ਨ ਸੰਦੇਸੋ ਲਿਖਿ ਪਠ ਕਹੇਂ[1][†] ॥੩੮॥
[1]ਕਹਿਕੇ ਯਾ ਲਿਖਕੇ ਸੰਦੇਸਾ ਕਦੇ ਨਹੀਂ ਘਲਿਆ।
[†]ਪਾ:-ਪਿਤ ਚਹੈ।

ਤਿਨ ਕੇ ਉਰ ਨਿਤ ਪ੍ਰੇਮ ਪ੍ਰਵਾਹੂ।
ਬਧਤਿ ਜਥਾ ਨਦਿ ਪਾਵਸ ਮਾਂਹੂ[1]।
[1]ਨਦੀ ਬਰਸਾਤ ਵਿਚ।
ਸਿਮਰਹਿਂ ਸਾਸਿ ਸਾਸਿ ਪਿਤ ਗੁਰ ਕੋ।
-ਕਬਿ ਦਰਸ਼ਨ ਦੇ ਕਰਿਂ[1] ਸੁਖ ਉਰ ਕੋ- ॥੩੯॥
[1]ਕਰੈਂ, ਕਰਨਗੇ।

ਰਾਗਨ ਬਿਖੈ ਸ਼ਬਦ ਕੋ ਗਾਵੈਂ।
ਮਹਾਂ ਪ੍ਰੀਤਿ ਤੇ ਚਿਤ ਉਮਗਾਵੈਂ।
ਲੋਚਨ ਭਰੇ ਨੀਰ ਝਲਕਾਵੈਂ।
ਹੋਤਿ ਰੁਮੰਚ ਮਹਾਂ ਅਕੁਲਾਵੈਂ ॥੪੦॥
ਬਿਰਹਿ ਪੀਰ ਤੇ ਪੀਰੋ ਰੰਗੁ।
ਦੁਰਬਲ ਹੋਏ ਸਗਰੇ ਅੰਗੁ।
-ਮੋਹਿ ਬਿਸਾਰਜੋ ਸਤਿਗੁਰ ਸ੍ਵਾਮੀ।
ਯਾਦ ਨ ਕੀਨਸਿ ਅੰਤਰਜਾਮੀ ॥੪੧॥
ਜਾਉਂ ਆਪ ਤੇ[1] ਸ਼ਕਤਿ ਨ ਐਸੇ।
[1]ਆਪਣੇ ਆਪ।
ਪਿਤ ਕੇ ਬਾਕ ਨ ਉਲੰਘਵ ਕੈਸੇ।
'ਹਮਰੇ ਕਹੈ ਆਵਨੋ ਇਤੇ[1]'-।
[1]ਸਾਡੇ ਕਹਿਆਂ ਇਧਰ ਆਵਣਾਂ।
ਤਿਸੀ ਬਚਨ ਕੋ ਪੁਨ ਪੁਨ ਚਿਤੈਂ ॥੪੨॥
ਜਥਾ ਪਿੰਜਰੇ ਪੰਖੀ ਪਾਯੋ।
ਤਿਮ ਆਇਸੁ ਮਹਿਂ ਫਸ ਨਹਿਂ ਆਯੋ[1]।
[1]ਭਾਵ ਆਗਿਆ ਦੇ ਅਨੁਸਾਰੀ ਹੋ ਕੇ ਨਹੀਂ ਆਏ।
ਦੀਰਘ ਸ੍ਵਾਸ ਲੇਤਿ ਬਹੁ ਬਾਰੇ।
-ਮੋ ਕਹੁ ਕਰਜੋ ਸਦਨ[†] ਤੇ ਨਜਾਰੇ- ॥੪੩॥
[†]ਪਾ:-ਸਭਿਨਿ

ਕਬਿ ਗਾਵਤਿ ਗਦ ਗਦ ਸੁਰ ਹੋਵਤਿ।
ਪਿਤਾ ਪਰਮ ਪ੍ਰਿਯ ਨਿਕਟ ਨ ਜੋਵਤਿ।
ਕਬਿ ਸੰਗਤਿ ਮਹਿਂ ਗੁਰ ਗੁਨ ਕਹੈਂ।
ਕਮਲ ਬਿਲੋਚਨ ਤੇ ਜਲ ਬਹੈ ॥੪੪॥
ਇਸ ਪ੍ਰਕਾਰ ਥਿਤ ਰਹੇ ਲਹੌਰ।

ਨਿਤ ਸਿਮਰਤਿ ਸੋਢੀ ਸਿਰਮੌਰ।
ਬਿਰਹਿ ਬਹੁਤ ਤੇ ਬ੍ਯਾਕੁਲ ਬਨੈ।
ਪਾਇਂ ਕਹਾਂ ਸੁਖ, ਮਿਲਿਬੇ ਬਿਨੈ[1] [1]ਮਿਲੇ ਬਿਨਾਂ।
॥ ੪੫ ॥
ਇਤ ਸਤਿਗੁਰ ਕਬਿ ਗੋਇੰਦਵਾਲ।
ਬਸਹਿਂ ਸੰਗਤਾਂ ਸੰਗ ਬਿਸਾਲ।
ਸੁਧਾ ਸਰੋਵਰ ਕਬਹੂੰ ਰਹੈਂ।
ਬਹੁ ਸਿੱਖਜਨ ਕੀ ਦੁਰਮਤਿ ਦਹੈਂ ॥ ੪੬ ॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ ਸ਼੍ਰੀ ਅਰਜਨ ਲਹੌਰ ਗਮਨ ਪ੍ਰਸੰਗ ਬਰਨਨੰ ਨਾਮ ਖੋੜਤਸ[†] ਅੰਸੂ ॥ ੧੬ ॥
[†]ਪਾ:-ਖਸ਼੍ਰਦਸ਼ਮੋ।

## ੧੭. [ਭਾ: ਤੀਰਥਾ, ਬਿਸ਼ਨਦਾਸ, ਮਾਣਕ ਚੰਦ, ਪਾਦਰਥਾ, ਤਾਰੂ ਭਾਰੂ ਪ੍ਰਤਿ ਉਪਦੇਸ਼]

੧੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੧੮

ਦੋਹਰਾ:

ਸਭਰਵਾਲ ਸਿਖ ਤੀਰਥਾ[1],
ਆਇ ਗੁਰੂ ਕੇ ਪਾਸ।
ਨਮਸਕਾਰ ਕਰਿ ਬੈਠਿਗਾ,
ਧਰਹਿ ਸ਼੍ਰੇਯ ਕੀ ਆਸ ॥੧॥

[1]ਤੀਰਥਾ ਨਾਮੇ ਸੱਭਰਵਾਲ ਜਾਤਿ ਦਾ ਖਤਰੀ।

ਚੌਪਈ:

'ਸ਼੍ਰੀ ਗੁਰ ! ਮੈਂ ਆਯੋ ਤੁਵ ਸ਼ਰਨੀ।
ਸ਼੍ਰੇਯ ਦੇ ਜੁ ਉਪਦੇਸ਼ਹੁ ਕਰਨੀ[1]।
ਰਾਵਰਿ ਮੁਖ ਤੇ ਸੁਨਹਿਂ ਜੁ ਬੈਨ।
ਬਿਨਸਹਿਂ ਪਾਪ ਹੋਤਿ ਚਿਤ ਚੈਨ' ॥੨॥

[1]ਜੋ ਕਰਨੀ ਮੁਕਤੀ ਦੇਵੇ ਉਹ ਉਪਦੇਸ਼ੋ।

ਤਬਿ ਸ੍ਰੀ ਰਾਮਦਾਸ ਉਪਦੇਸ਼ਾ।
-ਸਚੁ ਸਮ ਅਪਰ ਨ ਪੁੰਨ ਵਿਸ਼ੇਸ਼ਾ।
ਸਚੁ ਸਰੂਪ ਪਰਮੇਸ਼ੁਰ ਕੇਰਾ।
ਸਚੁ ਤੇ ਪਾਯਹਿ ਸਾਚੁ ਬਸੇਰਾ ॥੩॥
ਦੁਹਿ ਲੋਕਨ ਮਹਿਂ ਸੁਖ ਲਹਿ ਸਾਚੋ।
ਸੁਰ ਸਨਮਾਨਿਹ ਜੋ ਸਾਚੁ ਰਾਚੋ।
ਸਾਚੁ ਪੁਰਖ ਕੇ ਸਤਿਗੁਰ ਸੰਗੀ।
ਬਡਿ ਪੁੰਨਨਿ ਤੇ ਸਾਚੁ ਪ੍ਰਸੰਗੀ[1] ॥੪॥

[1]ਮੇਲੀ।

ਸੁਮਤਿ ਬਿਚਾਰੁ ਸਾਚੁ ਹੀ ਕਹੈਂ।
ਸੂਖਮ ਭੇਦ ਏਕ ਇਮੁ ਲਹੈਂ।
ਸਾਚੁ ਕਹੇ ਕਿਸ ਕੋ ਹੁਇ ਬੁਰੋ।
ਤਹਾਂ ਕੂਰ ਕਹਿ, ਸਚੁ ਪਰਹਰੋ ॥੫॥
ਇਸ ਪਰ ਇਕ ਪ੍ਰਸੰਗ ਸੁਨਿ ਲੇਹੂ।
ਨਿਰਨੈ ਕਰਿ ਪੁਨ ਕਹਨਿ[†] ਕਰੇਹੂ[1]।

[1]ਭਾਵ ਆਖੇ। [†]ਪਾ:-ਗ੍ਰਹਿਨ।

ਥਿਰਜੋ ਸਾਧ ਇਕ ਨ੍ਰਿਪ ਕੇ ਦ੍ਵਾਰੇ।
ਬੈਠੇ ਕੇਤਿਕ ਮਾਸ ਗੁਜ਼ਾਰੇ ॥੬॥
ਸੋ ਨ੍ਰਿਪ ਪੁੱਤ੍ਰ ਬਜਾਹੁ ਕਰਿ ਆਯੋ।
ਸਰਬ ਪ੍ਰਕਾਰ ਉਛਾਹੁ ਵਧਾਯੋ।
ਰਾਜ ਕੁਅਰ ਇਕ ਮੰਦਰ ਮਾਂਹੂ।
ਲੇ ਕਰਿ ਬਧੂ ਸੁਪਤਿ ਭਾ ਤਾਂਹੂ ॥੭॥

ਕਿਤਿਕ ਰਾਤਿ ਬੀਤੇ ਸੁਖ ਪਾਈ।
ਤਾਂਹਿ ਬਧੂ ਕੋ ਨੀਂਦ ਨ ਆਈ।
ਜਮਧਰ ਹੁਤੀ ਸਿਰਾਨੇ ਧਰੀ।
ਲੇ ਤ੍ਰਿਯ ਨੇ ਸੋ ਦੇਖਨਿ ਕਰੀ ॥੮॥
ਅਤਿ ਤੀਛਨ ਹੇਰੀ ਲੇ ਹਾਥ।
ਪਰਜੋ ਸੁਪਤ ਸਾਥੈ ਤਿਸ ਨਾਥ।
ਛੁਟੀ ਅਚਾਨਕ ਕਰ ਤੇ ਜਬੈ।
ਗਿਰੀ ਉਦਰ ਪਰ ਧਸਿਗੀ ਤਬੈ ॥੯॥
ਨ੍ਰਿਪ ਸੁਤ ਮ੍ਰਿਤਕ ਭਯੋ ਤਤਕਾਲ।
ਚਿੰਤਾਤੁਰ ਤ੍ਰਿਯ ਰਿਦੈ ਬਿਸਾਲ।
ਭਈ ਪ੍ਰਾਤਿ ਪਿਖਿ ਕੈ ਨ੍ਰਿਪ ਜਾਨਜੋ।
ਸਭਿਨਿ ਸਾਥ ਤਬਿ ਬਧੂ ਬਖਾਨਜੋ
॥੧੦॥
'ਇਹੁ ਜੋ ਸਾਧ ਰੂਪ ਕਰਿ ਥਿਰਜੋ।
ਆਇ ਇਹਾਂ ਪਤਿ ਕੋ ਹਤਿ ਕਰਜੋ।'
ਸੁਨ ਭੂਪਤਿ ਰੋਦਤਿ ਬਿਰਲਾਪਤ।
ਗਹਜੋ ਸਾਧੁ ਕੋ ਬਹੁ ਸੰਤਾਪਤ[1] ॥੧੧॥
ਪੁਨਿ ਸਭਿ ਮਿਲਿ ਨ੍ਰਿਪ ਰਿਦੈ ਬਿਚਾਰਾ।
-ਇਸ ਮਾਰੇ ਸੁਤ ਜਿਯ ਨ ਹਮਾਰਾ-।
ਏਕ ਹਾਥ ਕੋ ਕਾਟਿ ਨਿਕਾਰਾ।
ਚਲਜੋ ਸਾਧ ਲਹਿ ਕਸ਼ਟ ਉਦਾਰਾ
॥੧੨॥
ਚਿਤਵਤਿ- ਪ੍ਰਭੁ ਕੇ ਘਰ ਹੈ ਨਜਾਇ।
ਨਹਿਂ ਅਘ ਮੈਂ ਕਿਯ, ਮਿਲੀ ਸਜ਼ਾਇ।
ਮੋਹਿ ਸਾਥ ਅੰਨਜਾਇ ਕਿਯੋ ਹਰਿ-।
ਇਮ ਬਿਚਾਰ ਚਿੰਤਾ ਬਡਿ ਉਰਧਰਿ
॥੧੩॥
ਸੁਨਜੋ -ਬਸੈ ਦਿਜ ਕਾਂਸ਼ੀ ਮਾਂਹਿ।
ਪ੍ਰਿਥਮ ਜਨਮ ਕੀ ਸੁਧਿ ਕੋ ਪ੍ਰਾਹਿ।
ਕਰਮ ਵਿਪਾਕ ਸੁ ਗ੍ਰੰਥ[1] ਬਿਚਾਰੈ।
ਦੁਖ ਸੁਖ ਕੌ ਸਭਿ ਹੇਤਿ ਉਚਾਰੈ-
॥੧੪॥

[1]ਦੁਖ ਦਿੱਤਾ।

[1]ਕਰਮਾਂ ਦੇ ਫਲ ਦੱਸਣ ਵਾਲਾ ਗ੍ਰੰਥ।

ਗਯੋ ਸਾਧ ਬੂਝਤਿ ਘਰ ਨਾਮੁ।
ਦਿਜਨ ਹੁਤੋ ਬੈਠੀ ਤਿਸੁ ਬਾਮ[1†]।

[1]ਬ੍ਰਾਹਮਣ ਹੈ ਨਹੀਂ ਸੀ ਉਸਦੀ ਵਹੁਟੀ ਬੈਠੀ ਸੀ। [†]ਪਾ:-ਦਿਜਨ ਹੁਤੀ ਬੈਠੀ ਤਿਸ ਬਾਮ।

ਪੂਛਤਿ ਭਯੋ 'ਬਿੱਪ੍ਰ ਕਿਤ ਗਯੋ?'
ਸੁਨਿ ਤ੍ਰਿਯ ਰਿਦੈ ਰੋਸ ਬਹੁ ਕਯੋ ॥੧੫॥
ਕੁਛ ਨਿਜ ਪਤਿ ਕੋ ਗਾਰਿ ਉਚਾਰੀ।
ਨਿਠੁਰ ਸਾਧ ਕੋ ਕਹਿ ਕਲਹਾਰੀ[1]।

[1]ਕਲਹਣੀ ਨੇ ਸਾਧ ਨੂੰ (ਬੀ) ਕਠੋਰ ਵਾਕ ਕਹੇ

ਬਿਸਮਤਿ ਰਹ੍ਯੋ -ਕਹਾਂ ਦਿਜ ਨਾਰਿ?
ਸੋ ਪੰਡਿਤ ਮੈਂ ਸੁਨ੍ਯੋ ਉਦਾਰ- ॥੧੬॥
ਖਿਰ੍ਯੋ ਦ੍ਵਾਰ ਬਾਹਰ, ਦਿਜ ਆਯੋ।
ਸਭਿ ਅਪਨੋ ਪਰਸੰਗ ਸੁਨਾਯੋ।
ਫੇਰ ਕਹੀ ਤਿਸੁ ਤ੍ਰਿਯ ਕੀ ਬਾਤ।
'ਬੂਝੇ, ਗਾਰਿ ਨਿਕਾਰਤਿ ਜਾਤ' ॥੧੭॥
ਪੰਡਿਤ ਬੈਠਿ ਬਿਚਾਰ ਸੁਨਾਯੋ।
'ਕਾਰਨ ਸੁਨਹੁ ਆਪ ਜਿਸ[†] ਆਯੋ।

[†]ਪਾ:-ਜਿਮ।

ਪ੍ਰਿਥਮ ਜਨਮ ਮਹਿਂ ਤੁਮ ਦਿਜ ਹੁਤੋ।
ਬੈਠ੍ਯੋ ਜਲ ਤਟ ਮੱਜਨ ਕਿਤੋ ॥੧੮॥
ਏਕ ਹਾਥ ਗੋਮੁਖੀ[1] ਮਝਾਰੀ।

[1]ਗੁਪਤੀ ਜਿਸ ਵਿਚ ਹੱਥ ਪਾਕੇ ਮਾਲਾ ਫੇਰਦੇ ਹਨ।

ਫੇਰਤਿ ਮਾਲਾ ਊਚ ਉਸਾਰੀ।
ਤਬਿ ਇਕ ਧੇਨੁ ਤ੍ਰਾਸ ਕੋ ਪਾਇ।
ਤੁਝ ਆਗੈ ਕੋ ਗਈ ਪਲਾਇ ॥੧੯॥
ਪੀਛੇ ਆਯੋ ਦੁਸ਼ਟ ਕਸਾਈ।
ਤਿਨ ਬੂਝੀ -ਇਤ ਦਿਸ਼ ਗੋ[1] ਆਈ-?

[1]ਗਊ।

ਮੋਨ ਧਰੀ ਮੁਖ ਤੇ ਨ ਅਲਾਈ।
-ਗਈ ਇਤਹਿ- ਕਰ ਸਾਥ ਬਤਾਈ ॥੨੦॥
ਜਾਇ ਗਹੀ ਸੋ ਧੇਨੁ ਬਿਚਾਰੀ।
ਲੇ ਨਿਜ ਸਦਨ ਬਿਖੈ ਤਿਨ ਮਾਰੀ।
ਪੂਰਬਲੇ ਪੁੰਨਨ ਕੋ ਪਾਇ।
ਭਯੋ ਕਸਾਈ ਸੁਤ ਨਰ ਰਾਇ[1†] ॥੨੧॥

[1]ਕਸਾਈ ਰਾਜੇ ਦਾ ਪੁੱਤ੍ਰ ਹੋਯਾ। [†]ਦੇਖੋ ਸ਼੍ਰੀ ਗੁਰ ਨਾਨਕ ਪ੍ਰਕਾਸ਼ ਉੱਤਰਾਰ੍ਧ ਅਧ੍ਯਾਯ ੫੩ ਅੰਕ ੭੨ ਹੇਠਲੀ ਟੂਕ।

ਨ੍ਰਿਪ ਕੀ ਸੁਤਾ ਧੇਨੁ ਤਨ ਪਾਯੋ[1]।

[1]ਗਊ ਨੇ ਰਾਜ ਕੁਮਾਰੀ ਦਾ ਸ਼੍ਰੀਰ ਪਾਯਾ।

ਹਿਤ ਬਦਲੇ ਸੰਜੋਗ ਬਨਾਯੋ।
ਤਿਸ ਤ੍ਰਿਯ ਨੇ ਸੋ ਨ੍ਰਿਪ ਸੁਤ ਮਾਰਜੋ।
ਕਰੇ ਤ੍ਰਾਸ ਤੁਵ ਨਾਮ ਉਚਾਰਜੋ ॥੨੨॥
ਹਾਥ ਸਾਥ ਤੈਂ ਧੇਨੁ ਬਤਾਈ।
ਤਿਸ ਕੋ ਫਲ ਭਾ† ਦੀਨ[1] ਕਟਾਈ।
ਪ੍ਰਭੁ ਅੰਨਜਾਇ ਕਰਹਿ ਨਹਿਂ ਕੈਸੇ।
ਕਰੇ ਕਰਮ ਤੇ ਦੇ ਫਲ ਤੈਸੇ ॥੨੩॥
ਮਮ ਤ੍ਰਿਯ ਕੋ ਸੁਨਿ ਲੇਹੁ ਪ੍ਰਸੰਗ।
ਨਹਿਂ ਸੰਸੈ ਕਰੀਅਹਿ ਚਿਤ ਸੰਗ।
ਪੂਰਬ ਜਨਮ ਕਾਗ ਕੋ ਮੇਰਾ।
ਗਧੀ ਤ੍ਰਿਯਾ[1] ਪਿਠ ਘਾਵ ਘਨੇਰਾ ॥੨੪॥
ਮੈਂ ਆਯੋ ਪਿਖਿ ਚੋਂਚ ਚਲਾਈ।
ਫਸੀ ਅਸਥਿ ਮਹਿਂ ਨਹਿਂ ਨਿਕਸਾਈ।
ਸ੍ਰੀ ਗੰਗਾ ਜਲ ਵਿਖੇ ਪ੍ਰਵੇਸ਼ੀ।
ਆਗੇ ਗਮਨਤਿ ਪੀਰ ਵਿਸ਼ੇਸ਼ੀ[1] ॥੨੫॥
ਜਯੋਂ ਜਯੋਂ ਮੈਂ ਨਿਜ ਚੋਂਚ ਨਿਕਾਰੀ।
ਤਯੋਂ ਤਯੋਂ ਦੁਖ ਤੇ ਪ੍ਰਵਿਸ਼ਹਿ ਬਾਰੀ[1]।
ਜਹਿਂ ਗੰਭੀਰ ਧਾਰ ਤਹਿਂ ਗਈ।
ਫਸੀ ਚੁੰਚ ਬਿਚ ਨਹਿਂ ਨਿਕਸਈ ॥੨੬॥
ਅਧਿਕ ਪ੍ਰਵਾਹ ਬਹਾਏ ਦੋਊ।
ਬੂਡ ਸਰੀਰ ਤਯਾਗ ਕਰਿ ਸੋਊ।
ਸ੍ਰੀ ਗੰਗਾ ਜਲ ਕੋ ਫਲ ਭਯੋ।
ਦੁਹਨਿ ਬਿੱਪ੍ਰ ਘਰ ਜਨਮ ਸੁ ਲਯੋ ॥੨੭॥
ਪੁਨ ਸਬੰਧ ਭਾ ਇਹੁ ਸੰਗ ਮੇਰਾ।
ਪ੍ਰਿਥਮ ਜਨਮ ਦੁਖ ਦੀਨ ਬਡੇਰਾ।
ਯਾਂ ਤੇ ਕਹਿ ਕਠੋਰ ਦੁਖ ਦੇਤਿ।
ਪੂਰਬ ਕਰਮ ਤਾਂਹਿ ਫਲ ਲੇਤਿ' ॥੨੮॥
ਸੁਨਤਿ ਸਾਧ ਤਬ ਨਿਸ਼ਚੈ ਆਯੋ।
-ਬਿਨਾਂ ਕਰਮ ਦੁਖ ਸੁਖ ਨਹਿਂ ਪਾਯੋ-।
ਸ੍ਰੀ ਗੁਰ ਭਨੇਂ 'ਸਾਚੁ ਦਿਜ ਕਹਯੋ।
ਧੇਨੁ ਬਤਾਇ ਇਤੋ ਦੁਖ ਲਹਯੋ ॥੨੯॥

[1]ਤੇਰਾ ਹੱਥ) ਕਟਾ ਦਿੱਤਾ ਗਿਆ। †ਪਾ:-ਭੁਜ।
[1]ਇਹ) ਤ੍ਰੀਮਤ ਖੋਤੀ ਸੀ।
[1]ਪੀੜਾ ਬਹੁਤੀ ਕਰਕੇ।
[1]ਪਾਣੀ ਵਿਚ।

ਸ਼ਾਰਤ[1] ਕਰਿ ਜਿਸ ਹਾਥ ਬਤਾਈ।
ਸੋ ਕਟਵਾਇ ਪੀਰ ਕੋ ਪਾਈ।
ਪੁਰਬ ਕਰਮ ਫਲ ਮਿਟਤੋ ਨਾਂਹਿ।
ਸੀਤਾ ਦੁਖ ਪਾਏ ਬਨ ਮਾਂਹਿ ॥੩੦॥

[1]ਸੈਨਤ ਡਅਛ, ਇਸ਼ਾਰਤ਼।

ਗੁਰ, ਦਿਜ, ਸੰਤ, ਧੇਨੁ, ਦੁਖ ਪਾਵੈ।
ਜਿਸ ਕੇ ਸਾਚੁ ਕਹੇ ਹੁਇ ਜਾਵੈ[1]।
ਸੋ[†] ਅਸ ਸਾਚੁ ਨਰਕ ਮਹਿਂ ਡਾਰੈ।
ਸੁਮਤਿਵੰਤ ਨਹਿਂ ਕਬਹੁਂ ਉਚਾਰੈ ॥੩੧॥

[1]ਜਿਸ ਸੱਚਦੇ ਕਿਹਾਂ (ਇਹ ਗੱਲ) ਹੋ ਜਾਵੇ ਕਿ ਗੁਰੂ ਬ੍ਰਹਮਣ, ਸੰਤ, ਗਊ ਦੁਖ ਪਾਉਣ।
[†]ਪਾ:-ਜੋ।

ਜਿਸੁ ਸਚੁ ਤੇ ਦੁਖ ਪਾਵਹਿ ਪ੍ਰਾਨੀ।
ਸੋ ਨਹਿਂ ਕਹੈ ਬਿਚਾਰ ਸੁਜਾਨੀ।
ਅਪਰ ਸਰਬ ਬਿਵਹਾਰ ਮਝਾਰੇ।
ਸੁਖ ਹਿਤ ਪਾਵਨ[1] ਸਾਚ ਉਚਾਰੇ ॥੩੨॥

[1]ਸੁਖ ਪਾਵਣ ਵਾਸਤੇ।

ਝੂਠ ਸਮਾਨ ਪਾਪ ਨਹਿਂ ਕੋਈ।
ਕਹੈ[†] ਨ ਕਬਹੂੰ ਗੁਰ ਸਿਖ ਜੋਈ।
ਜਹਿਂ ਪ੍ਰਾਨੀ ਮਰਬੇ ਤੇ ਛੁਟੇ।
ਕਿਧੋਂ ਪਰਜੋ ਕਿਹ ਸੰਕਟ ਮਿਟੈ ॥੩੩॥

[†]ਪਾ:-ਗਹੇ।

ਤਹਾਂ ਝੂਠ ਹੈ ਸਾਚੁ ਸਮਾਨ।
ਪਰ ਹਿਤ[1] ਹੋਤੇ ਕਰਹਿ ਬਖਾਨ[2]।'
ਗੁਰ ਤੇ[†] ਬਚਨ ਤੀਰਥੇ ਸੁਨੇ।
ਕਰੇ ਕਮਾਵਨ ਤਿਮ ਮਨਮਨੇ ॥੩੪॥

[1]ਪਰਾਇਆ ਭਲਾ। [2]ਬੋਲਣ ਨਾਲ (ਝੂਠ)।
[†]ਪਾ:-ਕੇ।

ਬੋਲਤਿ ਸਾਚ ਪਰਮ ਗਤਿ ਪਾਈ।
ਪਰਜੋ ਰਹਜੋ ਸਤਿਗੁਰ ਸ਼ਰਣਾਈ।
ਬਿਸ਼ਨਦਾਸ ਮਾਣਕ ਚੰਦ ਪੂਰੋ।
ਤੀਨਹੁਂ ਆਏ ਗੁਰੂ ਹਜ਼ੂਰੋ ॥੩੫॥
ਚਰਨ ਕਮਲ ਪਰ ਕਰਜੋ ਪ੍ਰਣਾਮ।
ਬੈਠਿ ਕਰਜੋ ਦਰਸ਼ਨ ਅਭਿਰਾਮ।
ਹਾਥ ਜੋਰ ਕਰਿ ਅਰਜ਼ ਗੁਜਾਰੀ।
'ਜਨਮ ਮਰਨ ਤੇ ਲੇਹੁ ਉਬਾਰੀ ॥੩੬॥
ਸਹਤ ਕੁਟੰਬ ਹੋਇ ਕੱਲਜਾਨੇ।
ਅਸ ਕੀਜਹਿ ਉਪਦੇਸ਼ ਮਹਾਨੇ।'
ਕਰਜੋ ਵਾਕ ਤਬਿ ਸ਼੍ਰੀ ਗੁਰਦੇਵਾ।

'ਕਰਹੁ ਆਪ ਗੁਰ ਸਿੱਖਜਨਿ ਸੇਵਾ
॥੩੭॥
ਬਨਿਤਾ, ਸੁਤ, ਤਨੁਜਾ, ਸਿਖਰਾਵਹੁ।
ਕਹਿ ਤਿਨ ਕੇ ਸੇਵਾ ਕਰਿਵਾਵਹੁ।
ਲਖਹੁ -ਵਾਹਿਗੁਰੁ ਕੇ ਹਮ ਦਾਸ-।
ਤਿਮ ਸੁਤ ਸੁਤਾ ਦਾਸ ਗੁਰ ਪਾਸ ॥੩੮॥
ਜਥਾ ਖਸਮ ਕੇ ਦਰ ਪਰ ਘੋਰਾ।
ਚਾਕਰ ਚੜ੍ਹਿ ਆਵਹਿ ਦੇ ਛੋਰਾ।
ਤਬਿ ਸਭਿ ਚਿੰਤ ਖਸਮ ਕੋ ਹੋਇ।
ਖਾਨ ਪਾਨ ਦੇ ਪੋਖਹਿ ਸੋਇ ॥੩੯॥
ਤਿਮ ਅਪਨੋ ਸਗਰੋ ਪਰਵਾਰ।
ਸੌਂਪਹਿ ਸਤਿਗੁਰ ਕੇ ਦਰਬਾਰ।
ਤਜਹਿ ਅਪਨਪੌਂ[1] ਤਿਨ ਕੋ ਘਨੋ। [1]ਅਪਣੱਤ।
ਜਾਨਹਿਂ ਤਰੀ ਮੇਲ ਗਨ ਮਨੋ[1] ॥੪੦॥ [1]ਜਾਣੋਂ ਕਿ ਮਾਨੋ ਸਾਰੀ ਬੇੜੀ ਦਾ ਮੇਲਾ ਹੈ।
ਤਬਿ ਸਤਿਗੁਰ ਕੋ ਪਰਿ ਹੈ ਲਾਜ।
ਕਰਹਿ ਨਿਬਾਹਨ ਸਕਲ ਸਮਾਜ।
ਭੋਜਨ ਵਸਤ੍ਰ ਭਲੇ ਪਹੁਂਚਾਵੈ।
ਸ਼੍ਰੇਯ ਕਰਹਿ ਗਨ ਕਸ਼ਟ ਮਿਟਾਵੈ'
॥੪੧॥
ਬਿਸ਼ਨ ਦਾਸ ਮਾਣਕ ਚੰਦ ਪੂਰੋ।
ਸੁਨਿ ਗੁਰ ਕੋ ਉਪਦੇਸ਼ਨਿ ਰੂਰੋ।
ਕਰਜੋ ਕਮਾਵਨਿ ਨੀਕੇ ਮਾਨਿ।
ਅੰਤਕਾਲ ਪ੍ਰਾਪਤਿ ਕਲਜਾਨ ॥੪੨॥
ਸਿੱਖ ਪਦਾਰਥ, ਤਾਰੂ, ਭਾਰੂ।
ਤੀਨੋ ਚਲਿ ਆਏ ਗੁਰਦ੍ਵਾਰੂ।
ਆਗੈ ਲਾਗਜੋ ਬਡਿ ਦੀਵਾਨ।
ਕਥਾ ਕੀਰਤਨ ਹੋਤਿ ਮਹਾਂਨ ॥੪੩॥
ਸੁਨਿ ਗੁਰ ਬਚਨ ਭਯੋ ਉਰ ਤ੍ਰਾਸੁ।
ਹਾਥ ਜੋਰਿ ਕੀਨੀ ਅਰਦਾਸੁ।
'ਹਮ ਕੁਟੰਬ ਮਹਿਂ ਅਧਿਕ ਲਪੇਟੇ।
ਪਢਨ ਸੁਨਨ ਗੁਰ ਸ਼ਬਦ ਨ ਭੇਟੇ[1] [1]ਨਹੀਂ ਮਿਲਦਾ।
॥੪੪॥

ਸਤਿ ਸੰਗਤਿ ਹੋ ਨਹਿਂ† ਕਿਸ ਬਾਰ।
ਗੁਰ ਜੀ ! ਕਿਮ ਹੁਇ ਹਮਹੁਂ ਉਧਾਰ?
ਆਇ ਪਰੇ ਅਬਿ ਸ਼ਰਨਿ ਤੁਮਾਰੀ।
ਕਰਹੁ ਆਪ ਕੱਲਜਾਨ ਹਮਾਰੀ' ॥੪੫॥
ਰਾਮਦਾਸ ਗੁਰ ਗਿਰਾ ਬਖਾਨੀ।
'ਵਾਹਿਗੁਰੂ ਸਿਰਜੇ ਜੇ ਪ੍ਰਾਨੀ।
ਪੂਰਬ ਸਭਿ ਹਿਤ ਕਰਯੋ ਅਹਾਰ।
ਯਾਂ ਤੇ ਤੁਮ ਬੈਠੋ ਗੁਰ ਦ੍ਵਾਰ ॥੪੬॥
ਧਰਹੁ ਸਿਦਕ ਉਰ ਡੋਲਹੁ ਨਾਂਹੀ।
ਸਿਮਰੋ ਵਾਹਿਗੁਰੂ ਮਨ ਮਾਂਹੀ।
ਤੁਮਰੇ ਸਨਬੰਧੀ ਸਮੁਦਾਇ।
ਸਭਿ ਕੋ ਰਿਜ਼ਕ ਤਹਾਂ ਪਹੁਂਚਾਇ ॥੪੭॥
ਤੁਮਰੋ ਰਿਜਕ ਇਹਾਂ ਗੁਰ ਦੇਹਿ।
ਜਨਮ ਸੁਧਾਰੋ ਪਰਖਹੁ ਏਹੁ।'
ਸੁਨਿ ਤੀਨੋ ਨਿਜ ਪੁੱਤ੍ਰ ਬੁਲਾਏ।
ਕਹਯੋ 'ਤਰੁਨਤਾ[1] ਤੁਮ ਅਬਿ ਪਾਏ ॥੪੮॥
ਭਏ ਕਿਰਤ ਲਾਇਕ[1] ਨਿਰਧਾਰਹੁ।
ਅਬਿ ਘਰ ਕੋ ਸਭਿ ਕਾਰ ਸੰਭਾਰਹੁ।
ਉੱਦਮ ਕਰੋ ਲਾਭ ਹੁਇ ਜੇਤਾ।
ਗੁਰ ਕੋ ਦਸਵੰਧ ਕਾਢਹੁ ਤੇਤਾ ॥੪੯॥
ਆਵਹਿ ਸਿਖ ਕਰਹੁ ਤਿਹ ਸੇਵਾ।
ਹਮ ਅਬਿ ਰਹੈਂ ਦ੍ਵਾਰ ਗੁਰਦੇਵਾ।
ਪਾਨੀ ਪੱਖਾ ਸੇਵ ਕਮਾਵਹਿਂ।
ਸਤਿਸੰਗਤਿ ਕਰਿ ਸੇਵ ਰਿਝਾਵਹਿਂ ॥੫੦॥
ਕਥਾ ਕੀਰਤਨ ਸੁਨਹਿਂ ਅਨੰਦੇ।
ਹੁਇ ਪ੍ਰਾਪਤਿ ਕੱਲਜਾਨ ਬਿਲੰਦੇ।
ਇਮ ਤੁਮਰੀ ਭੀ ਹੁਇ ਕੱਲਜਾਨ।'
ਇਮ ਸਿੱਖਯਾ ਦੇ ਕੁਟੰਬ ਮਹਾਂਨ ॥੫੧॥
ਕਰਨ ਲਗੇ ਗੁਰ ਸੇਵ ਘਨੇਰੀ।
ਪ੍ਰਾਪਤ ਮੁਕਤਿ ਅੰਤ ਕੀ ਬੇਰੀ।

†ਪਾ:-ਹੋਤ ਨ।
[1]ਜਵਾਨੀ।
[1]ਕਮਾਉਣ ਜੋਗੇ।

ਸਤਿਗੁਰ ਕੇ ਤਨ ਬਿਖੈ ਸਮਾਏ।
ਜਨਮ ਮਰਨ ਕੇ ਬੰਧ ਮਿਟਾਏ ॥੫੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮੁ ਸਪਤਦਸ਼ਮੋਂ ਅੰਸੂ ॥੧੭॥

## ੧੮. [ਮਹਾਂਨੰਦ, ਬਿਧੀ ਚੰਦ। ਧਰਮ ਦਾਸ ਆਦਿ ਸਿੱਖਾਂ ਪ੍ਰਤਿ ਉਪਦੇਸ਼]

੧੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੧੯

ਦੋਹਰਾ:

ਮਹਾਂਨੰਦ ਕੇ ਸੰਗ ਮਿਲਿ,
ਬਿਧੀ ਚੰਦ ਹੁਇ ਦੌਨ।
ਦਰਸ਼ਨ ਦੇਖ੍ਯੋ ਗੁਰੂ ਕੋ,
ਬੰਦਨ ਕੀਨਸਿ ਔਨ[1] ॥੧॥ [1]ਪ੍ਰਿਥਵੀ ਤੇ [ਸੰਸ: ਅਵਨਿ] (ਅ) ਆਕੇ।

ਚੌਪਈ:

ਹਾਥ ਜੋਰਿ ਕਰਿ ਥਿਰੇ ਅਗਾਰੀ।
ਸੁਖ ਗਰਜੀ[1] ਨਿਜ ਅਰਜ਼ ਗੁਜ਼ਾਰੀ। [1]ਸੁਖ ਦੀ ਗ਼ਰਜ਼ ਵਾਲਿਆਂ ਨੇ।
'ਜਨਮ ਮਰਨ ਕੋ ਤ੍ਰਾਸ ਹਮਰੇ।
ਭ੍ਰਮਣ ਮਿਟਾਵਹੁ ਜੇ ਦੁਖਵਾਰੇ ॥੨॥
ਜਨਮ ਅਨੇਕ ਧਰੇ ਪੁਨ ਹਮਾਰੇ।
ਰਾਗ ਦ੍ਵੈਸ਼ ਬਸਿ ਜੂਨਨਿ ਪਰੇ।
ਅਬਿ ਚਲਿ ਆਏ ਸ਼ਰਨਿ ਤੁਮਾਰੀ।
ਕਰਹੁ ਕ੍ਰਿਪਾ ਕਰਿ ਸੁਗਤਿ[1] ਹਮਾਰੀ ॥੩॥ [1]ਕੱਲਜਾਣ।
ਸੁਨਿ ਸ਼੍ਰੀ ਰਾਮਦਾਸ ਕਰਿ ਕਰੁਨਾ।
ਸ਼ੁਭ ਉਪਦੇਸ਼ ਤਿਨਹੁ ਪ੍ਰਤਿ ਬਰਨਾ।
'ਅਪਨੋ ਜਬੈ ਸਰੂਪ ਪਛਾਨਹੁਂ।
ਜਨਮ ਮਰਨ ਤਬਿ ਬੰਧਨ ਹਾਨਹੁ' ॥੪॥
ਹਾਥ ਜੋਰਿ ਸੁਨਿ ਦੌਨਿ ਬਖਾਨਹਿਂ[1]। [1]ਦੋਹਾਂ ਨੇ ਕਿਹਾ।
'ਹਮ ਤੌ ਇਹੁ ਸਰੂਪ ਨਿਜ ਜਾਨਹਿਂ।
ਜਨਮੇ ਹੁਇ ਨੰਦਨ ਖੱਤ੍ਰੀਨ[1]। [1]ਖੱਤ੍ਰੀਆਂ ਦੇ ਪੁੱਤ੍ਰ।
ਖੱਤ੍ਰੀ ਹੈਂ ਨਰ ਤਨ ਮਨ ਚੀਨ ॥੫॥
ਪੂਰਬ ਬਾਲਕ ਬਯ ਕੋ ਧਰੇ।
ਤਰੁਨ ਭਏ ਅਬਿ ਬਹੁ ਬਲ ਭਰੇ।
ਬਿਨ ਤਨ ਅਪਰ ਕਛੂ ਨਹਿਂ ਜਾਨਹਿਂ।
ਅਪਨੋ ਰੂਪ ਇਹੀ ਹਮ ਮਾਨਹਿਂ' ॥੬॥
ਤਬਿ ਸ਼੍ਰੀ ਸਤਿਗੁਰ ਬਾਕ ਉਚਾਰਾ।
'ਮਾਤ ਪਿਤਾ ਨੇ ਇਹੁ ਤਨ ਧਾਰਾ।
ਜਾਤਿ ਰੁ ਨਾਮ[†] ਤਿਨਹੁਂ ਕਲਪਾਏ[1]। [1]ਕਲਪੇ। [†]ਪਾ:-ਜਾਤ ਬਰਨ।

ਨਿਜ ਮਤਿ ਕਹਿ ਬਿਵਹਾਰ ਬਤਾਏ
॥੭॥
ਤੁਮ ਤੋ ਇਸ ਤਨ ਪੂਰਬ ਹੁਤੇ[1]।
[1]ਤਨ ਤੋਂ ਪਹਿਲਾਂ ਹੈਗੇ ਸਾਓ।
ਕਰੇ ਕਰਮ ਫਲ ਤਿਸ ਕੇ ਲਿਤੇ।
ਭਲਾ ਬੁਰਾ ਜਿਮ ਪੂਰਬ ਕੀਨ।
ਤਿਸ ਤੇ ਦੁਖ ਸੁਖ ਭੋਗਨਿ ਕੀਨ ॥੮॥
ਇਹ ਤਨ ਤਜਿ ਪੁਨ ਧਾਰਹੁ ਔਰ।
ਕਰਹੁ ਕਰਮ ਭੋਗਹੁ ਤਿਸ ਠੌਰ।
ਤਨ ਉਪਜਨ ਤੇ ਹੁਤੇ ਅਗੇਰੇ।
ਤਨ ਬਿਨਸੇ ਪੁਨ ਰਹਹੁ ਪਿਛੇਰੇ ॥੯॥
ਆਦਿ ਅੰਤ ਤਨ ਤੇ ਜਬਿ ਰਹੇ[1]।
[1]ਤਨ ਦੇ ਆਦਿ (ਤੋਂ ਪਹਿਲਾਂ) ਤੇ ਅੰਤ ਹੋਇਆਂ ਵੀ ਤੁਸੀਂ ਰਹੇ।
ਤਨ ਨਿਜ ਰੂਪ ਕੁਤੋ ਤੁਮ ਲਹੇ?
ਤਨ ਕੂਰਾ ਸਮ ਬਸਤ੍ਰ ਲਖੈ ਹੋ।
ਜੀਰਨ ਭਏ ਅਪਰ ਧਰਿ ਲੈ ਹੋ ॥੧੦॥
ਤਾਂ ਤੇ ਤਨ ਪਟ[1] ਪਹਿਰਹਿ ਜੋਇ।
[1]ਤਨ ਰੂਪੀ ਕਪੜਾ।
ਅਪਨ ਸਰੂਪ ਜਾਨੀਯਹਿ ਸੋਇ।
ਕਬਹੂੰ ਮਰਹਿ ਨ ਮਾਰਯੋ ਜਾਇ।
ਜਲ ਡੂਬੈ ਨਹਿਂ ਅਗਨਿ ਜਲਾਇ ॥੧੧॥
ਤਨ ਝੂਠੋ, ਸਤਿ ਰੂਪ ਤੁਮਾਰਾ।
ਤਨ ਦੁਖ, ਤੁਮ ਹੋ ਅਨੰਦ ਉਦਾਰਾ।
ਤਨ ਜੜ੍ਹ ਹੈ, ਚੇਤਨ ਨਿਜ ਰੂਪ।
ਅਸ ਨਿਸ਼ਚੈ ਉਰ ਧਰਹੁ ਅਨੂਪ' ॥੧੨॥
ਸੁਨਿ ਦੋਨਹੁ ਕੀਨਸਿ ਅਰਦਾਸ।
'ਕਿਮ ਹਮ ਕੋ ਅਸ ਰੂਪ ਪ੍ਰਕਾਸ਼?
ਤਨ ਹੰਤਾ ਤਜਿ ਤਿਸ ਮਹਿਂ ਧਰੈਂ[1]।
[1]ਤਨ ਦਾ ਹੰਕਾਰ ਛੱਡਕੇ ਤਿਸ (ਸਰੂਪ) ਵਿਚ (ਅਪਣੱਤ) ਧਾਰੀਏ।
ਸਹੀ ਸਰੂਪ ਆਪਨੋ ਕਰੈਂ' ॥੧੩॥
ਤਬਿ ਸਾਹਿਬ ਨੇ ਕਹਯੋ ਸੁਨਾਈ।
'ਸਤਿ ਸੰਗਤਿ ਕੀਜਹਿ ਚਿਤ ਲਾਈ।
ਕਥਾ ਨੇਮ ਤੇ ਸੁਨੀਅਹਿ ਕਾਨ।
ਗੁਰ ਸਿੱਖਨ ਸੇਵਹੁ ਹਿਤ ਠਾਨਿ ॥੧੪॥
ਕਰਹੁ ਬਿਚਾਰਨ ਸਤਿਗੁਰ ਬਾਨੀ।

ਅਰਥ ਲਖਹੁ ਕਰਿ ਪ੍ਰੀਤ ਮਹਾਂਨੀ।
ਤਿਸ ਕੇ ਸਾਥ ਰਿਦਾ ਨਿਜ ਤੋਲਹੁ।
ਦੁਖ ਸੁਖ ਬਿਖੈ ਨ ਕਬਹੂੰ ਡੋਲਹੁ ॥੧੫॥
ਤੁਮਰੀ ਪ੍ਰੀਤਿ ਜਾਨਿ ਬਚ† ਕਹੇ। †ਪਾ:-ਬਰ-।
ਇਮ ਜੇ ਕਰਹੁ ਰੂਪ ਨਿਜ ਲਹੇ।'
ਇਮ ਸਤਿਗੁਰ ਕੋ ਸੁਨਿ ਉਪਦੇਸ਼।
ਕਰਨ ਲਗੇ ਤਿਮ ਕਾਰ ਹਮੇਸ਼ ॥੧੬॥
ਸਮਾ ਪਾਇ ਹੋਯਹੁ ਨਿਜ ਗ੍ਯਾਨ।
ਕੀਨੇ ਕਰਮ ਬੰਧ ਗਨ ਹਾਨਿ[1]। [1]ਕਰਮਾਂ ਦੇ ਸਾਰੇ ਬੰਧਨ ਨਾਸ਼ ਕੀਤੇ।
ਗੁਰ ਸਿੱਖਨ ਕੀ ਪਦਵੀ ਪਾਈ।
ਅੰਤ ਕਾਲ ਗੁਰ ਲੀਨ ਮਿਲਾਈ ॥੧੭॥
ਹੁਤੋ ਖੋਸਲਾ† ਧਰਮੰਦਾਸ। †ਪਾ:-ਖੋਟੜਾ।
ਇਕ ਤਕਿਆਰਾ ਡੂਗਰਦਾਸ।
ਦੀਪਾ ਅਰੁ ਜੇਠਾ ਸੰਸਾਰੂ।
ਬੂਲਾ ਅਪਰ ਤੀਰਥਾ ਚਾਰੂ[1] ॥੧੮॥ [1]ਸੁੰਦਰ।
ਮਿਲਿ ਕਰਿ ਸਪਤ[1] ਸਿੱਖ ਇਹ ਆਏ। [1]ਸੱਤੇ।
ਸ਼੍ਰੀ ਗੁਰ ਰਾਮਦਾਸ ਜਿਸ ਥਾਏ।
ਨਮੋ ਕਰੀ ਬਹੁ ਬਿਨੈ ਪ੍ਰਕਾਸ਼।
ਹਾਥ ਜੋਰਿ ਕਰਿ ਬੈਠੇ ਪਾਸ ॥੧੯॥
'ਸ਼ਰਨਿ ਪਰੇ ਰਾਵਰਿ ਦਰਬਾਰ।
ਕਰਹੁ ਉਧਾਰਨ ਕਿਸੈ ਪ੍ਰਕਾਰ।'
ਰਾਮਦਾਸ ਸਤਿਗੁਰੂ ਉਚਾਰਾ।
'ਪ੍ਰਥਮ ਤਜਹੁ ਮਨ ਕੋ ਹੰਕਾਰਾ ॥੨੦॥
ਗਹੋ ਨੰਮ੍ਰਤਾ, ਤ੍ਯਾਗਹੁ ਮਤਸਰ[1]। [1]ਈਰਖਾ [ਸੰਸ: ਮਤਸਰ]
ਕਰਹੁ ਨ ਨਿੰਦਾ, ਅਵਗੁਨ ਪਰਹਰਿ।
ਜੇ ਘਰ ਆਯੋ ਸਿੱਖ ਨਿਹਰਿਯਹਿ।
ਨਿਜ ਨਿਜ ਘਰ ਤੇ ਸੇਵਾ ਕਰਿਯਹਿ ॥੨੧॥
ਭੋਜਨ ਬਸਤ੍ਰ ਭਾਉ ਧਰਿ ਕੀਜਹਿ।
ਮਾਨਹੁ ਬਾਕ ਨ ਫੇਰਨਿ ਕੀਜਹਿ।
ਜੇ ਸਿਖ ਕੋ ਹੁਇ ਕਾਜ ਬਡੇਰਾ।
-ਬਿਨ ਧਨ ਸਰਹਿ ਨ- ਜੌ ਅਸੁ ਹੇਰਾ[1] [1]ਜੇ ਐਸਾ ਤੁਸੀਂ ਦੇਖੋ।

॥੨੨॥
ਸਭਿ ਮਿਲਿ ਕਰਿ ਉਚਰਹੁ ਅਰਦਾਸ।
ਸਭਿ ਤੇ ਇਕ ਥਲ ਕਰ ਨਿਜ ਪਾਸਿ[1]।

[1]ਆਪਣੇ ਪਾਸੋਂ ਤੇ ਸਾਰਿਆਂ ਕੋਲੋਂ (ਧਨ) ਇਕ ਥਾਂ (ਕੱਠਾ) ਕਰਕੇ।

ਸਿਖ ਕੋ ਕਾਰਜ ਦੀਜੈ ਸਾਰ।
ਤਬਿ ਪ੍ਰਾਪਤਿ ਤੁਮ ਕੋ ਸੁਖ ਸਾਰ ॥੨੩॥
ਜਹਿਂ ਸਤਿਸੰਗਤਿ ਕੋ ਸਮੁਦਾਇ।
ਕਥਾ ਕੀਰਤਨ ਕਰਹਿਂ ਬਨਾਇ।
ਤਹਾਂ ਜਾਇ ਸੰਧਜਾ ਅਰੁ ਪ੍ਰਾਤੀ।
ਧਰਹੁ ਪ੍ਰੀਤ ਕਰਿ ਮਤਿ ਕੋ ਰਾਤੀ[1] ॥੨੪॥

[1]ਬੁੱਧੀ ਨੂੰ ਰੱਤੀ ਹੋਈ ਕਰਕੇ।

ਜਿਸ ਮਹਿਂ ਯਥਾ ਸ਼ਕਤਿ ਹੁਇ ਆਵਹਿ।
ਧਰਮਸਾਲ ਆਪੇ ਬਨਵਾਵਹਿ।
ਤਿਸ ਮੈਂ ਰਾਖਹਿ ਸਿੱਖ ਟਿਕਾਇ।
ਪੰਥੀ ਕੋ ਭੋਜਨ ਮਿਲਿ ਜਾਇ ॥੨੫॥
ਇਕ ਸਿਖ ਦੇਹਿ, ਕਿ ਸਭਿ ਮਿਲ ਦੇਵੈਂ।
ਸਿਮਰਹਿਂ ਨਾਮ ਸਦਨ ਕੋ ਸੇਵੈਂ।
ਕਹਾਂ ਮਹਾਤਮ ਇਸ ਕੋ ਕਹਿਯਹਿ।
ਪੁੰਨ ਪਦਾਰਥ ਸਮ ਨਹਿਂ ਲਹਿਯਹਿ ॥੨੬॥
ਇਸ ਜਗ ਮਹਿਂ ਸੁਖ ਪਾਇ ਘਨੇਰਾ।
ਅੰਤ ਗੁਰੂ ਢਿਗ ਲਹੈ ਬਸੇਰਾ।
ਪਾਛਲ ਰਾਤਿ ਕਰਹੁ ਇਸ਼ਨਾਨ।
ਗੁਰ ਬਾਨੀ ਪੜ੍ਹੀਅਹਿ ਹਿਤ ਠਾਨਿ' ॥੨੭॥
ਸੁਨਿ ਉਪਦੇਸ਼ ਕਮਾਵਨ ਲਾਗੇ।
ਗੁਰੂ ਪ੍ਰੇਮ ਪਾਗੇ ਬਡਿਭਾਗੇ।
ਅੰਤ ਸਮੈ ਸਤਿਗੁਰੁ ਕੇ ਪਾਸ।
ਪ੍ਰਾਪਤਿ ਭਏ ਅਨੰਦ ਪ੍ਰਕਾਸ਼ ॥੨੮॥
ਧਰਿ ਸ਼ਰਧਾ ਜਾਪਾ ਅਰੁ ਮੱਈਆ।
ਖੁੱਲਰ ਜਾਤ ਨਾਮੁ ਜਿਸ[†] ਨੱਈਆ।

[†]ਪਾ:-ਜਿਮ। ਨਾਮ ਜਿ ਘਨਈਆ। ਭਾਈ ਗੁਰਦਾਸ ਜੀ ਦੀ ਤੁਕ ਐਉਂ ਹੈ-ਮਾਈਆ ਜਾਪਾ ਜਾਣੀਅਨਿ ਨਈਆ ਖੁੱਲਰ ਗੁਰੂ ਪਿਆਰਾ।

ਤੁਲਸਾ, ਵਹੁਰਾ ਮਿਲਿ ਸਿਖ ਚਾਰੇ।
ਸਤਿਗੁਰ ਰਾਮਦਾਸ ਕੇ ਦ੍ਵਾਰੇ ॥੨੯॥
ਆਇ ਪ੍ਰਵੇਸ਼ੇ ਦਰਸ਼ਨ ਪਾਯੋ।
ਕੀਨ ਬੰਦਨਾ ਸੀਸ ਨਿਵਾਯੋ।
ਜੁਗ ਕਰ ਜੋਰਤਿ ਅਰਜ਼ ਬਖਾਨੀ।
'ਦਿਹੁ ਉਪਦੇਸ਼ ਅਪਨ ਜਨ† ਜਾਨੀ ॥੩੦॥

†ਪਾ:-ਦਾਸ ਨਿਜ।

ਰਹੈਂ ਗ੍ਰਿਹਸਤ ਮਹਿਂ ਕਹਜੋ ਕਮਾਵੈਂ।
ਜਿਸ ਤੇ ਹਮ ਸਿੱਖੀ ਪਦ ਪਾਵੈਂ।
ਬਸਹਿਂ ਅਵਾਸ ਉਦਾਸੀ ਪਾਇ।
ਦਿਨ ਪ੍ਰਤਿ ਉਰ ਤੇ ਮੋਹ ਮਿਟਾਇ' ॥੩੧॥
ਸ਼੍ਰੀ ਗੁਰ ਰਾਮਦਾਸ ਉਪਕਾਰੀ।
ਬਾਨੀ ਕਰੁਨਾ ਠਾਨਿ ਉਚਾਰੀ।
'ਜਿਮੁ ਨਿਸ ਦਿਨ ਘਰ ਕਾਜ ਸੁਧਾਰੇ।
ਤਜਾਗਹੁ ਕਬਹੁਂ ਨ, ਲਾਗਹਿਂ ਪਜਾਰੇ ॥੩੨॥
ਤਥਾ ਪਜਾਰ ਧਾਰਹੁ ਗੁਰਬਾਨੀ।
ਪਠਨਿ ਸੁਨਨਿ ਕੀਜਹਿ ਰੁਚਿ ਠਾਨੀ।
ਧਰਜੋ ਅਰਥ ਜੋ ਸ਼ਬਦ ਮਝਾਰਾ।
ਬਾਰ ਬਾਰ ਉਰ ਕਰਹੁ ਬਿਚਾਰਾ ॥੩੩॥
ਕਜਾ ਗੁਰ ਕਹੈਂ, ਕਰੈਂ ਹਮ ਕਹਾਂ।
ਸਨੈ ਸਨੈ ਮੋਰਹੁ ਮਨ ਮਹਾਂ[1]।

[1]ਮਨ ਨੂੰ ਬਹੁਤ ਮੋੜੋ।

ਮਮ ਸਰੀਰ ਕੋ ਧਾਰਹੁ ਧਜਾਨ।
ਅੰਮ੍ਰਿਤ ਵੇਲਾ ਪੁੰਨ ਮਹਾਂਨ ॥੩੪॥
ਮਮ ਬਾਨੀ ਕੋ ਕਰਹੁ ਉਚਾਰਨਿ।
ਮਿਲਿ ਸਿੱਖਨਿ ਤੇ ਅਰਥ ਬਿਚਾਰਨ।
ਜਿਮ ਤੁਰੰਗ ਕੋ ਦੇਹਿਂ ਮਸਾਲਾ।
ਬਹੁਰ ਕਰਹਿਂ ਕਾਜੈ[1] ਚਿਰਕਾਲਾ ॥੩੫॥

[1]ਮਸਾਲਾ ਦੇਣ ਮਗਰੋਂ ਘੋੜੇ ਨੂੰ ਕਜਈ ਪਾਕੇ ਖਾਣੋਂ ਪੀਣੋਂ ਕੁਛ ਚਿਰ ਰੋਕ ਰੱਖਣਾ।

ਤਬਿ ਹਯ ਰੋਗੀ ਹੋਇ ਨਿਰੋਵਾ[1]।
ਸਭਿ ਸਰੀਰ ਕੀ ਬਜਾਧੀ ਖੋਵਾ।

[1]ਤੰਦਰੁਸਤ।

ਤਿਮ ਸਤਿਗੁਰ ਕੋ ਕਰਿਬੇ ਧ੍ਯਾਨ।
ਹਿਰਦੇ ਧਾਰਨ ਪ੍ਰੇਮ ਮਹਾਨ ॥੩੬॥
ਸਿਮਰਹਿਂ ਵਾਹਿਗੁਰੂ ਸਤਿਨਾਮੂ।
ਤਬਿ ਨਾਸਹਿ ਹਉਮੈ ਬਡ ਆਮੂ[1]। [1]ਰੰਗ।
ਮਨ ਤੁਰੰਗ ਬਡ ਸੁਧਤਾ ਪਾਵੈ।
ਗੁਰ ਅਨੁਸਾਰੀ ਹੁਇ ਥਿਰਤਾਵੈ ॥੩੭॥
ਪਾਇਨ ਬਿਚਰਤਿ[1] ਸਿਮਰਹੁ ਨਾਮੂ। [1]ਭਾਵ ਟੁਰਦਿਆਂ ਫਿਰਦਿਆਂ।
ਹਾਥਨ ਕਰਿਹੁ ਕਾਜੁ ਸਭਿ ਧਾਮੂ।
ਊਠਤਿ ਬੈਠਤਿ ਜਾਗਤਿ ਸੋਵਤਿ।
ਸੁਨਿ ਤੇ ਸ਼੍ਰਵਣ, ਬਿਲੋਚਨ ਜੋਵਤਿ ॥੩੮॥
ਰਿਦਾ ਧਰਹੁ ਸਤਿਗੁਰ ਕੇ ਸੰਗ।
ਅਪਰ ਕ੍ਰਿਯਾ ਕਰਿਯਹਿ ਸਭਿ ਅੰਗ।
ਜਿਮ ਸਿਰਘਟ[1] ਬਹੁ ਬਾਤ ਬਨਾਵਤਿ। [1]ਸਿਰ ਤੇ ਘੜੇ ਵਾਲੀ।
ਹਾਥ ਹਲਾਵਤਿ, ਮਾਰਗ ਜਾਵਤਿ ॥੩੯॥
ਤਊ ਘਟੇ ਸੋਂ[1] ਮਨ ਹੈ ਜੁਰਿਓ। [1]ਘੜੇ ਨਾਲ।
ਗਿਰਹਿ ਨ ਡੋਲਹਿ, ਰਹੈ ਸੁ ਧਰਿਓ।
ਇਮ ਬ੍ਰਿਤਿ ਨਿਸ਼ਚਲ ਕਰਿ ਸੁਖ ਪਾਵੋ।
ਅੰਤਕਾਲ ਕੈਵਲ[1] ਹੁਇ ਜਾਵੋ' ॥੪੦॥ [1]ਕੈਵਲ (ਮੋਖਸ਼)।
ਸ਼੍ਰੀ ਗੁਰ ਰਾਮਦਾਸ ਉਪਦੇਸ਼।
ਚਾਰਹੁਂ ਸਿੱਖ ਕਮਾਇਂ ਹਮੇਸ਼।
ਸੇਵਤਿ ਰਹੇ ਸੁ ਜਾਵਦ[1] ਜੀਵਤਿ। [1]ਜਦ ਤਕ।
ਅੰਤ ਸਮੀਪੀ ਗੁਰ ਕੇ ਥੀਵਤਿ[1] ॥੪੧॥ [1]ਹੋ ਗਏ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਅਸ਼ਟਦਸਮੋਂ ਅੰਸੂ ॥੧੮॥

## ੧੯. [ਸ਼੍ਰੀ ਅਰਜਨ ਜੀ ਦੇ ਬਿਨੈ ਪੱਤ੍ਰ]

੧੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੨੦

ਦੋਹਰਾ:

ਜਿਸ ਪ੍ਰਕਾਰ ਸਤਿਗੁਰ ਪਿਤਾ ਕਰਤਿ ਦਿਵਸ ਪ੍ਰਤਿ ਕਾਰ[1]।
ਸ਼੍ਰੀ ਅਰਜਨ ਸੰਗਤਿ ਬਿਖੈ ਕਰਤੇ ਤਥਾ ਅਚਾਰ ॥੧॥

[1]ਹਰ ਰੋਜ਼ ਕਾਰਜ ਕਰਦੇ।

ਚੌਪਈ:

[†]ਬੀਤ ਗਯੋ ਲਵਪੁਰਿ ਚਿਰ ਕਾਲ।

[†]ਏਥੇ ਛਾਪੇ ਦੇ ਨੁਸਖੇ ਵਿਚ ਚੌਪਈ ਹੈ ਜੋ ਇਸ ਪ੍ਰਕਾਰ ਹੈ-ਤਹਾਂ ਰਹੈਂ ਗੁਰ ਪੁਰਬੀ ਕਰਿਹੀਂ। ਮੁਹਨਿਕਾਦਸ਼ੀ ਨਾਮ ਉਚਰਿਹੀਂ। ਜੋ ਇਸ ਦਿਨ ਮੈਂ ਸੰਗਤਿ ਆਵੈ। ਮਨ ਬਾਂਛਤ ਫਲ ਕੋ ਤਬ ਪਾਵੈ।' ਇਹ ਆਖੇਪਕ ਜਾਪਦੀ ਹੈ, ਕਿਉਂਕਿ ਲਿਖਤੀਆਂ ਵਿਚ ਨਹੀਂ ਹੈ। ਇਕ ਲਿਖਤੀ ਦੇ ਹਾਸ਼ੀਏ ਤੇ ਕਿਸੇ ਨੇ ਛਾਪੇ ਤੋਂ ਉਤਾਰਾ ਕੀਤੀ ਹੈ।

ਕਰੀ ਨ ਸਤਿਗੁਰ ਪੁੱਤ੍ਰ ਸਮਾਲ।
ਜਿਤਿਕ ਨਿਕਟ ਵਰਤੀ ਗੁਰ ਕੇਰੇ।
ਸਭਿ ਪ੍ਰਿਥੀਏ ਤੇ ਡਰਹਿਂ[†] ਘਨੇਰੇ ॥੨॥

[†]ਪਾ:-ਦਬਹਿ।

ਤਿਮ ਜਿਸ ਕੋ ਰੁਖ਼ ਦੇਖਨ ਕਰਹਿਂ।
ਤਿਮ ਬਰਤਹਿਂ ਅਰੁ ਬਦਨ ਉਚਰਹਿਂ।
ਬੋਲਤਿ ਕੋ ਸਨਮਾਨਤਿ ਘਨੇ[1]।
ਤਿਸ ਤੇ ਲੇਤਿ ਕਾਜ ਜੋ ਬਨੇ[1] ॥੩॥

[1](ਪ੍ਰਿਥੀਏ) ਦੇ ਬੋਲਣ ਨੂੰ ਘਨਾ ਆਦਰ ਦਿੰਦੇ ਸਨ।

[1]ਜੋ ਕੰਮ (ਜੋ ਲੋੜ) ਆ ਬਣੇ ਉਸ (ਪ੍ਰਿਥੀਏ) ਤੋਂ ਲੈਂਦੇ (ਯਾ ਪੂਰੀ ਕਰਦੇ)।

ਸ਼੍ਰੀ ਅਰਜਨ ਕੋ ਸਿਮਰਹਿਂ ਨਾਂਹਿਨ।
ਕਬਿ ਪ੍ਰਸੰਗ ਤੇ ਕਰਹਿਂ[†] ਸਰਾਹਿ ਨ।

[†]ਪਾ:-ਕਰਨ।

ਸਭਿ ਪ੍ਰਿਥੀਏ ਤੇ ਕਰਿ ਕੈ ਤ੍ਰਾਸੁ।
ਇਸੇ ਸਰਾਹੈਂ ਸੁਗੁਨ ਪ੍ਰਕਾਸ਼[1] ॥੪॥

[1]ਇਸ ਦੇ ਸ਼ੁਭ ਗੁਣਾਂ ਨੂੰ ਪ੍ਰਗਟ ਕਰਕੇ।

ਪੁੱਤ੍ਰ ਪਰਖਬੇ ਹਿਤ ਕਿਹ ਕਾਲ[1]।

[1]ਕਿਸੇ ਵੇਲੇ ਬੀ।

ਨਹਿਂ ਕਹਿ ਭੇਜਯੋ ਕਬਹਿ ਕ੍ਰਿਪਾਲੁ।
-ਹਮ ਨੇ ਆਗਯਾ ਦੀਨਸਿ ਤਾਂਹਿ।
ਤਿਸ ਮਹਿਂ ਨਿਸ਼ਚਲ ਰਹੈ ਕਿ ਨਾਂਹਿ? ॥੫॥
ਬਿਨਾ ਕਹੇ ਚਲਿ ਆਇ ਅਵਾਸੇ।
ਤੌ ਆਇਸੁ ਕੋ ਕਰਹਿ ਬਿਨਾਸੇ।
ਜਬਿ ਲੌ ਹਮ ਕਹਿ ਪਠਹਿਂ ਨ ਤਾਂਹੂੰ।
ਤੌ ਲਗ ਇਸਥਿਤ ਰਹਿ ਪੁਰਿ ਮਾਹੂੰ[1]

[1]ਭਾਵ ਲਾਹੌਰ ਵਿੱਚ।

॥੬॥
ਤੌ ਆਇਸੁ ਮਹਿਂ ਰਹਿਬੇ ਵਾਰੋ।
ਹੋਵਹਿ ਗੁਰਤਾ ਕੇਰ ਅਧਾਰੋ-।
ਇਮ ਬਿਚਾਰ ਕਰਿ ਸਿਮਰਜੋ ਨਾਂਹੀ।
ਚਿਰੰਕਾਲ ਭਾ ਲਵਪੁਰਿ ਮਾਂਹੀ ॥੭॥
ਸੋ ਦਰਸ਼ਨ ਕੋ ਚਾਹਤਿ ਐਸੇ।
ਚਾਤ੍ਰਿਕ ਚਿਤਵਤਿ ਘਨ ਕੋ ਜੈਸੇ।
ਕਲ[1] ਨਹਿਂ ਪਰਹਿ ਰਿਦੇ ਮਹਿਂ ਕਬੈ। — [1]ਚੈਨ, ਸ਼ਾਤੀ।
ਪ੍ਰੇਮ ਪ੍ਰਵਾਹ ਬ੍ਰਧਹਿ ਉਰ ਤਬੈ ॥੮॥
ਬਹੁਤ ਬਿਚਾਰਤਿ ਗੁਰ ਗਤਿ ਭਾਰੀ।
ਸਿਮਰਤਿ ਪਉੜੀ ਸ਼ਬਦ ਸੁਧਾਰੀ[1]। — [1]ਗੁਰੂ ਜੀ ਨੂੰ) ਯਾਦ ਕਰਦਿਆਂ ਸ਼ਬਦ ਦੀ ਪਾਉੜੀ ਬਣਾਈ।
ਸੋ ਕਾਗਤ ਪਰ ਲਿਖੀ ਬਨਾਇ।
ਨਿਜ ਮਨ ਦਸ਼ਾ ਜਥਾ ਅਕੁਲਾਇ ॥੯॥

ਸ੍ਰੀ ਮੁਖਵਾਕ[†]:
ਮਾਝ ਮਹਲਾ ੫ ਚਉਪਦੇ ਘਰੁ ੧ ॥
ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥
ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥੧॥ ਰਹਾਉ ॥

[†]ਕਈ ਨੁਸਖਿਆਂ ਵਿਚ ਏਥੇ 'ਮਾਝ ਮਹਲਾ ੫' ਲਿਖਿਆ ਹੈ। ਸ਼੍ਰੀ ਗੁਰੂ ਜੀ ਨੇ ਇਸ ਵੇਲੇ ਮਾਝ ਮਹਲਾ ੫ ਨਹੀਂ ਲਿਖਿਆ, ਕਿਉਂਕਿ ਅਜੇ ਆਪ ਗੱਦੀ ਤੇ ਨਹੀਂ ਸਨ, ਤੇ ਇਹ ਚਿੱਠੀ ਸੀ।

ਚੌਪਈ:
ਇਕ ਸਿਖ ਹਾਥ ਸੌਂਪ ਕਰਿ ਦੀਨਸਿ।
ਤਿਸ ਕੇ ਸਾਥ ਬਚਨ ਇਮ ਕੀਨਸਿ।
'ਇਹੁ ਅਰਦਾਸ[1] ਲੇਹੁ ਕਰ ਧਾਰੀ। — [1]ਚਿੱਠੀ।
ਦੀਜੈ ਸਤਿਗੁਰ ਕੇਰ ਅਗਾਰੀ ॥੧੦॥
ਕ੍ਰਿਪਾ ਕਰਹਿਂ ਜਬਿ ਬਾਚਹਿਂ ਏਹਿ।
ਬਹੁਰ ਤੋਹਿ ਜਿਮ ਉੱਤਰ ਦੇਹਿਂ।
ਸੁਨਿ ਕਰਿ ਸ਼੍ਰੀ ਸਤਿਗੁਰ ਤੇ ਬੈਨ।
ਪੁਨ ਆਵਹੁ ਲਵਪੁਰਿ ਨਿਜ ਐਨ' ॥੧੧॥
ਸੁਨਿ ਕੈ ਸ਼੍ਰੀ ਅਰਜਨ ਤੇ ਤਬੈ।
ਲਈ ਪੱਤ੍ਰਿਕਾ ਮਿਲਿ ਸਿਖ ਸਬੈ।

ਕਰਿ ਬੰਦਨ ਕੋ ਤਜਾਗਿ ਲਹੌਰ।
ਗਮਨਜੋ ਪੰਥ ਸੁਧਾਸਰ ਓਰ ॥੧੨॥
ਇਕ ਨਿਸ ਮਗ ਮਹਿਂ ਬਸਿ ਕਰਿ ਆਯੋ।
ਨਿਜ ਮੰਦਰ ਮਹਿਂ ਗੁਰੂ ਸੁਹਾਯੋ।
ਗਯੋ ਤਹਾਂ ਕੋ ਲੇ ਅਰਦਾਸੁ।
ਜਿਸ ਕੇ ਉਰ ਦਰਸ਼ਨ ਕੀ ਆਸ ॥੧੩॥
ਬੈਸਜੋ ਪ੍ਰਿਥੀਆ ਊਪਰ ਪੌਰ।
ਪਿਖਜੋ ਓਪਰਾ ਸਿਖ ਇਹ ਔਰ।
ਬੂਝਜੋ ਕਹਜੋ 'ਕਹਾਂ ਤੇ ਆਯੋ?
ਪਤੀਆ ਕਰ ਤੁਵ[1] ਕਿਨਹੁਂ ਪਠਾਯੋ' ॥੧੪॥

[1]ਚਿੱਠੀ ਤੇਰੇ ਹੱਥ ਹੈ।

ਸੁਨਿ ਕੈ ਸਿਖ ਨੇ ਸਕਲ ਬਤਾਇਵ।
'ਮੈਂ ਲਵਪੁਰਿ ਤੇ ਚਲਿ ਕਰਿ ਆਇਵ।
ਪੱਤ੍ਰੀ ਭੇਜੀ ਅਨੁਜ ਤੁਮਾਰੇ[1]।
ਧਰੌਂ ਜਾਇ ਸਤਿਗੁਰੂ ਅਗਾਰੇ ॥੧੫॥

[1]ਆਪ ਦੇ ਛੋਟੇ ਭਾਈ ਨੇ।

ਜੋ ਉੱਤਰ ਦੇਂ ਸੋ ਲੇ ਜਾਊਂ।
ਗੁਰ ਸੁਤ ਲਘੁ ਕੋ ਜਾਇ ਸੁਨਾਊਂ।'
ਪ੍ਰਿਥੀਆ ਚਮਕਜੋ 'ਮੋਹਿ ਦਿਖਾਇ।
ਮੈਂ ਗੁਰ ਨਿਕਟ ਸੁ ਦੇਉਂ ਪੁਚਾਇ ॥੧੬॥
ਤੋਹਿ ਜਾਨ ਕੋ ਅਬ ਨਹਿਂ ਸਮੋ।
ਡੇਰੇ ਜਾਹੁ, ਇਹਾਂ ਕਰਿ ਨਮੋ।'
ਖੋਲਿ ਪੱਤ੍ਰਕਾ ਪ੍ਰਿਥੀਏ ਹੇਰੀ।
ਪਠੀ ਤੁਕਾਂ ਸੁਠ ਲਿਖੀ ਬਡੇਰੀ ॥੧੭॥
-ਇਹ ਤੌ ਬਾਣੀ ਕਰੀ ਬਨਾਇ।
ਚਹੁਂ ਪਤਿਸ਼ਾਹੁਨ ਕੀ ਜਿਸੁ ਭਾਇ।
ਜਿਨ ਮਹਿਂ ਪ੍ਰੇਮ ਜਨਾਵਨ ਕੀਨਸਿ।
ਮਿਲਿਬੇ ਕੀ ਲਾਲਸ ਮਨ ਭੀਨਸਿ[1] ॥੧੮॥

[1]ਮਿਲਨੇ ਦੀ ਲਾਲਸਾ ਵਿਚ ਮਨ ਭਿੱਜਾ ਹੋਇਆ (ਜਣਾਯਾ ਹੈ)।

ਪਠਹਿਂ ਪਿਤਾ ਜਬ, ਤਿਸੈ ਹਕਾਰਿਹਂ[1]।

[1]ਜਦੋਂ ਪਿਤਾ ਜੀ (ਏਹ ਚਿੱਠੀ) ਪੜ੍ਹਨਗੇ ਤਾਂ (ਨਿਸ਼ਚੇ ਛੋਟੇ ਭਾਈ ਨੂੰ) ਬੁਲਾ ਘੱਲਣਗੇ।

ਹੁਇ ਪ੍ਰਸੰਨ ਨਿਜ ਥਾਨ ਬਿਠਾਰਹਿਂ।
ਇਸ ਕਾਰਨ ਤੇ ਨਹਿਂ ਦਿਖਰਾਵੌਂ।

ਅਪਨੇ ਖੀਸੇ ਬਿਖੈ ਰਖਾਵੌਂ- ॥੧੯॥
ਨਹਿਂ ਸਤਿਗੁਰ ਕੇ ਢਿਗ ਪਹੁਂਚਾਈ।
ਰਾਖਿ ਆਪਨੇ ਪਾਸ ਛੁਪਾਈ।
ਨਿਸਾ ਗੁਜ਼ਾਰੀ ਕਰਿ ਸਿਖ ਡੇਰਾ।
ਆਯਹੁ ਗੁਰ ਦਰ ਹੋਤਿ ਸਵੇਰਾ ॥੨੦॥
ਪ੍ਰਿਥੀਏ ਨੇ ਅਵਲੋਕਨ ਕੀਨਾ।
ਨਿਕਟ ਹਕਾਰਸਿ ਉੱਤਰ ਦੀਨਾ।
'ਪਠੀ ਪੱਤ੍ਰਿਕਾ[1] ਸਤਿਗੁਰ ਸੋਇ। [1]ਪੜ੍ਹੀ ਹੈ ਚਿੱਠੀ।
ਹਰਖਤਿ ਭਏ ਕੁਸ਼ਲ ਜੁਤਿ ਜੋਇ ॥੨੧॥
ਸੁਖ ਆਨੰਦ ਇਤ ਕੋ ਸਭਿ ਦੀਜੈ।
ਸ਼੍ਰੀ ਅਰਜਨ ਕੇ ਸੰਗ ਕਹੀਜੈ।
-ਲਵਪੁਰਿ ਮਹਿਂ ਸੰਗਤਿ ਮਿਲਿ ਰਹਿਯਹਿ।
ਸਿੱਖਜਨ ਤੇ ਸੇਵਾ ਕੋ ਲਹਿਯਹਿ- ॥੨੨॥
ਅਬਿ ਤੁਮ ਗਮਨਹੁ ਕਾਜ ਨ ਆਨਾ।'
ਸੁਨਿ ਸਿਖ ਨੇ ਤਬਿ ਕੀਨ ਪਯਾਨਾ।
ਛਲ ਕਰਿ ਗੁਰ ਸੋਂ ਮਿਲਨ ਨ ਦਯੋ।
ਭੋਰ ਹੋਤਿ ਹੀ ਪਠਿਬੋ ਕਿਯੋ[1] ॥੨੩॥ [1]ਭੇਜ ਦਿੱਤਾ।
ਮਗ ਉਲੰਘਯੋ ਪ੍ਰਵਿਸ਼ਯੋ ਲਾਹੌਰ[†]। [†]ਪਾ:-ਪਰਵਸਿਓ ਲਹੌਰ।
ਸ਼੍ਰੀ ਅਰਜਨ ਸੋਂ ਮਿਲਿ ਕਰ ਜੋਰਿ।
ਬੰਦਨ ਕਰਿ ਕੈ ਕਹਿ ਸੁ ਪ੍ਰਸੰਗ।
'ਮਿਲਯੋ ਪੌਰ ਪਰ ਪ੍ਰਿਥੀਏ ਸੰਗ ॥੨੪॥
ਲਈ ਪੱਤ੍ਰਿਕਾ ਗੁਰ ਢਿਗ ਗਯੋ।
ਭੋਰ ਭਈ ਮੁਝ ਸੋਂ ਕਹਿ ਦਯੋ।
-ਕੁਸ਼ਲ ਅਨੰਦ ਦੇਹੁ ਸੁਧਿ ਜਾਇ।
ਪਢਿ ਲੀਨਸਿ ਜੋ ਤੈਂ ਇਤ ਲਜਾਇ-' ॥੨੫॥
ਸੁਨਿ ਸ਼੍ਰੀ ਅਰਜਨ ਚਿੰਤ ਉਪਾਈ।
-ਮੋਹਿ ਬਿਸਾਰਯੋ ਪਿਤ ਸੁਖਦਾਈ।
ਦੂਰ ਰਹੇ ਨਿਤ ਹੋਹਿ ਨ ਪਜਾਰੂ।
ਢਿਗ ਵਰਤੀ ਸੰਗ ਪ੍ਰੇਮ ਉਦਾਰੂ[1] ॥੨੬॥ [1]ਸਮੀਪੀਆਂ ਨਾਲ ਪ੍ਰੇਮ ਬੜਾ ਹੁੰਦਾ ਹੈ।

ਪਠੀ ਪੱਤ੍ਰਿਕਾ, ਉੱਤਰ ਨ ਲਿਖ੍ਯੋ।
ਮੁਝ ਸੋਂ ਪ੍ਰੇਮ ਨ, ਯਾਂ ਤੇ ਪਿਖ੍ਯੋ।
ਅੰਤਰਜਾਮੀ ਗੁਰੂ ਉਦਾਰੇ।
ਜਾਨ੍ਯੋ ਕਿਮ ਨਹਿਂ ਪ੍ਰੇਮ ਹਮਾਰੇ ॥੨੭॥
ਦਰਸ਼ਨ ਕੋ ਚਾਹਤਿ ਦਿਨ ਰੈਨ।
ਜਲ ਜੁਤਿ[1] ਰਹੇ ਤਰਸਤੇ ਨੈਨ।
ਦੀਨ ਜਾਨ ਮੁਝ ਕਬਹਿ ਬੁਲਾਵਹਿਂ।
ਸਿਰ ਪਰ ਕਰ ਫੇਰਹਿਂ ਹਰਿਖਾਵਹਿਂ ॥੨੮॥
ਸੇ ਬਡਿਭਾਗੇ ਰਹੈਂ ਜੁ ਪਾਸਿ।
ਮੁਖ ਪਿਖਿ ਬਚ ਸੁਨਿ ਪੁਰਵਹਿਂ ਆਸ।
ਹੌਂ ਨਿਰਭਾਗ ਬਿਯੋਗੀ ਹੋਵਾ।
ਚਿਰ ਬੀਤ੍ਯੋ ਨਹਿਂ ਦਰਸ਼ਨ ਜੋਵਾ- ॥੨੯॥
ਇਮ ਚਿਤਵਤਿ ਚਿਤਿ ਚਿੰਤ ਬਿਸਾਲਾ।
ਬੀਤ ਗਯੋ ਪੁਨ ਕੇਤਿਕ ਕਾਲਾ।
ਦੁਤਿਯ ਸ਼ਬਦ ਕੋ ਪਦ ਰਚਿ ਲੀਨ।
ਲਿਖ ਕਾਗਦ ਪਰ ਪਢਿਬੋ[†] ਕੀਨ ॥੩੦॥
ਤਿਸੀ ਸਿੱਖ ਕੋ ਬਹੁਰ ਪਠਾਵਾ।
'ਜਾਹੁ ਅਬਹਿ ਸਤਿਗੁਰ ਜਿਸ ਥਾਵਾ।'
ਸੋ ਪਦ ਸ਼ਬਦ ਕਹੌਂ[†] ਲਖਿ ਅਬੈ।
ਦਰਸ਼ਨ ਪਜਾਸ ਭਨੀ ਬਿਚ ਤਬੈ ॥੩੧॥

[1]ਅੰਝੂਆਂ ਨਾਲ ਭਰੇ।
[†]ਪਾ:-ਪਠਬੋ।
[†]ਪਾ:-ਕੁ ਹੌਂ।

ਸ੍ਰੀ ਮੁਖਵਾਕ:

ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥
ਚਿਰੁ ਹੋਆ ਦੇਖੇ ਸਾਰਿੰਗਪਾਣੀ ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥
ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ ਰਹਾਉ ॥

ਚੌਪਈ:

ਕਾਗਦ ਕੋ ਸਕੇਲ[1] ਕਰਿ ਦੀਨਾ।
ਸਿਖ ਨੇ ਲੇ ਕਰਿ ਪਜਾਨਾ ਕੀਨਾ।
ਸੁਧਾ ਸਰੋਵਰ ਕੋ ਚਲਿ ਆਇਵ।
ਤਰਨਿ ਦੁਰੇ ਗੁਰ ਦਰ ਦਰਸਾਇਵ[1]

[1]ਲਪੇਟ ਕੇ।
[1]ਸੂਰਜ ਛੁਪੇ ਗੁਰਾਂ ਦਾ ਦਰਵਾਜਾ ਡਿੱਠਾ।

॥੩੨॥
ਤਿਸ ਛਿਨ ਹੋਤਿ ਸਦਨ ਕੇ ਮਾਂਹਿ[1]। [1]ਗੁਰੂ ਜੀ) ਅੰਦਰ ਸਨ।
ਵਹਿਰ ਨ ਹੁਤੇ ਮਿਲਹਿਂ ਕਿਸ ਪਾਹਿ।
ਥਿਰਯੋ ਪੌਰ ਪੁਰ ਘਟਿਕਾ ਜਬੈ।
ਪ੍ਰਿਥੀਆ ਨਿਕਸਯੋ ਘਰ ਤੇ ਤਬੈ ॥੩੩॥
ਬੈਠਯੋ ਸਿੱਖ ਪਛਾਨਯੋ ਸੋਈ।
ਲਖਯੋ -ਅਨੁਜ ਕਛੁ ਭੇਜਯੋ ਹੋਈ-।
ਨਿਕਟ ਹਕਾਰਯੋ ਪੂਛਨ† ਕੀਨ। †ਪਾ:-ਬੂਝਨ।
ਸਿਖ ਨੇ ਕਾਢ ਪੱਤ੍ਰਿਕਾ ਦੀਨ ॥੩੪॥
ਖੋਲਿ ਪਢਯੋ ਸੰਕਟ ਭਾ ਐਸੇ।
ਲਗਯੋ ਸੇਲ ਕਰਕਤਿ[1] ਉਰ ਜੈਸੇ। [1]ਰੜਕਦਾ ਹੈ।
-ਰਚਨ ਲਗਯੋ ਅਬਿ ਨਿਤਿਪ੍ਰਤਿ ਬਾਨੀ।
ਗੁਰ ਕੀ ਕੀਰਤਿ ਬੀਚ ਬਖਾਨੀ ॥੩੫॥
ਜਿਮ ਪਿਤ ਰਚਹਿਂ ਤਥਾ ਸੋ ਕਰਿਹੀ।
ਰੀਝਹਿਂ ਸਤਿਗੁਰ ਜਬਹਿ ਨਿਹਰਿਹੀਂ-।
ਤਬਿ ਸਿਖ ਕੋ ਡੇਰਾ ਕਰਿਵਾਇ।
ਕਹਤਿ ਭਯੋ 'ਮੈਂ ਦਿਉਂ ਪਹੁੰਚਾਇ' ॥੩੬॥
ਖੀਸੇ ਪਾਇ ਸਦਨ ਨਿਜ ਗਯੋ।
ਨਿਸਾ ਬਤਾਇ ਬੁਲਾਵਨ ਕਯੋ।
'ਸ਼੍ਰੀ ਅਰਜਨ ਪਾਤੀ ਜੁ ਪਠਾਏ।
ਗੁਰੂ ਪਿਤਾ ਪਠਿ ਕਰਿ ਹਰਖਾਏ ॥੩੭॥
ਕੁਸ਼ਲ ਛੇਮ ਸਭਿ ਜਾਨੀ ਗਈ।
ਹੈ ਅਨੰਦ ਇਤ ਤੇ ਸੁਧ ਦਈ।
ਲਵਪੁਰਿ ਕੌ ਅਬਿ ਕਰੋ ਪਯਾਨਾ।
ਇਮ ਤਿਨ ਸੋਂ ਸਤਿਗੁਰੂ ਬਖਾਨਾ ॥੩੮॥
-ਧਰਮਸਾਲ ਕੀ ਸੇਵ ਕਰਾਵਹੁ।
ਸਭਿ ਸੰਗਤਿ ਕੋ ਮੇਲ ਬਨਾਵਹੁ।
ਸਤਿ ਸੰਗਤ ਹੈ ਦਰਸ ਹਮਾਰਾ।
ਮਿਲਹੁ ਕਰਹੁ ਸਿੱਖਨ ਨਿਸਤਾਰਾ-' ॥੩੯॥

ਸੁਨਿ ਕੈ ਤਿਹ ਕੀਨਸਿ ਪ੍ਰਸਥਾਨਾ[1]।
ਪ੍ਰਿਥੀਏ ਤਬੈ ਬਿਚਾਰਨ ਠਾਨਾ।
-ਖਸ਼ਟ ਬਰਖ ਕਛੁ ਊਪਰ ਮਾਸ।
ਪਿਤ ਕੀ ਬਯ ਤਬਿ ਲਗ ਹੈ ਸਾਸ ॥੪੦॥

[1]ਜਾਣਾ।

ਸਮਾਂ ਸਮੀਪ ਆਇ ਸੋ ਗਇਊ।
ਗੁਰਤਾ ਤਿਲਕ ਤਬਹਿ ਮੈ ਲਇਊਂ।
ਤਾਵਦ ਅਰਜਨ ਮਿਲਹਿ ਨ ਆਇ।
ਭ੍ਰਾਤ ਸ਼ਰੀਕ ਸੰਸ ਉਪਜਾਇ[1] ॥੪੧॥

[1]ਭਰਾ ਸ਼ਰੀਕ (ਹੁੰਦਾ ਹੈ, ਇਹ ਗਲ ਮੈਨੂੰ) ਸੰਸਾ ਉਪਜਾਉਂਦੀ ਹੈ।

ਨਿਰਸੰਦੇਹ ਮੈਂ ਪਿਤਾ ਪਿਛਾਰੀ।
ਬਹੁਰ ਨ ਬੋਲਹਿ ਮੋਹਿ ਅਗਾਰੀ[1]।

[1]ਤੇ ਪਿਤਾ ਜੀ ਤੋਂ ਪਿਛੋਂ ਤਾਂ ਮੈਂ ਬੇ ਖਟਕੇ ਹੋਸਾਂ, ਭਾਵ ਜੇ ਮੈਂ ਗਦੀ ਲੈ ਲਈ ਤਾਂ ਉਨ੍ਹਾਂ ਤੋਂ ਪਿਛੋਂ ਮੇਰੇ ਸਾਹਮਣੇ ਛੋਟਾ ਭਿਰਾ ਬੋਲ ਨਹੀਂ ਸਕੇਗਾ।

ਗਾਦੀ ਪਰ ਮੇਰੋ ਅਧਿਕਾਰੂ।
ਦੁਰਜੋ ਨ, ਜਾਨਹਿਂ ਸਭਿ ਸੰਸਾਰੂ ॥੪੨॥
ਪਿਤਾ ਜਿਯਤ ਲੌ ਸੰਸੈ ਹੋਈ।
ਰਹਿਂ ਪ੍ਰਤਿਕੂਲ ਸਦਾ ਦਿਸ਼ ਮੋਹੀ[1]।
ਜੇ ਅਰਜਨ ਢਿਗ ਆਇ ਨ ਤਾਵਤ।
ਨੀਕੀ ਬਾਤ ਮਾਨਹੌਂ ਜਾਵਤ[1]- ॥੪੩॥

[1]ਪਿਤਾ ਜੀ ਸਦਾ ਮੇਰੇ ਤੋਂ ਉਲਟ ਰਹਿੰਦੇ ਹਨ।

[1]ਜਦ ਤਾਈਂ (ਪਿਤਾ ਜੀ ਜੀਉਂਦੇ ਹਨ) ਤਦ ਤਾਂਈ ਜੇ ਅਰਜਨ ਪਾਸ ਨਾ ਆਵੇ ਤਾਂ ਮੈਂ ਸਮਝਦਾ ਹਾਂ ਕਿ ਇਹੋ ਗਲ ਚੰਗੀ ਹੈ।

ਇੱਤਜਾਦਿਕ ਬਹੁ ਰਿਦੈ ਬਿਚਾਰੈ।
ਹੋਤਿ ਨ ਗੁਰ ਆਇਸੁ ਅਨੁਸਾਰੈ।
ਧਨ, ਬੁਧਿ, ਬਲ ਤੇ ਚਹਿ ਗੁਰਿਆਈ।
ਸਰਬੱਗਜਨ ਢਿਗ ਤੇ ਕਿਮ ਪਾਈ[1] ॥੪੪॥

[1](ਪਰ) ਸਭ ਤਰ੍ਹਾਂ ਦੀ ਜਾਣਨ ਵਾਲਿਆਂ ਪਾਸੋਂ (ਐਉਂ) ਕਿਵੇਂ ਮਿਲੇ।

ਗਯੋ ਸਿੱਖ ਲਵਪੁਰੀ ਮਝਾਰੀ।
ਸ੍ਰੀ ਅਰਜਨ ਢਿਗ ਸਕਲ ਉਚਾਰੀ।
'ਬਿਨਾ ਕਹੇ ਪ੍ਰਿਥੀਏ ਨੇ ਲੀਨੀ।
ਗੁਰ ਢਿਗ ਦਈ ਕਿਧੌਂ ਨਹਿਂ ਦੀਨੀ ॥੪੫॥
ਝੂਠੋ ਸੋ ਬੋਲਤਿ ਲਖਿ ਪਾਇਵ।
ਕੀਨਸਿ ਮੋਹਿ ਬਿਦਾ ਉਤਲਾਇਵ।

ਨਹਿਂ ਪੂਰਬ ਮੈਂ ਤਿਹ ਛਲ ਜਾਨਾ।
ਅਬਿ ਕੇ ਮਤਸਰ ਸਹਤ ਪਛਾਨਾ ॥੪੬॥
ਗੁਰ ਸੋਂ ਮਿਲਨ ਨਹੀਂ ਮੁਝ ਦਯੋ।
ਤੂਰਨ ਕਰਿ ਕੈ ਭੇਜਨ ਕਯੋ।
ਤਬਿ ਮੈਂ ਜਾਨਯੋ ਕਪਟ ਕਰੰਤਾ।
ਚਲਯੋ ਨ ਬਸ, ਮੈਂ ਆਇ ਤੁਰੰਤਾ'
॥੪੭॥
ਸਭਿ ਸੰਗਤਿ ਜੁਤਿ ਸੁਨਯੋ ਬ੍ਰਿਤੰਤ।
ਜਾਨਯੋ ਪ੍ਰਿਥੀਆ ਛਲੀ ਛਲੰਤ।
ਨਿਸ਼ਚੈ ਸ਼੍ਰੀ ਅਰਜਨ ਉਰ ਜਾਨਾ।
-ਕਰਹਿ ਸ਼ਰੀਕਪਨੋ ਛਲ ਸਾਨਾ-
॥੪੮॥
ਬਹੁਰ ਤ੍ਰਿਤੀਪਦ ਸ਼ਬਦ ਬਨਾਇਵ।
ਮਿਲਿਨਿ ਪਯਾਸ ਕੋ ਅਧਿਕ ਜਨਾਇਵ।
ਲਿਖਿ ਕਾਗਦ ਪਰ ਇਕਠੌ ਕੀਨ।
ਲਿਖੌਂ ਇਹਾਂ ਸੋ ਪਾਠ ਪ੍ਰਬੀਨ ॥੪੯॥

ਸ੍ਰੀ ਮੁਖਵਾਕ:
ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥
ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ ਰਹਾਉ ॥

ਚੌਪਈ:
ਕਹਿ ਸਿੱਖ ਕੋ ਨੀਕੇ ਸਮਝਾਯੋ।
'ਅਬਿ ਕੇ ਜਾਹੁ ਗੁਰੂ ਜਿਸ ਥਾਯੋ।
ਮਿਲਹੁ ਨ ਪ੍ਰਿਥੀਏ ਕੋ ਤਹਿਂ ਜਾਇ।
ਜਬਿ ਗੁਰ ਸੰਗਤਿ ਬੈਠਹਿਂ ਆਇ
॥੫੦॥
ਤਬਹਿ ਅਚਾਨਕ ਜਾਵਹੁ ਪਾਸ।
ਕਰਹੁ ਸਮਰਪਨ ਇਹੁ ਅਰਦਾਸ[1]।
ਹਮ ਦਿਸ਼ ਤੇ ਬੰਦਨ ਕੋ ਕਰੀਅਹਿ।
ਕਰ ਜੋਰਹੁ ਚਰਨਨ ਸਿਰ ਧਰੀਅਹਿ'
॥੫੧॥

[1]ਭਾਵ ਦਿਓ ਇਹ ਚਿਠੀ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਪੱਤ੍ਰਿਕਾ ਪਠਨ ਸ਼੍ਰੀ ਅਰਜਨ' ਪ੍ਰਸੰਗ ਬਰਨਨੰ ਨਾਮ ਏਕ ਊਨਬਿੰਸਤੀ ਅੰਸੂ ॥੧੯॥

## ੨੦. [ਸ਼੍ਰੀ ਅਰਜਨ ਜੀ ਲਾਹੌਰੋਂ ਬੁਲਾਏ]

੧੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੨੧

ਦੋਹਰਾ:

'ਮਿਲਹੁ ਨ ਪ੍ਰਿਥੀਏ ਕੋ ਪ੍ਰਿਥਮ', ਸਮੁਝਾਯੋ
ਬਹੁ ਬਾਰ।
ਦਈ ਪੱਤ੍ਰਿਕਾ ਸਿੱਖ ਕਰ, ਗੁਰ ਕੋ ਬੰਦਨ
ਧਾਰਿ ॥੧॥

ਚੌਪਈ:

ਧ੍ਯਾਨ ਪਿਤਾ ਗੁਰ ਕੋ ਉਰ ਧਰਿਓ।
ਮਨ ਕਰਿ ਪਗ ਪ੍ਰਣਾਮ ਕੋ ਕਰਿਓ।
-ਰਿਦੇ ਪ੍ਰੇਮ ਕੀ ਖੈਂਚ ਬਿਸਾਲੇ।
ਕਿਉਂ ਨਹਿਂ ਜਾਨਹੁਂ ਮੋਰ ਹਵਾਲੇ ॥੨॥
ਦੀਨ ਬੰਧੁ ਪ੍ਰਭੁ ਅੰਤਰਜਾਮੀ!
ਕ੍ਰਿਪਾਸਿੰਧੁ ਸੁਖਦਾਇਕ ਸ੍ਵਾਮੀ!
ਦਿਨ ਮਹਿਂ ਖਾਨ ਪਾਨ ਨਹਿਂ ਭਾਵਤਿ।
ਨਿਸ ਮਹਿਂ ਪਰੇ ਨੀਦ ਨਹਿਂ ਆਵਤਿ
॥੩॥
ਲਖ੍ਯੋ ਨਿਲਾਇਕ ਮੋਹਿ ਭੁਲਾਇਵ।
ਦਰਸ਼ਨ ਕੋ ਨਿਤ ਚਿਤ ਅਕੁਲਾਇਵ-।
ਇੱਤ੍ਯਾਦਿਕ ਅਨੇਕ ਮਨ ਗਿਨਤੀ।
ਅੰਤਰ ਗਤੀ ਕਰਤਿ ਚਿਤ ਬਿਨਤੀ[1]
॥੪॥
ਸਤਿਗੁਰ ਜਾਨਹਿਂ ਉਰ ਕੋ ਪ੍ਰੇਮ।
'ਪ੍ਰੇਮ ਬਸੀ ਹੁਇਂ' ਜਿਨ ਕੋ ਨੇਮ।
ਪਰਖਹਿਂ -ਸੁਤਿ ਆਇਸੁ ਅਨੁਸਾਰੀ-।
ਦੇਨਿ ਹੇਤ ਜਗ ਗੁਰਤਾ ਭਾਰੀ ॥੫॥
ਲਵਪੁਰਿ ਤੇ ਲੇ ਕਰਿ ਅਰਦਾਸ।
ਗਮਨ੍ਯੋ ਸਿੱਖ੍ਯ ਧਰੇ ਗੁਰ ਆਸ।
ਮਗ ਉਲੰਘਿ ਸਗਰੋ ਕ੍ਰਮ ਕਰਿਕੈ।
-ਮਿਲੌਂ ਹਜ਼ੂਰ ਸਮੋ ਸੁ ਬਿਚਰਿਕੈ- ॥੬॥
ਜਬ ਦਿਨ ਜਾਮ ਰਹ੍ਯੋ ਤਬਿ ਆਇਵ।
-ਪਿਖਹਿ ਨ ਪ੍ਰਿਥੀਆ- ਆਪ ਬਚਾਇਵ।
ਸਤਿਗੁਰ ਜਹਾਂ ਦਿਵਾਨ ਲਗਾਇਵ।

[1]ਚਿਤ ਵਿਚ ਹੀ ਅੰਤਰ ਗਤੀ ਵਾਲੀ ਬੇਨਤੀ ਕਰਦੇ ਹਨ।

ਪ੍ਰਵਿਸ਼ੵੋ ਤਹਾਂ ਅਚਾਨਕ ਜਾਇਵ ॥੭॥
ਹਾਥ ਜੋਰਿ ਬੰਦਨ ਕੋ ਠਾਨੀ।
ਪੁਨ ਸੰਗਤਿ ਕੀ ਨਮੋ ਬਖਾਨੀ।
ਕਰ ਪਰ ਧਰਿ ਅਰਦਾਸ ਅਗਾਰੀ।
ਸ਼੍ਰੀ ਅਰਜਨ ਕੀ ਅਰਜ਼ ਉਚਾਰੀ ॥੮॥
ਸੁਨਿ ਸ਼੍ਰੀ ਰਾਮਦਾਸ ਨੇ ਲੀਨਸਿ।
ਖੋਲਿ ਪੱਤ੍ਰਕਾ ਦੇਖਿਨਿ ਕੀਨਸਿ।
-ਮਹਦ ਪ੍ਰੇਮ ਤੇ ਦਰਸ਼ਨ ਚਾਹੂ।
ਨਹੀਂ ਸ਼ਾਂਤਿ ਨਿਸ ਬਾਸੁਰ ਮਾਂਹੂ ॥੯॥
ਪ੍ਰੇਮ ਮਹਾਂ ਤੇ ਬ੍ਯਾਕੁਲ ਹੋਵਾ।
ਹਮਰੇ ਬਿਰਹਾਤੁਰ[1] ਸੁਤ ਜੋਵਾ-। — [1]ਵਿਛੋੜੇ ਕਰ ਦੁਖੀ।
ਜਾਨਿ ਦਸ਼ਾ ਲੋਚਨ ਭਰਿ ਆਏ।
ਰੁਕ੍ਯੋ ਕੰਠ ਨਹਿਂ ਬੋਲ੍ਯੋ ਜਾਏ ॥੧੦॥
-ਪੁੱਤ੍ਰਨ ਬਿਖੈ ਟੇਕ ਇਨ ਰਾਖੀ[1]। — [1]ਭਾਵ ਗੁਰਸਿੱਖੀ ਦੀ ਭਾਵਨਾਂ ਦੀ ਪ੍ਰਤੱਗਯਾ ਤਿੰਨਾਂ ਪੁਤ੍ਰਾਂ ਵਿਚੋਂ ਇਸ ਨੇ ਨਿਬਾਹ ਲਈ ਹੈ, ਅਰਥਾਤ ਇਹ ਪੂਰੇ ਉਤਰੇ ਹਨ।
ਰਹਿ ਆਇਸੁ ਮਹਿਂ ਦਰਸ਼ਨ ਕਾਂਖੀ।
ਸਰਬ ਸਹਾਰਹਿ ਗੁਰਤਾ ਭਾਰ।
ਅਜਰ ਜਰਹਿਗੋ, ਨਹਿਂ ਹੰਕਾਰਿ[1] ॥੧੧॥ — [1]ਇਸ ਪੁੱਤ੍ਰ ਵਿਚ) ਹੰਕਾਰ ਨਹੀਂ ਹੈ।
ਰਾਖੀ ਸੋਢਿ ਬੰਸ ਬਡਿਆਈ।
ਨਹੀਂ ਜਾਨ ਦੀਨਸਿ ਕਿਸ ਥਾਈਂ।
ਤੁਕੈਂ ਸ਼ਬਦ ਕੀ ਰੁਚਿਰ ਬਨਾਈ।
ਬਾਨੀ ਰਚਹਿ ਨਰਨ ਗਤਿਦਾਈ ॥੧੨॥
ਹਮਰੀ ਆਗ੍ਯਾ ਬੰਧਨ ਮਾਂਹੀ।
ਰਹ੍ਯੋ ਸਥਿਤ, ਮੇਟੀ ਜਿਸ ਨਾਂਹੀ-।
ਪ੍ਰੇਮ ਬਿਖੈ ਬਿਹਬਲ ਹੁਇ ਰਹੇ।
ਅਤਿ ਪ੍ਰਸੰਨ ਮਨ ਬਚ ਤਬਿ ਕਹੇ ॥੧੩॥
'ਦੇਖਹੁ ਭਾਈ ਬ੍ਰਿਧ ! ਸੁਤ ਅਰਜਨ।
ਪ੍ਰੇਮ ਬਿਖੈ ਲਿਖਿ ਅਪਨੀ ਅਰਜ਼ਨਿ[1]। — [1]ਬੇਨਤੀਆਂ।
ਪਠੀ ਇਹਾਂ ਸੋ ਪਠੀ ਬਨਾਇ[1]। — [1]ਭੇਜੀ ਇਥੇ ਸੋ ਪੜ੍ਹੀ ਹੈ ਅਸਾਂ ਚੰਗੀ ਤਰ੍ਹਾਂ।
ਤੁਕਾਂ ਸ਼ਬਦ ਕੀ ਸੁੰਦਰ ਭਾਇ ॥੧੪॥

ਚਿਰ ਹੋਯੋ ਲਵਪੁਰੀ ਪਠਾਯੋ।
ਲਈ ਨ ਹਮ ਸੁਧ, ਚਿਤ ਅਕੁਲਾਯੋ।
ਅਬਿ ਤਹਿਂ ਤੁਮਰੋ ਪਹੁਂਚਨ ਬਨੈ।
ਆਨਹੁਂ ਤਿਨਹਿਂ ਪ੍ਰੇਮ ਮਨ ਸਨੈ' ॥੧੫॥
ਸੁਨਿ ਸਤਿਗੁਰ ਤੇ ਤਬਿ ਬ੍ਰਿਧ ਭਾਈ।
ਸ਼੍ਰੀ ਅਰਜਨ ਕੀ ਬਹੁ ਬਡਿਆਈ।
ਲਗਜੋ ਸਰਾਹਨਿ 'ਸ਼ੀਲ ਬਿਸਾਲਾ।
ਲੇਸ਼ ਹੰਕਾਰ ਨਹੀਂ ਕਿਸ ਕਾਲਾ ॥੧੬॥
ਰਾਵਰ ਕੀ ਆਇਸੁ ਕੋ ਪਾਏ।
ਹੋਤਿ ਪ੍ਰਾਤ ਕੇ ਲਵਪੁਰਿ ਜਾਏ।
ਮੈਂ ਆਨਹੁਂਗੋ ਅੰਮ੍ਰਿਤਸਰ ਮੈਂ।
ਜਿਨ ਕੇ ਅਤੀ ਲਾਲਸਾ ਉਰ ਮੈਂ†' ॥੧੭॥

†ਪਾ:-ਜਿਨ ਕੇ ਅਤਿ ਲਾਲਸ ਹੈ ਉਰਮੇ।

ਇਮ ਕਹਿ ਸੁਨਿ ਕੈ ਨਿਸਾ ਬਿਤਾਈ।
ਚਲਤਿ ਭਯੋ ਮਗ ਬੁੱਢਾ ਭਾਈ।
ਏਕ ਨਿਸਾ ਬਸਿ ਕੈ ਪੁਰਿ ਗਯੋ।
ਧਰਮਸਾਲ ਮਹਿਂ ਪ੍ਰਾਪਤਿ ਭਯੋ ॥੧੮॥
ਦੇਖਿ ਇਸੇ ਸਿਖ ਜੇ ਸਮੁਦਾਈ।
ਸ਼੍ਰੀ ਅਰਜਨ ਜੁਤਿ ਉਠਿ ਅਗਵਾਈ।
ਬੰਦਨ ਕਰੀ ਪਰਸਪਰ ਮਿਲੇ।
ਬੈਠਾਰਜੋ ਕਰਿ ਆਦਰ ਭਲੇ ॥੧੯॥
ਗੁਰ ਦਿਸ਼ ਕੇ, ਸੁਨਿ ਕਰਿ ਸੰਦੇਸ਼।
ਭਯੋ ਸਭਿਨਿ ਕੇ ਹਰਖ ਵਿਸ਼ੇਸ਼।
'ਆਯਹੁ ਤੁਮਹੁ ਲੇਨਿ' ਸੁਨਿ ਐਸੇ।
ਕਰਨ ਪੁਟਨ ਪੀ ਅੰਮ੍ਰਤ ਜੈਸੇ ॥੨੦॥
ਭਯੋ ਅਨੰਦ ਸੁ ਬਰਨੈ ਕੌਨ।
ਲਹਜੋ ਕਲਪਤਰੁ ਮਾਨਹੁਂ ਭੌਨ[1]।
ਸੁਖ ਸੋਂ ਬਸ ਕਰਿ ਨਿਸਾ ਬਤਾਈ।
ਪੁਨਾ ਸੰਹਾਰੀ ਮਿਲੇ ਸੁ ਜਾਈ ॥੨੧॥
ਅਪਰ ਬੰਧੁ ਗਨ[1] ਸਭਿ ਸੋਂ ਮਿਲੇ।
ਗੁਰਮੁਖ ਸਿੱਖਜ ਪ੍ਰੇਮ ਕਰਿ ਭਲੇ।
ਗੁਰ ਸੁਤ ਸੋਂ ਮਿਲਿ ਮਿਲਿ ਕਰਿ ਨਮੋ।

[1]ਮਾਨੋ ਘਰ ਵਿਚ ਕਲਪ ਬ੍ਰਿੱਛ ਮਿਲ ਗਿਆ।

[1]ਸਾਕਾਂ ਨੂੰ।

ਬਿਛੁਰਨ ਤੇ ਸੰਕਟ ਤਿਹ ਸਮੋਂ ॥੨੨॥
ਸ਼੍ਰੀ ਅਰਜਨ ਪਿਖਿ ਸੰਗਤ ਸਾਰੀ।
ਧੀਰ ਦਈ 'ਕੀਜਹਿ ਸੁਖ ਭਾਰੀ।
ਸੁਧਾ ਸਰੋਵਰ ਮੇਲੇ ਆਵਹੁ।
ਮਿਲਹੁ ਗੁਰੂ ਦਰਸਹੁ ਹਰਖਾਵਹੁ' ॥੨੩॥
ਭਏ ਸੰਕਟ[1] ਆਰੂਢ ਤੁਰੰਤੇ।
ਜੁਤੇ ਬ੍ਰਿਖਭ ਭਾਰੀ ਬਲਵੰਤੇ।
ਗ੍ਰੀਵ ਬਿਭੂਖਨ ਬਾਜਹਿਂ ਚਾਲਤਿ[1]।
ਮਗ ਮਹਿਂ ਉਤਲਾਵਤਿ ਪਗ ਡਾਲਤਿ[1] ॥੨੪॥
ਭਾਈ ਬੁੱਢਾ ਸੰਗ ਚਢਾਯੋ।
ਕਰੇ ਸ਼ੀਘ੍ਰਤਾ ਸਕਟ ਚਲਾਯੋ।
ਬ੍ਰਿਖਭਨਿ ਪ੍ਰੇਰਕ[1] ਕੋ ਧਨ ਦੀਨਾ।
ਗਮਨੇ ਮਾਰਗ ਕੋ ਸੁਖ ਕੀਨਾ ॥੨੫॥
ਤ੍ਰਿਪਤਾਏ ਦੈ ਬ੍ਰਿਖਭ ਅਹਾਰਾ।
ਚਲੇ ਜਾਹਿਂ ਨਹਿਂ ਲਗੇ ਅਵਾਰਾ।
ਤੀਨ ਜਾਮ ਮਹਿਂ ਪਹੁੰਚੇ ਜਾਈ।
ਦੇਖਿ ਸੁਧਾਸਰ ਗ੍ਰੀਵ ਨਿਵਾਈ ॥੨੬॥
ਪਿਤ ਮਿਲਿਬੇ ਕੋ ਅਨੰਦ ਬਿਚਾਰਹਿਂ।
ਲੋਚਨ ਤੇ ਜਲ ਬੂੰਦਨ ਡਾਰਹਿਂ।
ਬਹੁਤ ਦਿਵਸ ਕੋ ਬਿਰਹਿ ਬਿਦਾਰਹਿਂ।
'ਘਟੀ ਆਜ ਕੀ ਧੰਨ' ਉਚਾਰਹਿਂ ॥੨੭॥
ਸਤਿਗੁਰ ਜਿਸ ਥਲ ਸਭਾ ਲਗਾਈ।
ਉਤਰੇ ਆਨਿ ਸੰਗ ਬ੍ਰਿਧ ਭਾਈ।
ਪਿਖੇ ਦੂਰ ਤੇ ਸਤਿਗੁਰ ਭਾਨੁ।
ਕਮਲ ਪ੍ਰਫੁੱਲਤ ਬਦਨ ਮਹਾਂਨ ॥੨੮॥
ਪੂਰਨ ਚੰਦ ਪਿਤਾ ਕੀ ਓਰਾ।
ਲੋਚਨ ਕੀਨ ਚਕੋਰਨ ਜੋਰਾ।
ਨੀਠ ਨੀਠ ਪਹੁੰਚੇ ਢਿਗ ਜਾਇ।
ਪਰੇ ਚਰਨ ਪੰਕਜ ਉਤਲਾਇ ॥੨੯॥

[1]ਬਹਿਲ, ਗਡੇ ਤੇ।

[1]ਬੈਲਾਂ ਦੇ) ਗਲੇ ਵਿਚ ਗਹਣੇ (ਟੱਲੀਆਂ) ਚਲਦੀਆਂ ਵੱਜਦੇ ਹਨ।

[1]ਭਾਵ ਛੇਤੀ ਟੁਰਦੇ ਹਨ।

[1]ਗਾਡੀਵਾਨ।

ਦ੍ਰਿਗ ਜਲ ਤੇ ਪਗ ਮਨੋ ਪਖਾਰੇ[1]।
ਪ੍ਰੇਮ ਨਿਮਗਨ ਸਪੂਤ ਨਿਹਾਰੇ।
ਪਕਰਿ ਭੁਜਾ ਤਤਕਾਲ ਉਠਾਏ।
ਭਰੇ ਅੰਕ ਦੇਖਤਿ ਹਰਿਖਾਏ ॥੩੦॥
ਅਧਿਕ ਪ੍ਰੀਤ ਸੋਂ ਲਾਇਵ ਛਾਤੀ।
ਮਸਤਕ ਸੂੰਘ ਲਈ ਜਨੁ ਥਾਤੀ[1]।

[1]ਨੇਤ੍ਰਾਂ ਦੇ ਪਾਣੀ ਨਾਲ ਮਾਨੋਂ ਚਰਨ ਧੋਤੇ।

[1]ਮਾਨੋਂ (ਕਸਤੂਰੀ ਦੀ) ਥੈਲੀ (ਅਰਥਾਤ) ਨਾਪਾ ਮਿਲਿਆ ਭਾਵ ਇਹ ਕਿ ਸ੍ਰੀ ਅਰਜਨ ਦੇਵ ਜੀ ਦਾ ਮਸਤਕ ਨਾਮ ਸੁਗੰਧੀ ਦਾ ਮਾਨੋਂ ਨਾਪਾ ਸੀ।

'ਸੋਢੀ ਕੁਲ ਕੀ ਰਾਖਿ ਬਡਾਈ।
ਹੇ ਸਪੁੱਤ੍ਰ! ਕਰਿ ਹੈਂ ਅਧਿਕਾਈ ॥੩੧॥
ਗੁਰਤਾ ਭਾਰ ਧਾਰਿਬੇ ਬਲੀ।
ਮਹਾਂ ਧੀਰ ਹੋਯਹੁ ਬਿਧਿ ਭਲੀ।'
ਤਬਿ ਮੰਗਵਾਇਵ ਪਠੀ ਜੁ ਪਾਤੀ।
ਪਠੀ ਆਪ ਕਰਿ ਸੀਤਲ ਛਾਤੀ ॥੩੨॥
'ਸੁਨਹੁ ਪੁੱਤ੍ਰ! ਜਬਿ ਕੇ ਤੁਮ ਗਵਨੇ।
ਏਕ ਪੱਤ੍ਰਿਕਾ ਭੇਜੀ ਭਵਨੇ।
ਲਵਪੁਰਿ ਬਿਖੈ ਰਹੇ ਚਿਰਕਾਲ।
ਮਿਲੇ ਰਹੇ ਸਤਿਸੰਗਤਿ ਜਾਲ[1] ॥੩੩॥
ਅਪਰ ਪੱਤ੍ਰਿਕਾ ਕਸੋਂ ਨ ਪਠਾਈ।
ਲਿਖਨਿ ਬਿਖੈ ਮਤਿ ਅਤਿ ਚਤੁਰਾਈ।
ਪਠੀ ਏਕ ਤੱਦਜਪਿ ਕਸਾ ਕੀਨਾ?
ਅੰਕ ਤੀਸਰੋ ਕਿਮ ਲਿਖਿ ਦੀਨਾ? ॥੩੪॥
ਬਨਸੋ ਸ਼ਬਦ ਪਦ ਏਕੋ ਜੈਸੇ।
ਲਿਖਸੋ ਇਕਾਂਗ[1] ਚਾਹੀਯੇ ਤੈਸੇ।
ਇਸ ਮਹਿਂ ਕਹੋ ਹੇਤੁ ਹੈ ਕੌਨ?'
ਸਭਿਨਿ ਬਿਖੈ ਬੂਝਸੋ ਸੁਖ ਭੌਨ[1] ॥੩੫॥
ਸ੍ਰੀ ਅਰਜਨ ਕਰ ਜੋਰਿ ਉਚਾਰੀ।
'ਕਹਿਨੋ ਬਨਹਿ ਨ ਆਪ ਅਗਾਰੀ।
ਸਭਿ ਘਟਿ ਘਟਿ ਕੇ ਅੰਤਰਜਾਮੀ।
ਦੁਰਸੋ ਨ ਕੁਛ ਤੁਮ ਤੇ ਜਗ ਸ੍ਵਾਮੀ! ॥੩੬॥
ਤਊ ਆਪ ਕੀ ਆਇਸੁ ਪਾਇ।

[1]ਸਾਰੀ ਸੰਗਤ ਨੂੰ।

[1]ਏਕਾ ਅੰਗ।

[1]ਭਾਵ ਗੁਰੂ ਜੀ ਨੇ।

ਕਹਿਬੋ ਬਨੈ ਹੋਇ ਜਿਸ ਭਾਇ।
ਦੋਇ ਪੱਤ੍ਰਿਕਾ ਪਠੀ ਅਗਾਰੀ।
ਭਏ ਸ਼ਬਦ ਪਦ ਗਿਰਾ ਉਚਾਰੀ[1] ॥੩੭॥

[1](ਉਨ੍ਹਾਂ ਵਿਚ ਜੋ) ਬਾਣੀ ਉਚਾਰੀ ਹੈ ਉਹ ਸ਼ਬਦ ਦੀਆਂ (ਦੋ) ਪੌੜੀਆਂ ਬਣ ਗਏ।

ਤ੍ਰਿਤੀ ਪਠੀ ਇਹੁ ਰਾਵਰਿ ਪਾਸ।
ਬਨਜੋ ਸ਼ਬਦ ਪਦ ਬਿਚ ਅਰਦਾਸ।
ਅੰਕ ਤੀਨ ਕੋ ਯਾਂ ਤੇ ਲਿਖਜੋ।
ਜੋ ਬੂਝਜੋ ਰਾਵਰ ਨੇ ਪਿਖਜੋ' ॥੩੮॥
ਸੁਨਿ ਗੁਰ ਕਹਜੋ, 'ਨ ਮੁਹਿ ਢਿਗ ਆਈ।
ਲਿਖਿ ਤੁਮ ਨੇ ਕਿਸ ਹਾਥ ਪਠਾਈ?
ਲੇ ਕਿਹ ਨੇ ਕਹਿੰ ਧਰੀ ਛਪਾਈ?
ਕੈ ਮਾਰਗ ਗਿਰ ਪਰੀ ਨ ਪਾਈ?' ॥੩੯॥
ਜੋ ਸਿਖ ਲਜਾਯੋ ਬੈਠਜੋ ਪਾਸਿ।
ਕਹਜੋ ਸੁ 'ਮੈਂ ਆਨੀ ਅਰਦਾਸ।
ਪੁੱਤ੍ਰ ਆਪ ਕੋ ਜੇਸ਼ਟ ਲੇ ਕਰਿ[1]।
ਮੁਝ ਤਜਿ ਵਹਿਰ ਪ੍ਰਵੇਸ਼ਤਿ ਭਾ ਘਰ ॥੪੦॥

[1]ਆਪਦੇ ਜੇਠੇ ਪੁੱਤ੍ਰ ਨੇ ਲੈ ਕੇ।

ਬਹੁਰ ਆਇ ਕਰਿ ਤਿਨ ਕਹਿ ਦੀਨ।
-ਸ਼੍ਰੀ ਸਤਿਗੁਰ ਨੇ ਬਾਚਨ ਕੀਨ।
ਸੁਖ ਅਨੰਦ ਕੀ ਸੁਧਿ ਕਹਿ ਦੀਜਹਿ।
ਤੂੰ ਲਵਪੁਰੀ ਪਯਾਨੋ ਕੀਜਹਿ†- ॥੪੧॥

†ਪਾ:-ਪਯਾਨ ਕਰੀਜਹਿ।

ਤੁਮਰੋ ਦਰਸ਼ਨ ਹੋਨਿ ਨ ਦਯੋ।
ਬਿਨਾ ਮਿਲੇ ਮੁਝ ਰੁਖ਼ਸਦ ਕਯੋ।
ਅਪਰ ਨ ਸੁਧਿ ਮੋ ਕਹੁ ਕਿਮ ਭਈ।
ਦਈ ਆਪ ਢਿਗ? ਕੈ ਨਹਿੰ ਦਈ' ॥੪੨॥
ਪ੍ਰਿਥੀਏ ਕੀ ਇਮ ਸੁਨੀ ਖੁਟਾਈ।
ਕ੍ਰੋਰੋ ਕਰਜੋ ਚਹਤਿ ਗੋਸਾਈਂ।
ਸਭਾ ਬਿਖੈ ਬੋਲੇ 'ਸੋ ਕਹਾਂ?
ਜਾਇ ਹਕਾਰੋ ਭੋ ਸਿਖ! ਤਹਾਂ' ॥੪੩॥
ਕਿਨਹੂੰ ਕਹਜੋ 'ਘਾਮ ਤੇ ਅੰਗ।

ਕਰਤਿ ਸ਼ਨਾਨ ਕੂਪ ਜਲ ਸੰਗ[1]?'
'ਜਾਉ ਤਹਾਂ ਤੇ ਲਜਾਉ ਹਕਾਰੇ।'
ਸ਼੍ਰੀ ਗੁਰ ਕਹਜੋ 'ਬਿਲੰਬ ਨ ਧਾਰੇ' ॥੪੪॥
ਆਇਸੁ ਪਾਇ ਸਿੱਖ ਤਬਿ ਗਯੋ।
ਮੱਜਨ ਕਰਤਿ ਨਿਹਾਰਤਿ ਭਯੋ।
ਸੇਵਕ ਕਿਤਿਕ ਸੰਗ ਹਰਖਾਏ।
ਸੇਵਾ ਕਰਤਿ ਨੀਰ ਬਹੁ ਪਾਏ ॥੪੫॥
ਕੋ ਸ਼ਰੀਰ ਕੋ ਮਰਦਨ ਕਰੈ।
ਕੋ ਢਿਗ ਖਰੋ ਬਸਤ੍ਰ ਕਰ ਧਰੈ।
ਪਨਹੀ ਪੌਂਛ ਧਰਤਿ ਕੋ ਆਗੇ।
ਕੋ ਬੋਲਤਿ ਬਾਕਨਿ ਅਨੁਰਾਗੇ ॥੪੬॥
ਸਨਮਾਨਤਿ ਚਹੁਂ ਦਿਸ਼ਿ ਨਰ ਖਰੇ।
ਜਲ ਸੋਂ ਕੇਲ ਅਨਿਕ ਬਿਧਿ ਕਰੇ।
ਗਰਮੀ ਲਾਗਤਿ ਅਧਿਕ ਚੁਮਾਸੇ।
ਯਾਂ ਤੇ ਮੱਜਤਿ ਨੀਰ ਬਿਲਾਸੇ ॥੪੭॥
ਹੇਰਿ ਸਿੱਖ ਕਰ ਜੋਰਿ ਉਚਾਰਾ।
'ਸ਼੍ਰੀ ਸਤਿਗੁਰ ਜੀ ਤੁਮਹਿ ਹਕਾਰਾ।
ਬਿਨਾ ਬਿਲੰਬ ਆਪ ਚਲਿ ਜਾਵਹੁ।
ਸਭਾ ਬਿਖੈ ਸਭਿ ਕੋ ਦਰਸਾਵਹੁ' ॥੪੮॥
ਸੁਨਿ ਤਬਿ ਬਸਤ੍ਰ ਪਹਿਰ ਕਰਿ ਲੀਨ।
ਚਲਜੋ ਚੌਂਪ† ਕਰਿ ਕਪਟਿ ਪ੍ਰਬੀਨ।
ਆਵਤਿ ਦਾਸ ਸੰਗ ਸਮੁਦਾਯਾ।
ਬਿਗਸਤਿ ਬੋਲਤਿ ਉਰ ਹਰਖਾਯਾ ॥੪੯॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸ਼੍ਰੀ ਅਰਜਨ ਆਗਵਨ ਸੁਧਾਸਰ' ਬਰਨਨੰ ਨਾਮ ਬਿੰਸਤੀ ਅੰਸੂ ॥੨੦॥

[1]ਗਰਮੀ ਕਰਕੇ ਪਿੰਡੇ ਨ੍ਹਾ ਰਿਹਾ ਹੈ ਖੂਹ ਦੇ ਪਾਣੀ ਨਾਲ।

†ਪਾ:-ਚੂਪ।

## ੨੧. [ਪ੍ਰਿਥੀ ਚੰਦ ਪਾਸੋਂ ਚਿੱਠੀਆਂ ਨਿਕਲੀਆਂ]

੨੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੨੨

ਦੋਹਰਾ:

ਸ੍ਰੀ ਅਰਜਨ ਸਨਮਾਨ ਜੁਤਿ, ਅਤਿ ਸਮੀਪਤਾ ਪਾਇ।
ਬੈਠੇ ਸ਼ੋਭਤਿ ਪਿਤਾ ਸੋਂ, ਗਜਾਨ ਅਨੰਦ ਕੇ ਭਾਇ[1] ॥੧॥

ਚੌਪਈ:

ਪ੍ਰਿਥੀਆ ਦੇਖਿ ਦੂਰ ਤੇ ਜਰਿਯੋ।
-ਇਤੋ ਨਿਕਟ ਥਿਤ ਹ੍ਵੈ ਕਰਿ ਥਿਰਿਯੋ।
ਪਿਤਾ ਗੁਰੂ ਕੋ ਅਦਬ ਨ ਰਾਖ੍ਯੋ।
ਬੈਠ੍ਯੋ ਜਨੁ ਸਮਤਾ ਅਭਿਲਾਖ੍ਯੋ[1] ॥੨॥
ਇਮ ਢਿਗ ਹ੍ਵੈ ਲੋਕਨਿ ਦਿਖਰਾਵੈ।
ਸਿੱਖਨ ਮੈਂ† ਨਿਜ ਮਾਨ ਬਧਾਵੈ-।
ਜਰਤਿ ਆਇ ਪਿਤ ਕੋ ਕਰਿ ਨਮੋ।
ਬੈਠ੍ਯੋ ਕਿਤਿਕ ਦੂਰ ਤਹਿ ਸਮੋ ॥੩॥
ਸ੍ਰੀ ਅਰਜਨ ਲਖਿ ਕਰਿ ਬਡ ਭ੍ਰਾਤ।
ਬੈਠੇ ਰਹੇ ਨਿਕਟ ਗੁਰ ਤਾਤ[1]।
ਹਾਥ ਜੋਰਿ ਬੰਦਨ ਕੋ ਠਾਨੀ।
ਆਸ਼ਿਖ ਦੇ[1] ਪ੍ਰਿਥੀਏ ਨੇ ਮਾਨੀ ॥੪॥
ਸ੍ਰੀ ਗੁਰ ਦੇਖ੍ਯੋ ਪੁੱਤ੍ਰ ਬਿਲੰਦ।
ਕਹ੍ਯੋ 'ਪ੍ਰਿਥੀ ਚੰਦ ਸੁਨਿ ਮਤਿਵੰਦ!
ਦੋਇ ਪੱਤ੍ਰਿਕਾ ਪੂਰਬ ਆਈ।
ਸ੍ਰੀ ਅਰਜਨ ਤੁਕ ਸ਼ਬਦ ਬਨਾਈ ॥੫॥
ਸਿਖ ਨੇ ਦਈ ਸੌਂਪ ਕਰਿ ਤੋਹਿ।
ਸੋ ਅਬਿ ਤੇਰੇ ਹੀ ਢਿਗ ਹੋਹਿ।
ਹਮਰੇ ਤੀਰ ਨ ਆਨਿ ਦਿਖਾਈ।
ਕੌਨ ਹੇਤੁ ਤੇ ਰਾਖਿ ਛੁਪਾਈ? ॥੬॥
ਆਨਹੁਂ ਅਬਿ ਤਿਨ ਕੋ ਜਹਿਂ ਧਰੀ।
ਅਵਲੋਕਹਿਂ ਕੈਸੀ ਬਿਧਿ ਕਰੀ।'
ਸੁਨਿ ਬਲ੍ਯੋ ਬਚ ਜੋ ਛਲ ਸਾਨੇ।
'ਕਬਿ ਇਨ ਪਠੀ, ਕਹਾਂ ਕੋ ਜਾਨੇ?

[1]ਭਾਵ ਜਿਵੇਂ 'ਗਜਾਨ' ਤੇ 'ਅਨੰਦ' ਮਿਲੇ ਬੈਠੇ ਹੋਣ।

[1]ਮਾਨੋਂ ਬਰਾਬਰੀ ਦਾ ਚਾਹਵਾਨ ਹੈ।

†ਪਾ:-ਮਨ।

[1]ਗੁਰੂ ਪਿਤਾ ਜੀ ਦੇ ਨੇੜੇ।

[1]ਅਸੀਸ ਦੇਕੇ।

॥੭॥
ਮੋਹਿ ਰਿਦੈ ਸੁਧਿ ਅਹੈ ਨ ਕੋਈ।
ਕਰੇ ਦੁਰਾਵ ਕਾਜ ਕਜਾ ਹੋਈ।
ਚਤੁਰੰਗਲ ਕਾਗਦ ਕੇ ਸੰਗ[1]। — [1]ਚਾਰ ਉਂਗਲ ਕਾਗਜ਼ ਨਾਲ।
ਮੈਂ ਨਹਿੰ ਤਾਂਹਿ ਚਢਾਇਵ ਚੰਗ[1]' ॥੮॥ — [1]ਮੈਂ ਨਹੀਂ ਸੀ ਪਤੰਗ (= ਗੁਡੀ) ਉਡਾਉਣੀ (ਤਿਸ ਨਾਲ)।
ਸੁਨਿ ਸ਼੍ਰੀ ਰਾਮਦਾਸ ਪੁਨ ਕਹੀ।
'ਲੇਹੁ ਸਿਮਰਿ, ਜੇ ਸੁਧਿ ਨਹਿੰ ਰਹੀ।
ਧਰੀ ਹੋਇਗੀ ਕਿਸ ਹੀ ਥਾਇਂ।
ਖੋਜਿ ਆਨੀਅਹਿ ਦੇਹੁ ਦਿਖਾਇ ॥੯॥
ਅਪਰ ਸਰਬ ਹੀ ਕਾਰ ਸੁਧਾਰਹਿਂ।
ਸੋ ਕੈਸੇ ਕਰਿ ਨਹੀਂ ਬਿਸਾਰਹਿਂ[1]? — [1]ਓਹ (ਕੰਮ) ਤੂੰ ਕੀਕੂੰ ਨਹੀਂ ਭੁੱਲਦਾ? (ਅ) ਉਹ (ਭਾਵ ਚਿੱਠੀਆਂ ਨੂੰ) ਤੂੰ ਕਿਵੇਂ ਬੀ ਨਹੀਂ ਭੁਲ ਸਕਦਾ।
ਕੂਰ ਨ ਕਹੁ, ਨਹਿੰ ਰਾਖਿ ਦੁਰਾਈ।
ਤਜਾਗ ਦੇਹਿ ਛਲ ਕੀ ਚਤੁਰਾਈ' ॥੧੦॥
ਸੁਨਿ ਕੈ ਖੁਨਸਜੋ ਊਚੇ ਕਹੇ।
'ਕਛੁ ਹੁੰਡੀ ਤੋ ਨਾਹਿਨ ਅਹੈ।
ਜਿਹ ਛਪਾਇ ਧਨ ਕੌ ਲੇ ਆਵੌਂ।
ਕੌਨ ਅਰਥ ਤੇ ਤਾਂਹਿ ਛਿਪਾਵੌਂ ॥੧੧॥
ਕੁਛ ਲੇਖਾ ਨਹਿੰ ਤਿਸ ਕੇ ਮਾਂਹੂ।
ਰਿਨ ਕੀ[1] ਵਹੀ ਨ, ਰਾਖੌਂ ਪਾਹੂ। — [1]ਕਰਜ਼ੇ ਦੀ।
ਸਿਖ ਤੇ ਗਿਰੀ ਹੋਹਿ ਮਗ ਲਜਾਵਤਿ।
ਡਰਤਿ ਰਿਦੈ ਮੁਝ ਪਾਸ ਬਤਾਵਤਿ ॥੧੨॥
ਜੇ ਕਰਿ ਪਦ ਇਨ ਸ਼ਬਦ ਬਨਾਇਵ।
ਤਿਸ ਦੇਖਨ ਹਿਤ ਚਿਤ ਲਲਚਾਇਵ।
ਤੌ ਕਿਛੁ ਤੋਟ ਨਹੀਂ ਢਿਗ ਬੈਸੇ।
ਕਹਿ, ਬਨਵਾਇ ਲੇਹੁ ਤੁਮ ਤੈਸੇ ॥੧੩॥
ਅਪਰ ਕਾਜ ਤੋ ਨਹਿੰ ਤਿਨ ਮਾਂਹੂ।
ਜਿਸ ਤੇ ਕਾਰ ਅਟਕ ਕੁਛ ਜਾਹੂ।'
ਦੇਖਿ ਕੁਟਿਲਤਾ ਪ੍ਰਿਥੀਏ ਕੇਰੀ।
ਤਨਕ ਸਰਲਤਾ[1] ਨਹਿੰ ਤਬਿ ਹੇਰੀ ॥੧੪॥ — [1]ਸਿੱਧਾ ਪਨ, ਅਨੁਕੂਲਤਾ।

ਦਾਸ ਨਿਕਟਿ ਕੇ ਸ਼੍ਰਵਣ ਮਝਾਰਾ।
ਅੰਤਰਜਾਮੀ ਵਾਕ ਉਚਾਰਾ।
'ਸ਼ੀਘ੍ਰ ਸਦਨ ਇਸ ਕੇ ਉਠਿ ਜਾਵਹੁ।
ਤਹਾਂ ਪਹੁੰਚਿ ਇਹ ਬਾਕ ਸੁਨਾਵਹੁ ॥੧੫॥
-ਪ੍ਰਿਥੀਏ ਨੇ ਕੀਨਸ ਇਸ਼ਨਾਨਾ।
ਚਾਹਤਿ ਸਤਿਗੁਰ ਪਾਸ ਪਯਾਨਾ।
ਜਾਮਾ ਪਹਿਰਨ ਹਿਤ ਮੰਗਵਾਵਤਿ।
ਪਠਜੋ ਮੋਹਿ ਆਇਵ ਉਤਲਾਵਤਿ[1]†-' ॥੧੬॥

[1]ਛੇਤੀ ਆਵੀਂ। †ਸਤਿਗੁਰ ਜੀ ਨੇ ਕੇਵਲ ਪ੍ਰਿਥੀਏ ਦੇ ਘਰੋਂ ਉਸਦਾ ਜਾਮਾ ਮੰਗਵਾ ਘਲਿਆ ਸੀ। ਇਹ ਪਰੰਪਰਾ ਦੀ ਸਾਖੀ ਹੈ। 'ਪ੍ਰਿਥੀਆ ਨ੍ਹਾ ਰਿਹਾ ਹੈ ਤੇ ਜਾਮਾ ਮੰਗਦਾ ਹੈ' ਐਸੇ ਸੰਦੇਸੇ ਦੇਣੇ ਸਤਿਗੁਰੂ ਰਾਮਦਾਸ ਜੀ ਦੀ ਰਚੀ ਬਾਣੀ ਦੱਸਦੀ ਹੈ ਕਿ ਉਨ੍ਹਾਂ ਦੇ ਸੁਭਾਵ ਵਿਰੁੱਧ ਹਨ।

ਸੁਨਿ ਸਿਖ ਗਜੋ ਗੁਰੂ ਪੁਨ ਕਹਜੋ।
'ਤਿਸ ਕਾਗਦ ਮਹਿਂ ਕਾਜ ਨ ਲਹਜੋ।
ਹਮਹੁਂ ਦਿਖਾਵਤਿ ਕਜੋਂ ਨਹਿਂ ਸੋਊ।
ਇਸ ਮਹਿਂ ਸਾਹਸ ਮਤਿ[1] ਕਿਮ ਹੋਊ? ॥੧੭॥

[1]ਜੋ ਹਠ ਬੁੱਧੀ ਨੂੰ ਧਾਰਨ ਕਰੇ।

ਸਿਮਰਨ ਕਰਹੁ[1] ਜਹਾਂ ਸੋ ਧਰੀ।

[1]ਚੇਤੇ ਕਰੋ।

ਅਰੀ ਨ ਧਰਹੁ, ਦੇਹੁ ਪਰਹਰੀ[1]।'

[1]ਅੜੀ ਨਾ ਧਾਰਨ ਕਰੋ (ਅੜੀ) ਛੱਡ ਦਿਓ।

ਭਾਵੀ ਨੇ ਪ੍ਰੇਰਜੋ, ਨਹਿਂ ਮਾਨਾ।
ਤੀਨ ਬਾਰ ਗੁਰ ਬਚ ਉਲਟਾਨਾ ॥੧੮॥
ਰਿਸ ਕਰਿ ਬੋਲਜੋ 'ਮੇਰੋ ਕਹਜੋ।
ਰਾਵਰ ਨੇ ਸਭਿ ਝੂਠੋ ਲਹਜੋ।
ਸਪਤ ਮੋਹਿ ਤੁਮ ਚਰਨਨ ਕੇਰੀ।
ਜੇ ਕਰਿ ਪੱਤ੍ਰੀ ਮੈਂ ਕਿਤਿ ਹੇਰੀ' ॥੧੯॥
ਪਿਤ ਗੁਰ ਕੋ ਸਰਬੱਗਜ ਨ ਜਾਨਾ।
ਬਡਿ ਮਹਿਮਾ ਤੇ ਰਹਿ ਅਨੁਜਾਨਾ।
ਮਹਾਂ ਅਭਾਗ ਜਾਂਹਿ ਕੇ ਹੋਇਂ।
ਕਿਮ ਊਚੇ ਪਦ ਪ੍ਰਾਪਤਿ ਸੋਇ ॥੨੦॥
ਦਾਸੁ ਗਯੋ ਤਿਹ ਕੈ ਗ੍ਰਹਿ ਕਹਜੋ।
ਤਿਸ ਕੀ ਤ੍ਰਿਯ ਕੁਛ ਭੇਦ ਨ ਲਹਜੋ।
ਕਰਮੋ ਨੇ ਤਬਿ ਪ੍ਰੇਰੀ ਦਾਸੀ।

ਲਜਾਵਤਿ ਭੀ ਜਾਮਾ ਤਿਸੁ ਪਾਸੀ ॥੨੧॥
ਸਿਖ ਨੇ ਇਕਠੌਂ ਕਰਿ ਸੋ ਲਜਾਇਵ।
ਅਪਨੇ ਬਸਤ੍ਰ ਲਪੇਟ ਛੁਪਾਇਵ।
ਕੋ ਨਹਿਂ ਜਾਨਿ ਸਕਹਿ ਇਸ ਭਾਂਤੀ।
ਆਨਿ ਦਿਯੋ ਗੁਰ ਕੋ ਜੁਤਿ ਪਾਤੀ[1] ॥੨੨॥
ਮਹਾਂ ਦੇਵ ਕੋ ਤਬਹਿ ਹਕਾਰਾ।
ਅਪਰ ਦਿਵਾਨ ਲਗਾਇਵ ਸਾਰਾ।
ਸਜਾਨੇ ਸਿੱਖ ਅਨੇਕ ਸੁਹਾਏ।
ਸਮ ਚਿਤ ਜਿਨਹੁਂ ਬਿਕਾਰ ਬਿਹਾਏ ॥੨੩॥
ਕੋ ਸਤਿਗੁਰ ਕੇ ਮੁਖ ਕੋ ਦੇਖਤਿ।
ਕੋ ਪ੍ਰਿਥੀਏ ਕੀ ਕ੍ਰਾਂਤਿ ਪਰੇਖਤਿ[1]।
ਪੁਨ ਗੁਰ ਸਭਿਨਿ ਸੁਨਾਇ ਉਚਾਰੋ।
'ਅਜਹੁ ਸਮਝ ਤੂੰ ਕਹ੍ਯੋ ਹਮਾਰੋ ॥੨੪॥
ਦੇਹੁ ਪੱਤ੍ਰਿਕਾ ਜਹਾਂ ਦੁਰਾਈ।
ਤੇਰੋ ਕਾਜ ਨ ਬਿਗਰੇ ਰਾਈ।
ਜੇ ਨ ਦੇਹਿਂ ਸੁਧਰੇ ਕੁਛ ਨਾਂਹੀ।
ਨਾਹਕ ਪਰ੍ਯੋ ਮਹਾਂ ਹਠ ਮਾਂਹੀ ॥੨੫॥
ਅਲਪ ਵਸਤੁ ਤੇ ਮਹਿਦ ਬਿਗਾਰੇ[1]।
ਕ੍ਯੋਂ ਤੂੰ ਕਰਤੋ ਬਿਨਾ ਬਿਚਾਰੇ।'
ਸਗਰੀ ਸਭਾ ਸੁਨਤਿ ਤਿਸ ਥਾਨ।
ਕਹੇ ਨ ਸਮਝ੍ਯੋ ਮਹਦ ਅਜਾਨ ॥੨੬॥
ਕਹਤਿ ਭਯੋ ਬਿੱਪ੍ਰੈ ਹੀ ਫੇਰੇ[1]।
'ਪੱਤ੍ਰੀ ਤੇ ਕ੍ਯਾ ਬਨਵ ਬਡੇਰੇ।
ਕੈ ਢਿਗ ਰਾਖਿ ਰਾਜ ਕਿਹ ਲੇਵੌਂ।
ਦੁਲਭ ਵਸਤੁ ਕ੍ਯਾ ਤਿਸ ਤੇ ਸੇਵੌਂ?' ॥੨੭॥
ਸੁਨਿ ਸ਼੍ਰੀ ਰਾਮਦਾਸ ਬਚ ਕਹੈਂ।
'ਬਡਿਆਈ ਤੁਵ ਭਾਗ ਨ ਅਹੈ।
ਕਹਾਂ ਨਿਲਾਇਕ ਰਾਜ ਕਮਾਵਹਿਂ।
ਦੁਲਭ ਵਸਤੁ ਬਿਨੁ ਭਾਗ ਨ ਪਾਵਹਿ'

[1]ਸਹਿਤ ਚਿਠੀਆਂ ਦੇ।

[1]ਸ਼ੋਭਾ (ਯਾ ਚਿਹਰੇ ਦੀ ਦਸ਼ਾ) ਦੇਖਦੇ ਹਨ [ਸੰਸ: ਕਾਂਤਿ]

[1]ਬੜਾ ਬਿਗਾੜ।

[1]ਫੇਰ ਬੀ ਉਲਟਾ ਹੀ ਬੋਲਜਾ, ਵਿਪਰਜੈ।

॥੨੮॥
ਬੁੱਢੇ ਆਦਿਕ ਸਿੱਖ ਸਭਿ ਹੇਰੈਂ।
ਤਬਿ ਸੋ ਜਾਮਾ ਧਰjoਨੋ ਅਗੇਰੈ।
ਕਹਯੋ ਗੁਰੂ: 'ਜਾਮਾ ਪਿਖਿ ਲੇਹੂ।
ਹੈ ਕਿ ਨਹੀਂ ਤੁਵ ਗਰ ਕੋ ਏਹੂ[1]?' [1]ਤੇਰੇ ਗਲੇ ਦਾ ਇਹ ਹੈ ਕਿ ਨਹੀਂ।
॥੨੯॥
ਦੇਖਯੋ ਧਰਯੋ, ਕਹਯੋ 'ਇਹੁ ਮੇਰਾ।
ਘਰ ਤੇ ਕਿਨ ਆਨਯੋ ਇਸ ਬੇਰਾ?'
ਗੁਰੂ ਕਹਯੋ 'ਇਸ ਜੇਬ ਮਝਾਰੀ।
ਨਿਜ ਕਰ ਸੋਂ ਅਬਿ ਲੇਹੁ ਨਿਕਾਰੀ[1]' [1]ਕੱਢ ਲਓ (ਚਿੱਠੀ)।
॥੩੦॥
ਕਹਨ ਲਗਯੋ ਮੈਂ ਤੋ ਨਹਿਂ ਪਾਈ।
ਇਸ ਮਹਿਂ ਪਾਤੀ ਕਹਿਂ ਤੇ ਆਈ।'
ਸ਼੍ਰੀ ਮੁਖ ਭਨਯੋ 'ਨ ਫੇਰ ਕਰੀਜੈ।
ਨਿਜ ਕਰ ਤੇ ਕਾਗਦ ਨਿਕਸੀਜੈ' ॥੩੧॥
ਚਪਯੋ[†] ਲਾਜ ਤੇ[1] ਸਭਾ ਮਝਾਰਾ। [1]ਸ਼ਰਮ ਨਾਲ ਖਿਝਿਆ। [†]ਪਾ:-ਪਚਯੋ।
ਜੇਬ ਬਿਖੈ ਅਪਨੋ ਕਰ ਡਾਰਾ।
ਗਨ[1] ਕਾਗਦ ਸੇ ਸਕਲ ਨਿਕਾਸੇ। [1]ਸਾਰੇ।
ਸਭਿ ਲੇ ਕਰਿ ਸਤਿਗੁਰ ਨਿਜ ਪਾਸੇ
॥੩੨॥
ਪੱਤ੍ਰੀ ਦੋਨਹੁ ਤੁਰਤ ਨਿਕਾਰੀ।
ਬਿਸਮਤਿ ਭੇ, ਸਭਿ ਸਭਾ ਨਿਹਾਰੀ।
ਕਰ ਪਰ ਧਰਿ ਕਰਿ ਗੁਰੂ ਉਚਾਰੀ।
'ਕਜਾ ਗੁਰਮੁਖਿ[1] ਇਹੁ ਕਰਹੁ ਬਿਚਾਰੀ [1]ਇਹ ਕੀਹ ਗੁਰਮੁਖਤਾਈ ਹੈ। (ਅ) ਹੇ ਗੁਰਮੁਖੋ!
॥੩੩॥
ਬਡੋ ਗਰੀਬ ਕਪਟ ਤੇ ਹੀਣਾ[1]। [1]ਵਯੰਗ ਵਾਕ ਹੈ) ਬੜਾ ਗਰੀਬ ਤੇ ਕਪਟ ਤੋਂ ਖਾਲੀ। (ਅ) ਬੜਾ ਗ਼੍ਰੀਬ ਹੈ ਤੇ ਕਪਟ ਨਾਲ ਹੀਨ ਹੋ ਗਿਆ ਹੈ।
ਨਹੀਂ ਕੁਟਿਲਤਾ ਦੀਰਘ ਮੀਣਾ[1]। [1]ਮੀਣਾ = ਗਜ ਪੂਤਾਨੇ ਦੀ ਇਕ ਲੁੱਟ ਮਾਰ ਕਰਨ ਵਾਲੀ ਜਾਤੀ ਦਾ ਨਾਮ ਹੈ। (ਅ) ਮਾਲਵੇ ਵਿਚ ਸਿੰਗਹੀਨ ਬੈਲ ਨੂੰ ਬੀ ਕਹਿੰਦੇ ਹਨ। ਮੁਰਾਦ ਮੀਸਣੇ ਤੋਂ ਹੈ।
ਓਰਕ ਲੌ ਹਠ ਕੋ ਨਿਰਬਹੀਆ।
ਭਯੋ ਨਿਲਾਇਕ ਗੁਰ ਕੁਲ ਮਹੀਆ
॥੩੪॥

ਸੰਤਤਿ ਸਹਤ ਤੋਹਿ ਕਉ ਤਜਾਗਾ।
ਨਹੀਂ ਊਚ ਪਦ ਇਸ ਕੇ ਭਾਗਾ।
ਲਹਯੋ ਅਚਲ ਅਪਜਸ ਜਗ ਮਾਂਹੀ।
ਕਜਾ ਇਨ ਕੀਨ, ਮਿਟਯੋ ਪੁਨ ਨਾਂਹੀ[1] ॥੩੫॥

[1]ਇਸ ਨੇ ਕੀਤਾ ਹੈ, ਹਟਿਆ ਨਹੀਂ (ਆਪਣੇ ਹਠ ਤੋਂ)।

ਇਸ ਕੀ ਸੰਤਤਿ ਉਪਜੈ ਜੋਇ।
ਗੁਰ ਸਿੱਖਨ ਕੇ ਸਿਖ ਸੁ ਹੋਇਂ[1]।
ਤੌ ਸੰਗਤਿ ਕੋ ਮੇਲ ਬਨੇ ਹੈ।
ਨਾਤੁਰ ਵਹਿਰ ਮੁਖੀ ਇਹੁ ਰਹਿ ਹੈਂ ॥੩੬॥

[1]ਗੁਰ ਸਿਖਾਂ ਦੇ ਸਿਖ ਹੋਣ ਤਾਂ।

ਜਥਾ ਪੁੱਤ੍ਰ ਸੋਂ ਕਹਯੋ ਜੁਜਾਤੀ।
ਜਦੁ ਨੇ ਨਹਿਂ ਮਾਨੀ ਮਨ ਬਾਤੀ[1]।

[1]ਯਯਾਤੀ ਰਾਜੇ ਨੇ ਅਪਨੇ 'ਜਦੁ' ਪੁੱਤ੍ਰ ਨੂੰ ਕਿਹਾ ਸੀ ਕਿ ਮੇਰਾ ਬੁਢੇਪਾ ਲੈ ਲੈ, ਉਸਨੇ ਨਾ ਮੰਨਿਆਂ, ਪਰ 'ਪਰੂ' ਨੇ ਮੰਨ ਲਿਆ। ਰਾਜੇ ਨੇ ਅੰਤ ਬਨ ਜਾਣ ਸਮੇਂ ਰਾਜ 'ਪੁਰੂ' ਨੂੰ ਦਿੱਤਾ ਸੀ, 'ਜਦੁ' ਵਾਂਜਿਆ ਗਿਆ ਸੀ।

ਰਾਜ ਭਾਗ ਤੇ ਕਰਯੋ ਸੁ ਬਾਹਰ।
ਤਥਾ ਕਰੀ ਗੁਰ, ਸੁਤ ਸੋਂ ਜਾਹਰ ॥੩੭॥
ਸੁਨਿ ਬੁੱਢਾ ਬੋਲਯੋ ਸ਼ੁਭ ਮਤਿ ਕੀ।
'ਦੇਖਹੁ ਕਹਾਂ ਕਰੀ ਬ੍ਰਿਤ ਚਿਤ ਕੀ।
ਪਿਤ ਗੁਰ ਕੋ ਸਰਬੱਗਜ ਨ ਜਾਨਯੋ।
ਕਰਯੋ ਛੁਪਾਵ ਮਹਿਦ ਛਲ ਠਾਨਯੋ ॥੩੮॥
ਅਲਪੱਗਜਨ ਸੰਗ[1] ਕਪਟ ਪੁਜੈਹੇ।
ਹੋਤਿ ਅਪਰ ਅਪਰੈ ਕਰਿ ਜੈ ਹੈ[1]।

[1]ਸਾਧਾਰਣ ਸਮਝ ਵਾਲੇ (ਅਲਪ+ਗਜਾਨ ਵਾਲੇ) ਨਾਲ।
[1]ਹੁੰਦੀ ਹੈ ਹੋਰ, ਕਰ ਜਾਈਦੀ ਹੈ ਹੋਰ।

ਤੁਮਰੇ ਬਿਖੈ ਨ ਨਿਸ਼ਚਾ ਧਰਯੋ।
ਨਿਜ ਸਮਾਨ ਹੀ ਲਖਿਬੋ ਕਰਯੋ' ॥੩੯॥
ਸੁਨਿ ਸਭਿ ਸਭਾ ਬਿਸਮ ਹੁਇ ਗਈ।
'ਕਜਾ ਇਨ ਕਿਯ' ਅੰਗੁਰੀ ਮੁਖ ਦਈ।
ਨਿਜ ਛਲ ਪ੍ਰਗਟ ਭਯੋ ਮਨ ਜਾਨਯੋ।
ਲੱਜਿਤਿ ਹ੍ਵੈ ਕੈ ਕਛੁ ਨ ਬਖਾਨਯੋ ॥੪੦॥
ਨੀਚ ਗ੍ਰੀਵ ਕਰਿ ਬੈਠਯੋ ਰਹਯੋ।
ਕਟਕ ਬਾਕ[1] ਸਭਿਹਿਨਿ ਕੋ ਸਹਯੋ।
ਜਥਾ ਪ੍ਰਧਾਨ ਕਾਚ ਕੋ ਹੀਰਾ।

[1]ਕੌੜੇ ਬਚਨ।

ਬੰਚਕਤਾ ਕਰਿ ਹੈ ਮਤਿਧੀਰਾ[1] ॥੪੧॥

[1]ਜਿਵੇਂ ਕੱਚ ਦਾ ਹੀਰਾ ਮੁਖੀਆ ਹੋ ਕੇ ਬੁਧੀਮਾਨ ਦੀ ਮਤ ਨੂੰ ਠਗ ਲੈਂਦਾ ਹੈ।

ਜਬਹਿ ਤੀਰ ਹੀਰਾ ਹੁਇ ਸਾਚੋ।
ਪਰਖਯੋ ਜਾਇ, ਤਜਹਿਂ[†] ਸਭਿ ਕਾਚੋ।
ਜਬਿ ਸ੍ਰੀ ਅਰਜਨ ਪਰਖੇ ਸਾਚੇ।
ਕੂਰੋ ਤਬਿ ਕੂਰੋ ਕਚ ਪਾਚੇ[1] ॥੪੨॥

[†]ਪਾ:-ਤਬਹਿਂ।

[1]ਕੂੜਾ (ਪ੍ਰਿਥੀਆ) ਤਦੋਂ ਝੂਠਾ ਤੇ ਕੱਚਾ ਪਿੱਲਾ ਨਿਕਲਿਆ।

ਤਬਿ ਸ੍ਰੀ ਰਾਮਦਾਸ ਦ੍ਵੈ ਪਾਤੀ।
ਧਰਿ ਕਰ ਬਾਚੀ ਹਿਤ ਕਰਿ ਥਾਤੀ[†1]।
ਪ੍ਰੇਮ ਬਿਸਾਲ ਦਰਸ ਕੋ ਕਾਰਨ[1†]।
ਬਨੀ ਤੁਕਾਂ ਬਡਹੀ ਸ਼ੁਭ ਚਾਰੁਨ[1†] ॥੪੩॥

[1]ਪ੍ਰੇਮ (ਨਾਲ ਭਰੀ) ਥੈਲੀ, ਭਾਵ ਪੱਤ੍ਰਿਕਾ। [†]ਪਾ:-ਧਰਿ ਕਰਿ ਮਹਿਂ ਬਾਚੀ ਹਿਤ ਬਾਤੀ।

[1]ਜਿਸ ਵਿਚ) ਬਹੁਤ ਪ੍ਰੇਮ ਦੇ ਕਾਰਣ ਦਰਸ਼ਨ ਦੀ (ਸਿਕ ਦੱਸੀ ਸੀ)। [†]ਪਾ:-ਜਾਚਨ।

[1]ਸੁੰਦਰ। [†]ਪਾ:-ਬਾਨੀ ਸੁਭ ਰਾਚਨ।

ਅਤਿ ਪ੍ਰਸੰਨ ਉਰ ਪਠਿ ਕਰਿ ਭਏ।
ਪੁਨ ਭਾਈ ਬ੍ਰਿਧ ਕੇ ਕਰ ਦਏ।
ਆਇਸੁ ਦਈ 'ਪਠਹੁ ਕਿਮ ਅਹੈ।
ਸਭਿ ਗੁਰ ਕੋ ਆਸ਼ੈ ਤੁਮ ਲਹੈ' ॥੪੪॥
ਤਬਿ ਬੁੱਢੇ ਪੜ੍ਹ ਸਭਿਨਿ ਸੁਨਾਏ।
ਸੁੰਦਰ ਸ਼ਬਦ ਨਵੋਂ ਜੁ ਬਨਾਏ।
ਸਭਾ ਸੁਨਤਿ ਸਭਿ ਹੀ ਮੁਦ ਲਹੇ।
'ਧੰਨ ਧੰਨ ਸ੍ਰੀ ਅਰਜੁਨ' ਕਹੇ ॥੪੫॥
ਅਨੁਜ ਬਡਾਈ ਸੁਨਿ ਦੁਖ ਪਾਵਤਿ।
ਜਰਤਿ ਰਿਦਾ ਕੁਛ ਬਸ ਨ ਬਸਾਵਤਿ।
ਛਲ ਬਲ ਕਰਿ ਚਾਹਤਿ ਗੁਰਿਆਈ।
ਪੁਨ ਪਿਤ ਕੀ ਨਹਿਂ ਸੇਵ ਕਮਾਈ ॥੪੬॥
ਕਰਿ ਹੰਕਾਰ ਨ ਕਬਿ ਬਚ ਮਾਨਾ।
ਧਨ ਕੋ ਸਾਂਭਤਿ ਰਹਯੋ ਮਹਾਨਾ।
ਜਗ ਬਿਵਹਾਰਨ ਮਹਿਂ ਚਤੁਰਾਈ।
ਇਕ ਭੀ ਗੁਨ ਨਹਿਂ ਲੇ ਗੁਰਿਆਈ ॥੪੭॥
ਇਮ ਪ੍ਰਿਥੀਆ ਬੈਠਯੋ ਮੁਰਝਾਈ।
ਪੁਨ ਬੁੱਢੇ ਸੰਗ ਗੁਰੂ ਅਲਾਈ।

'ਸ਼੍ਰੀ ਨਾਨਕ ਕੇ ਤੁਮ ਬਹੁ ਪਜਾਰੇ।
ਗੁਰ ਅੰਗਦ ਸ਼੍ਰੀ ਅਮਰ ਨਿਹਾਰੇ ॥੪੮॥
ਗੁਰਤਾ ਅਜਰ ਜਰਨ ਉਰ ਮਾਂਹੀ।
ਸ਼੍ਰੀ ਅਰਜਨ ਅਬਿ ਭਯੋ ਕਿ ਨਾਂਹੀ?
ਜੇ ਕਰਿ ਤੁਮਹੁ ਸੁਹਾਵਤਿ ਆਛੇ।
ਇਸਹਿ ਬਿਠਾਵਹਿਂ ਹਮ ਨਿਜ ਪਾਛੇ
॥੪੯॥
ਗੁਰਤਾ ਉਚਿਤ ਸੁ ਔਰ ਨ ਕੋਈ।
ਇਨ ਸਮ ਗੁਨ ਕਹੁ ਕਿਸ ਮਹਿਂ ਹੋਈ।
ਤੁਮ ਸੰਮਤ ਹੁਇ[1] ਚਾਹਤਿ ਕਰਜੋ। [1]ਤੁਸਾਡੀ ਸੰਮਤੀ ਹੋਣ ਨਾਲ।
ਕਹੋ ਸਾਚੁ ਜਿਮ ਉਰ ਮਹਿਂ ਧਰਜੋ'
॥੫੦॥
ਸੁਨਿ ਬੁੱਢੇ ਕਰ ਜੋਰਿ ਉਚਾਰਾ।
'ਇਹੁ ਸੇਵਕ ਕੀ ਵਸਤੁ ਉਦਾਰਾ[1]। [1]ਸ੍ਰੇਸ਼ਟ ਵਸਤੂ।
ਅਜਰ ਜਰਨ ਆਦਿਕ ਗੁਨ ਹੋਇ।
ਇਸ ਕੀ ਲਾਇਕ ਜਾਨਹੁਂ ਸੋਇ ॥੫੧॥
ਸ਼੍ਰੀ ਅਰਜਨ ਮਹਿਂ ਪਰਖੇ ਸਾਰੇ।
ਤੁਮ ਤੇ ਅਪਰ ਸੁਮਤਿ ਕੋ ਧਾਰੇ?
ਇਨ ਸਮ ਸੇਵਕ ਅਪਰ ਨ ਬੀਯੋ।
ਜਿਮ ਆਇਸੁ ਮਹਿਂ ਵਾਸਾ ਕੀਯੋ
॥੫੨॥
ਦੋਹਰਾ:
ਪ੍ਰੇਮਾਤੁਰ ਅਤਿ ਦੁਖ ਲਹਜੋ,
ਸੰਮਤ ਦੋਇ ਬਿਤਾਇ।
ਆਇਸੁ ਪਾਇ ਸੁ ਆਪ ਕੀ,
ਅਬਿ ਦਰਸ਼ਨ ਕੋ ਆਇ' ॥੫੩॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਪ੍ਰਿਥੀਏ ਤੇ ਪੱਤ੍ਰਿਕਾ ਲੇ ਬ੍ਰਿੱਧ ਸੰਗ ਪ੍ਰਸੰਗ' ਬਰਨਨੰ ਨਾਮ ਏਕ ਬਿੰਸਤੀ ਅੰਸੂ ॥੨੧॥

## ੨੨. [ਸ਼੍ਰੀ ਅਰਜਨ ਜੀ ਨੂੰ ਗੁਰਿਆਈ। ਸ਼ਬਦ ਦਾ ਚੌਥਾ ਪਦ ਰਚਿਆ]

੨੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੨੩

ਦੋਹਰਾ:
ਸੁਨਿ ਕੈ ਬ੍ਰਿਧ ਕੇ ਬਚਨ ਕੋ,
ਸਤਿਗੁਰ ਰਿਦੈ ਅਨੰਦ।
-ਇਨਹੁਂ ਸਰਾਹਯੋ ਤਬਿ ਭਯੋ,
ਸ਼੍ਰੀ ਅਰਜਨ ਕੁਲ ਚੰਦ ॥੧॥
ਚੌਪਈ:
ਬਰਤੀ ਦਿਨਹੁ[1] ਬਹੁਤ ਗੁਰਿਆਈ।
ਸਾਰ ਅਸਾਰ ਪਰਖਨਾ ਪਾਈ।
ਮੁਖਜ ਜੋਹਰੀ ਜਬਹਿ[†] ਜਵਾਹਰ[1]।
ਪਰਖਹਿ, ਤਬਿ[†] ਹੋਵੈ ਜਗ ਜ਼ਾਹਰ- ॥੨॥
ਸ਼੍ਰੀਫਲ[1] ਪੈਸੇ ਪੰਚ ਮੰਗਾਏ।
ਜਹਿਂ ਕਹਿਂ ਤੇ ਸਿਖ ਸਰਬ ਬੁਲਾਏ।
ਸਭਿ ਸੰਗਤਿ ਕੋ ਮੇਲਾ ਭਯੋ।
ਚਹੁਂਦਿਸ਼ ਪਰਵਾਰਤਿ ਹੁਇ ਗਯੋ ॥੩॥
ਸਰਬ ਨਿਹਾਰਤ -ਕਹਾਂ ਕਰਹਿਂਗੇ?
ਬਡਿ ਸੁਤ ਸੋਂ ਉਰ ਕ੍ਰੋਧ ਧਰਹਿਂਗੇ-।
ਤਬਿ ਸ਼੍ਰੀ ਰਾਮਦਾਸ ਉਠਿ ਕਰਿ ਕੈ।
ਸ਼੍ਰੀਫਲ ਅਰ ਪੈਸੇ ਕਰ ਧਰਿ ਕੈ ॥੪॥
ਤੀਨ ਪ੍ਰਦੱਛਨ ਕੋ ਤਬਿ ਦੀਨ।
ਸ਼੍ਰੀ ਅਰਜਨ ਸੁਤ ਲਾਇਕ ਚੀਨ।
ਤਿਨ ਆਗੇ ਧਰਿ ਮਸਤਕ ਟੇਕਾ।
ਅਤਿ ਅਨੰਦ ਭਾ ਜਲਧਿ ਬਿਬੇਕਾ ॥੫॥
ਪੁਨ ਸਤਿਗੁਰ ਕੀ ਆਇਸੁ ਪਾਇ।
ਬੁੱਢਾ ਉਠਯੋ ਰਿਦੇ ਹਰਖਾਇ।
ਭਰਯੋ ਭਾਗ ਸੋਂ ਭਾਲ ਜੁ ਨੀਕਾ[1]।
ਨਿਜ ਕਰ ਤੇ ਸੁਠ ਕੀਨਸਿ ਟੀਕਾ ॥੬॥
ਸਭਿ ਸੋਂ ਸਤਿਗੁਰ ਬਾਕ ਉਚਾਰੇ।
'ਸੁਨਹੁ ਸਿੱਖ! ਸਭਿ ਤੁਮ ਗੁਰ ਪਜਾਰੇ।
ਸ਼੍ਰੀ ਅਰਜਨ ਮਮ ਰੂਪ ਨਿਹਾਰਹੁ।

[1]ਭਾਵ ਦੇਖੀ ਹੈ ਭਾਈ ਬੁੱਢੇ ਨੇ।

[1]ਵਧੀਆ ਰਤਨ। [†]ਪਾ:-ਜਬਰਿ।

[†]ਪਾ:-ਜਬ।

[1]ਨਲੇਰ।

[1]ਜੋ ਮੱਥਾ ਭਲੇ ਭਾਗਾਂ ਨਾਲ ਭਰਪੂਰ ਸੀ (ਉਸ ਤੇ)।

ਜਿਮ ਮੁਝ ਲਖਹੁ ਤਥਾ ਉਰ ਧਾਰਹੁ ॥੭॥
ਗੁਰਤਾ ਗਾਦੀ ਪਰ ਇਹ ਥਿਰਜੋ।
ਹਲਤ ਪਲਤ ਭਾਰ ਜੁ ਸਭਿ ਧਰਜੋ।
ਸੰਗਤ ਕੋ ਦੁਖ ਪਾਰ ਉਤਾਰਹਿ।
ਕਾਰਜ ਅਨਿਕ ਜਗਤ ਮਹਿਂ ਸਾਰਹਿ ॥੮॥
ਉਠਹੁ ਸਕਲ ਬੰਦਨ ਇਸ ਕੀਜਹਿ।
ਨਾਨਾ ਭਾਂਤਿ ਉਪਾਇਨ ਦੀਜਹਿ।'
ਸੁਨਿ ਸਤਿਗੁਰ ਕੇ ਬਚਨ ਅਨੰਦੇ।
ਬੋਲਤਿ ਜੈ ਜੈ ਕਾਰ ਬਿਲੰਦੇ ॥੯॥
ਜਥਾ ਸ਼ਕਤਿ ਧਰਿ ਨਿਕਟ ਅਕੋਰ।
ਨਮਸਕਾਰ ਕੀਨਸਿ ਕਰ ਜੋਰਿ।
ਉਤਸਵ ਸਭਿ ਸਿੱਖਨ ਮਹਿਂ ਹੋਵਾ।
ਸ੍ਰੀ ਅਰਜਨ ਰਵਿ ਉੱਦਜਤਿ ਜੋਵਾ ॥੧੦॥
ਦਾਸ ਤਾਮਰਸ[1] ਬਿਕਸੇ ਬ੍ਰਿੰਦ।
ਜਗਜਾਸੀ ਗਨ ਮੁਦਿਤ ਮਲਿੰਦ।
ਮਹਾਂ ਦੇਵ ਪ੍ਰਿਥੀਏ ਉਰ ਆਸਾ।
ਭ੍ਰਮ ਤਮ ਜੁਤ ਇਹ ਨਿਸਾ ਬਿਨਾਸਾ[1] ॥੧੧॥
ਇਨ ਕੇ ਪੱਖੀ ਉਡਗਨ ਦੁਰੇ।
ਨਿੰਦਕ ਪੇਚਕ ਮੁਖ ਦ੍ਰਿਗ ਜੁਰੇ[1]।
ਪ੍ਰਿਥੀ ਚੰਦ ਦੁਤਿ ਚੰਦ ਮਨਿੰਦ[1]।
ਫੀਕੋ ਪਰਜੋ ਤਿਸੀ ਛਿਨ ਮੰਦ ॥੧੨॥
ਜਰ ਬਰ ਗਯੋ ਅਧਿਕ ਦੁਖ ਪਾਵਤਿ।
ਨੀਵ ਗ੍ਰੀਵ ਕਰਿ ਬਸ ਨ ਬਸਾਵਤਿ।
ਮਹਾਂ ਦੇਵ ਤੂਸ਼ਨਿ ਥਿਰ ਥਿਯੋ।
ਹਰਖ ਨ ਸ਼ੋਕ ਰਿਦੈ ਕੁਛ ਕਿਯੋ ॥੧੩॥
ਸੁਨਿ ਜਨਨੀ ਬਡਭਾਗਾ ਭਾਨੀ।
-ਗੁਰ ਅਰਜਨ ਭਾ- ਮੁਦਿਤ ਮਹਾਂਨੀ।
ਸਿਮਰਤਿ ਪਿਤਾ ਬਾਕ ਸੁਖ ਪਾਇਵ।

[1]ਕਮਲ।

[1]ਭ੍ਰਮ ਰੂਪ ਅੰਧਕਾਰ ਵਾਲੀ ਜੋ ਰਾਤ੍ਰੀ (ਸਮਾਨ) ਸੀ (ਆਸਾ) ਸੋ ਨਾਸ਼ ਹੋ ਗਈ।

[1]ਨਿੰਦਕ ਉਲੂਆਂ ਦੇ ਮੂੰਹ ਤੇ ਨੇਤ੍ਰ ਬੰਦ ਹੋਏ।

[1]ਪ੍ਰਿਥੀ ਚੰਦ ਦੀ ਸੁੰਦਰਤਾ ਚੰਦ੍ਰਮਾ ਵਾਂਙੂ।

-ਨਹੀਂ ਬੰਸ ਤੇ ਗੁਰਤਾ ਜਾਇਵ-
॥੧੪॥
ਪਿਤਾ ਗੁਰੂ ਕੋ ਕਹ੍ਯੋ ਅਟਲ ਹੈ।
ਚਲਹਿ ਸੁਮੇਰੁ ਨਹੀਂ ਸੋ ਚਲਿ ਹੈ[1]।
ਸਭਾ ਬਿਖੈ ਸ਼੍ਰੀ ਸਤਿਗੁਰ ਤਬੈ।
ਬੈਠੇ ਚਹੁੰਦਿਸ਼ ਸੰਗਤ ਸਬੈ ॥੧੫॥
ਸ਼੍ਰੀ ਅਰਜਨ ਸੁਤ ਕੀ ਦਿਸ਼ ਦੇਖਿ।
ਕਹ੍ਯੋ ਬਾਕ ਮਨ ਮੁਦਿਤਿ ਵਿਸ਼ੇਖ਼।
'ਹੋਤਿ ਸ਼ਬਦ ਕੇ ਚਤੁਰਥ ਪਦ ਸਭਿ।
ਕਰੇ ਤੀਨ ਇਕ ਚਹੀਅਤਿ ਹੈ ਅਬਿ
॥੧੬॥
ਰਚਹੁ ਸੁਪਦ ਸ਼ੁਭ ਨਿਕਟ ਹਮਾਰੇ।
ਪਾਵਹੁ ਸ਼ਬਦ ਭੋਗ ਮਤਿਧਾਰੇ।
ਜਿਸ ਕੋ ਜਗ ਮਹਿਂ ਸਿੱਖ੍ਯ ਘਨੇਰੇ।
ਪਠਹਿਂ ਸੁਨਹਿਂ ਮੁਦ ਪਾਇਂ ਬਡੇਰੇ'
॥੧੭॥
ਮੁਦਿਤਿ ਬ੍ਰਿੱਧ[1] ਹੁਇ ਕਰਿ ਤਬਿ ਕਹੈ।
'ਸਤਿਗੁਰ ਬਾਕ ਉਚਿਤ ਹੀ ਅਹੈ।'
ਸ਼੍ਰੀ ਅਰਜਨ ਸੁਨਿ ਕੈ ਤਿਹ ਸਮੋ।
ਰਚ੍ਯੋ ਸੁ ਪਦ ਪਿਤ ਕੋ ਕਰਿ ਨਮੋ
॥੧੮॥

[1]ਟਲੇਗਾ ਨਹੀਂ (ਕਹਿਆ)।
[1]ਬਾਬੇ ਬੁੱਢੇ ਨੇ।

ਸ੍ਰੀ ਮੁਖਵਾਕ:
ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥
ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥੪॥
ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥੧॥੮॥

ਚੌਪਈ:
ਸ਼੍ਰੀ ਗੁਰ ਰਾਮਦਾਸ ਸੁਨਿ ਹਰਖੇ।
-ਬਾਣੀ ਬਹੁਤ ਕਰਹਿਂਗੇ- ਪਰਖੇ।
ਆਛੀ ਸਾਫ ਬਨਾਵਟ ਹੇਰੀ।
ਰਚੀ ਤੁਰਤ ਨਹਿਂ ਲਾਗਸੁ ਦੇਰੀ ॥੧੯॥
ਸ਼੍ਰੀ ਮੁਖ ਤੇ ਸੁਤ ਸੋਂ ਫੁਰਮਾਇਵ।
'ਸਹਤ ਨੰਮ੍ਰਤਾ ਸ਼ਬਦ ਬਨਾਇਵ।

ਜਿਸ ਕੋ ਪਠਿ ਸੁਨਿ ਕਰੇ ਬਿਚਾਰਨ।
ਹਰੇ ਹੰਕਾਰ ਸਮੇਤ ਬਿਕਾਰਨ' ॥੨੦॥
ਹਾਥ ਜੋਰਿ ਪਿਤ ਤੇ ਸੁਨਿ ਬਾਨੀ।
ਅਤਿ ਅਧੀਨ ਹੁਇ ਬੰਦਨ ਠਾਨੀ।
'ਕਰਨ ਕਰਾਵਨ ਤੁਮ ਹੀ ਅਹੋ।
ਮੈਂ ਅਨੁਸਾਰਿ ਸਦਾ ਜਿਮ ਕਹੋ' ॥੨੧॥
ਸਭਾ ਉਠੀ ਜਬਿ ਨਿਜ ਨਿਜ ਥਾਨ।
ਪਹੁੰਚੇ ਸਭਿ 'ਸ਼ੁਭ' ਕਰਤਿ ਬਖਾਨ।
ਭਾਈ ਬ੍ਰਿੱਧ ਸੋਂ ਪ੍ਰਿਥੀਆ ਮਿਲਜੋ।
ਜਰ ਬਰ ਰਹਜੋ ਨ ਬਸ ਕੁਛ ਚਲਜੋ ॥੨੨॥
'ਸੁਨਿ ਬੁੱਢੇ ! ਹਮ ਤੁਝ ਕੋ ਜਾਨਹਿਂ।
ਗੁਰ ਨਾਨਕ ਸਮ ਮਹਿਮਾ ਮਾਨਹਿਂ।
ਇਸ ਬਿਧਿ ਆਜ ਤੀਕ ਮਤਿ ਮੇਰੀ[1]।
ਰਹੀ ਨ ਅਬ ਸ਼ਰਧਾ ਕ੍ਰਿਤ ਹੇਰੀ[1] ॥੨੩॥
ਰਹਜੋ ਸੰਗ ਸਭਿ ਹੀ ਸਤਿਗੁਰ ਕੇ।
ਦੇਖਤਿ ਰਹਜੋ ਬ੍ਰਿਤਾਂਤ ਸੁ ਧੁਰ ਕੇ।
ਮੈਂ ਜੇਸ਼ਟ ਅਰੁ ਲਾਇਕ ਆਛੇ।
ਉਚਿਤ ਹੁਤੀ ਗੁਰਤਾ ਪਿਤ ਪਾਛੈ ॥੨੪॥
ਸੋ ਤੁਮ ਨੇ ਕਛੁ ਨਹੀਂ ਬਿਚਰਾਜੋ।
ਭਯੋ ਬ੍ਰਿੱਧ ਕੈ ਬੁਧਿ ਬਲ ਹਾਰਜੋ[1]।
ਪਿਤ ਤੌਂ ਗੁਰੂ ਨਾਮੁ ਇਕ ਬਨੇ[1]।
ਮੈਂ ਬਿਵਹਾਰ ਚਲਾਵਤਿ ਘਨੇ ॥੨੫॥
ਸਭਿ ਬਿਧਿ ਕੀ ਬੁਧਿ ਤੂੰ ਮਮ ਜਾਨਤਿ।
ਸਭਿ ਸੰਗਤਿ ਗੁਰ ਮੁਹਿ ਅਨੁਮਾਨਤਿ।
ਕ੍ਰਿੱਤਿ ਅਚਾਨਕ ਇਹ ਕਜਾ ਕੀਨ।
ਤੈਂ ਉਠਿ ਤੁਰਤ ਤਿਲਕ ਕਰਿ ਦੀਨ ॥੨੬॥
ਮੈਂ ਨਿਜ ਬਲ ਤੇ ਦਜੋਂ ਉਲਟਾਇ।
ਤੌ ਤੁਮਰੀ ਕਜਾ ਪਤਿ ਰਹਿ ਜਾਇ।

[1]ਮੇਰੀ ਮਤ ਇਸ ਪ੍ਰਕਾਰ ਦੀ (ਭਾਵ ਸ਼ਰਧਾ ਵਾਲੀ ਰਹੀ)।
[1](ਤੁਹਾਡੀ) ਕਰਤੂਤ ਵੇਖਕੇ।
[1]ਬੁੱਢਾ ਹੋ ਗਿਆ ਹੈਂ, ਕਿ ਤੇਰੀ ਮਤ ਦਾ ਬਲ ਹਾਰ ਗਿਆ ਹੈ।
[1]ਪਿਤਾ ਜੀ ਤਾਂ ਇਕ ਨਾਮ ਮਾਤ੍ਰ ਗੁਰੂ ਬਣੇ ਹੋਏ ਸਨ।

ਆਗੈ ਜ਼ਿਕਰ ਨ ਕਬਿਹੂੰ ਭਯੋ।
ਤੁਰਤ ਅਨੁਚਿਤ ਕਹਾਂ ਕਰਿ ਦਯੋ ॥੨੭॥
ਜੇ ਪਿਤ ਰਿਸ ਕਰਿ ਕੇ ਇਮ ਠਾਨੀ।
ਰੀਤਿ ਅਨੁਚਿਤ ਕਰਨ ਕੋ ਮਾਨੀ।
ਤਊ ਤੁਮਹੁ ਕੋ ਲਾਇਕ ਹੁਤੀ।
ਸਮਝਾਵਨ ਕਹਿ ਕੈ ਸ਼ੁਭ ਮਤੀ ॥੨੮॥
-ਬਡ ਸੁਤ ਕੋ ਹੈ ਇਹੁ ਅਧਿਕਾਰਾ।
ਪੁਨ ਸਭਿ ਬਿਧਿ ਲਾਇਕ ਨਿਰਧਾਰਾ।
ਪਿਤ ਕੇ ਹੋਵਤਿ ਸਭਿ ਬਿਵਹਾਰਾ।
ਕਰੇ ਸੰਭਾਰਨ ਸੁਮਤਿ ਉਦਾਰਾ- ॥੨੯॥
ਇੱਤਯਾਦਿਕ ਕਹਿ ਕਰਿ ਸਮਝਾਵਤਿ।
ਗੁਰਤਾ ਲਘੁ ਸੁਤ ਤੇ ਬਰਜਾਵਤਿ[1]।
ਤੁਮ ਕੋ ਉਚਿਤ ਹੁਤੀ ਇਹੁ ਰੀਤਿ।
ਤੌਂ ਸਜਾਨੋ ਸਮਝਤਿ ਸਭਿ ਚੀਤ ॥੩੦॥
ਸੋ ਤੌਂ ਬਾਤ ਨ ਕੀਨਸਿ ਨੀਕਾ।
ਤੌਂ ਉਠਿ ਦੀਨ ਤੁਰਤ ਹੀ ਟੀਕਾ।
ਤੁਵ ਕ੍ਰਿਤ ਕੋ ਕਯਾ ਨਿੰਦਹਿਂ ਨਾਂਹੀ?
ਜੇ ਸਿਖ ਸਜਾਨੇ ਸੰਗਤਿ ਮਾਂਹੀ ॥੩੧॥
ਦੇਖਿ ਲਈ ਤੁਮਰੀ ਕਰਤੂਤ।
ਕਹਤਿ ਸੁਮਤਿ ਜੁਤਿ ਕੀਨ ਕਸੂਤ[1]।
ਅਬਿ ਮੈ ਕਰਿਹੌਂ ਨਿਤ ਉਤਸਾਹੂ।
ਛੀਨ ਲੇਹੁਂ ਗਾਦੀ ਤਿਸ ਪਾਹੂ ॥੩੨॥
ਦਰਬ ਬ੍ਰਿੰਦ ਖਰਚਨ ਕਰਿ ਲੈਹੌਂ।
ਸਭਿ ਕੀ ਕਰੀ ਉਲਟ ਅਬਿ ਦੈ ਹੌਂ।'
ਬ੍ਰਿੱਧ ਕਹਯੋ 'ਰਿਸ ਕਯੋਂ ਉਰ ਕਰੈਂ?
ਪਿਤ ਸੇਵਾ ਮਹਿਂ ਨਹਿਂ ਹਿਤ ਧਰੈਂ ॥੩੩॥
ਰੀਝਹਿਂ, ਬਿਨਾ ਕਹੇ ਤੁਝ ਦੈ ਹੈਂ[1]।
ਜੇ ਕਰਿ ਲਾਇਕ ਕੋ ਪਿਖਿ ਲੈਹੈਂ।
ਕਰੈਂ ਬਖੀਲੀ ਹਾਥ ਨ ਆਵੈ।

[1]ਰੋਕ ਦੇਂਦੋਂ।

[1]ਲੋਕੀ ਤੁਹਾਨੂੰ) ਅਕਲ ਵਾਲਾ ਕਹਿੰਦੇ ਸਨ, (ਪਰ ਤੁਸਾਂ) ਕਸੂਤੀ ਗਲ ਕੀਤੀ ਹੈ।

[1]ਜੇ ਰੀਝ ਜਾਂਦੇ ਤਾਂ ਬਿਨਾ (ਮੇਰੇ) ਕਹੇ ਤੈਨੂੰ ਦੇ ਦਿੰਦੇ।

ਗਹਿਹ† ਨੰਮ੍ਰਤਾ ਬਾਂਛਤ ਪਾਵੈਂ ॥੩੪॥
ਪਿਤ ਕੋ ਕਹ੍ਯੋ ਨ ਮਾਨ੍ਯੋ ਨੀਕਾ।
ਯਾਂ ਤੇ ਨਹੀਂ ਭਯੋ ਤੁਵ ਟੀਕਾ।
ਗੁਰੂ ਪੁੱਤ੍ਰ, ਤੁਮ, ਬਡੀ ਬਡਾਈ।
ਮਾਨਨੀਯ, ਕਹਾ ਹਾਥ ਨ ਆਈ[1] ॥੩੫॥
ਕ੍ਰੋਧ ਬਿਖਾਦ ਛੋਡ ਸੁਖ ਪਾਵਹੁ।
ਪਿਤਾ ਕਰੇ ਤਿਮ ਉਰ ਹਰਖਾਵਹੁ।
ਦੀਨ ਦੁਨੀ ਕੇ ਮਾਲਿਕ ਅਹੈਂ।
ਤਿਨ ਸਨਮੁਖ ਕੋ ਉੱਤਰ ਕਹੈ?' ॥੩੬॥
ਇਮ ਕਹਿ ਬ੍ਰਿਧ ਮੁਖ ਧਾਰੀ ਮੌਨ।
ਪ੍ਰਿਥੀਆ ਜਾਇ ਪ੍ਰਵੇਸ਼੍ਯੋ ਭੌਨ।
ਗਿਰਾ ਕਠੋਰ ਕਹਤਿ ਰਿਸ ਧਾਰੇ।
ਪਿਤ ਕੇ ਨਿਕਟ ਗਯੋ ਦੁਖ ਭਾਰੇ ॥੩੭॥
ਮੁਖ ਤੇ ਕਹਿਨ ਲਾਗਿ ਕਟੁ ਬਾਨੀ।
'ਕਹਾ ਬਿਪਰੀਤਿ ਆਪ ਨੇ ਠਾਨੀ?
ਮੇਰੀ ਵਸਤੁ ਅਲਪ ਕੋ ਦਈ।
ਕੋ ਇਮੁ ਕਰਿਹ?, ਨ ਆਗੇ ਭਈ† ॥੩੮॥
ਮੋ ਸੰਗ ਖੋਟ ਜਾਨਿ ਕੈ ਕਰ੍ਯੋ।
ਕੌਨ ਦੋਸ਼ ਲਖਿ ਕੈ ਪਰਹਰ੍ਯੋ।
ਜਿਸ ਪ੍ਰਕਾਰ ਤੁਮ ਮੁਝ ਸੋਂ ਠਾਨੀ।
ਇਸ ਕੋ ਫਲ ਦੇਖੋ ਅਗਵਾਨੀ[1] ॥੩੯॥
ਦਰਬ ਬ੍ਰਿੰਦ ਅਬਿ ਮੋਹਿ ਸਮੀਪਿ।
ਮਿਲਿ ਹੌਂ ਬਲੀ ਜੁ ਹੋਹਿ ਮਹੀਪਿ।
ਦੇ ਕਰਿ ਧਨੁ ਕੋ ਤਿਸੁ ਅਪਨਾਵਹੁਂ।
ਪਿਤ ਸੁਤ[1] ਤੁਮ ਕੋ ਕਸ਼ਟ ਦਿਖਾਵਹੁਂ ॥੪੦॥
ਜਬਿ ਤੁਮਰੋ ਬਸ ਚਲਹਿ ਨ ਕੋਈ।
ਬਿਨਾ ਕਰੇ ਗੁਰਤਾ ਮੁਝ ਹੋਈ।'
ਇੱਤਜਾਦਿਕ ਝਗਰਾ ਬਹੁ ਠਾਨ੍ਯੋ।
ਤਿਸ ਪਰ ਸ਼੍ਰੀ ਗੁਰ ਸ਼ਬਦ ਬਖਾਨ੍ਯੋ

†ਪਾ:-ਗਹਹੁ।

[1]ਤੇਰੀ ਵਡਿਆਈ ਵਡੀ ਹੈ, ਤੂੰ ਗੁਰੂ ਦਾ ਪੁੱਤ੍ਰ ਹੈਂ, ਮਾਨਨੀਯ ਹੈਂ, ਕੀ ਹੋਯਾ (ਜੇ ਗੁਰਜਾਈ) ਹਥ ਨਹੀਂ ਆਈ ਤਾਂ।

†ਪਾ:-ਹੁਈ।

[1]ਦੇਖੋਗੇ ਅੱਗੋਂ ਨੂੰ।

[1]ਪਿਤਾ ਪੁੱਤ੍ਰ (ਦੋਹਾਂ ਨੂੰ)।

॥ ੪੧ ॥

ਸ੍ਰੀ ਮੁਖਵਾਕ:
ਸਾਰਗ ਮਹਲਾ ੪ ਘਰੁ ੩ ਦੁਪਦਾ
ੴ ਸਤਿਗੁਰ ਪ੍ਰਸਾਦਿ ॥
ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥
ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ॥੧॥ ਰਹਾਉ ॥
ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ ॥
ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ ॥੧॥
ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ ॥
ਉਪਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ ॥੨॥੧॥੭॥

ਚੌਪਈ:

'ਪ੍ਰਿਥੀਆ! ਸੁਨਹੁ ਗਰਬ ਕਜਾ ਧਨ ਕੋ।
ਜਿਸ ਕੋ ਤਜਾਗਤਿ ਟਿਕਹਿ ਨ ਖਿਨ ਕੋ[1]। [1]ਕੋਈ।
ਪਛੁਤਾਵਨ ਪੀਛੇ ਰਹਿ ਜੈ ਹੈ।
ਪਿਤ ਸੋਂ ਝਗਰਤਿ ਲਾਜ ਨ ਪੈ ਹੈ ॥ ੪੨ ॥
ਯਾਂ ਤੇ ਹਰਿ ਹਰਿ ਸਿਮਰਨ ਕਰਹੁ।
ਨੀਕੋ ਇਹੁ ਉਪਦੇਸ਼ ਜਿ ਧਰਹੁ।
ਤਨ ਮਨ ਕੇ ਸਭਿ ਹਤਹਿਂ ਸੰਤਾਪ।
ਬਹੁਰ ਨ ਬਜਾਪਹਿ ਲੋਭ ਸੁਪਾਪ' ॥ ੪੩ ॥
ਸੁਨਿ ਪ੍ਰਿਥੀਆ ਪੁਨ ਖਿਝਜੋ ਬਿਸਾਲਾ।
'-ਸਿਮਰਹੁ ਹਰਿ ਹਰਿ ਨਾਮ ਗੁਪਾਲਾ[1]-। [1]ਮੈਨੂੰ ਕਹਿੰਦੇ ਹੋ ਤੂੰ) ਹਰਿ ਹਰਿ ਗੁਪਾਲ ਦੇ ਨਾਮ ਨੂੰ ਸਿਮਰ।
ਗੁਰਿਆਈ ਲਘੁ ਸੁਤ ਕੋ ਦੈ ਕੈ।
ਮੋਹਿ ਅਨਾਦਰਿ ਸਭਿ ਮਹਿਂ ਕੈ ਕੈ ॥ ੪੪ ॥
ਉਪਦੇਸ਼ਨ ਕੋ ਲਖਿ ਅਧਿਕਾਰੀ।
ਭਲੋ ਸਮੇਂ ਅਬ ਗਿਰਾ ਉਚਾਰੀ।
-ਗੁਰਤਾ ਕੀ ਧਰਿ ਕਰਿ ਉਰ[1] ਆਸਾ। [1]ਧਰਕੇ ਭਾਵ ਛੱਡਕੇ ਦਿਲੋਂ।
ਹਰਿ ਕੋ ਭਜੋ ਹੋਇ ਕਰਿ ਦਾਸਾ- ॥ ੪੫ ॥
ਇਹੁ ਧਰਿਹੌਂ[1] ਉਪਦੇਸ਼ ਤੁਮਾਰਾ। [1]ਧਾਰਨ ਕਰਾਂਗਾ।
ਭਲੇ ਕਰਹੁਗੇ ਭਵਜਲ ਪਾਰਾ।
ਕਰਤਿ ਅਜੋਗ ਨ ਕਛੂ ਬਿਚਾਰੇ।
-ਸਿਮਰਹੁ ਹਰਿ ਹਰਿ- ਅਬਹਿ ਉਚਾਰੇ'

॥੪੬॥
ਸੁਨਿ ਸ਼੍ਰੀ ਰਾਮਦਾਸ, ਬਚ ਖੋਟੇ।
-ਹਟਹਿ ਨਹੀਂ, ਕੋ ਕਿਸ ਬਿਧਿ ਹੋਟੇ[1]।

[1]ਇਹ ਮੁੜਦਾ ਨਹੀਂ ਭਾਵੇਂ ਕੋਈ ਕਿਸੇ ਤਰ੍ਹਾਂ ਇਸਨੂੰ ਹੋੜੇ।

ਏਕ ਪ੍ਰੀਤਿ ਜਿਸ ਕਰਨ ਖੁਟਾਈ[1]-।

[1]ਇਕ ਖੋਟ ਕਰਨ ਵਿਚ ਹੀ ਇਸਦੀ ਪ੍ਰੀਤੀ ਹੈ।

ਪੁਨ ਇਕ ਸ਼ਬਦ ਬਨਾਇ ਸੁਨਾਈ
॥੪੭॥

ਸ੍ਰੀ ਮੁਖਵਾਕ:
ਸੂਹੀ ਮਹਲਾ ੪ ॥
ਤਿਨ੍ਹੀ ਅੰਤਰਿ ਹਰਿ ਆਰਾਧਿਆ
ਜਿਨ ਕਉ ਧੁਰਿ ਲਿਖਿਆ ਲਿਖਤੁ ਲਿਲਾਰਾ ॥
ਤਿਨ ਕੀ ਬਖੀਲੀ ਕੋਈ ਕਿਆ ਕਰੇ
ਜਿਨ ਕਾ ਅੰਗੁ ਕਰੇ ਮੇਰਾ ਹਰਿ ਕਰਤਾਰਾ ॥੧॥
ਹਰਿ ਹਰਿ ਧਿਆਇ ਮਨ ਮੇਰੇ ਮਨ ਧਿਆਇ
ਹਰਿ ਜਨਮ ਜਨਮ ਕੇ ਸਭਿ ਦੂਖ ਨਿਵਾਰਣਹਾਰਾ ॥੧॥ ਰਹਾਉ ॥
ਧੁਰਿ ਭਗਤ ਜਨਾ ਕਉ ਬਖਸਿਆ ਹਰਿ ਅੰਮ੍ਰਿਤ ਭਗਤਿ ਭੰਡਾਰਾ ॥
ਮੂਰਖੁ ਹੋਵੈ ਸੁ ਉਨ ਕੀ ਰੀਸ ਕਰੇ ਤਿਸੁ ਹਲਤਿ ਪਲਤਿ ਮੁਹੁ ਕਾਰਾ ॥੨॥
ਸੇ ਭਗਤ ਸੇ ਸੇਵਕਾ ਜਿਨਾ ਹਰਿ ਨਾਮੁ ਪਿਆਰਾ ॥
ਤਿਨ ਕੀ ਸੇਵਾ ਤੇ ਹਰਿ ਪਾਈਐ ਸਿਰਿ ਨਿੰਦਕ ਕੈ ਪਵੈ ਛਾਰਾ ॥੩॥
ਜਿਸੁ ਘਰਿ ਵਿਰਤੀ ਸੋਈ ਜਾਣੈ
ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ ॥
ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ
ਹਰਿ ਸੇਵਕ ਭਾਇ ਨਿਸਤਾਰਾ ॥੪॥੨॥੯॥

ਚੌਪਈ:
'ਤਿਸ ਕੇ ਅੰਤਰ ਹਰਿ ਲਿਵ ਲਾਗੇ।
ਜਿਸ ਕੇ ਲਿਖ੍ਯੋ ਧੁਰਹੁਂ ਵਡਭਾਗੇ।
ਸ਼੍ਰੀ ਅਰਜਨ ਕੋ ਸਦਾ ਸਹਾਇਕ।
ਹਰਿ ਕਰਤਾਰ ਜੁ ਸਭਿ ਜਗੁ ਨਾਇਕ
॥੪੮॥
ਤਿਸ ਕੀ ਤੂੰ ਕ੍ਯਾ ਕਰਹਿਂ ਬਖੀਲੀ।
ਜਿਸ ਕੇ ਹਰਿ ਲਿਵ ਲਗੀ ਰਸੀਲੀ।
ਲਖ੍ਯੋ ਭਗਤ ਬਖਸ਼ਸ਼ ਭੀ ਧੁਰ ਤੇ।
ਅੰਮ੍ਰਿਤ ਭਗਤਿ ਭੰਡਾਰ ਸੁ ਬਰਤੇ
॥੪੯॥
ਰੀਸ ਕਰੈ, ਮੂਰਖ ਹੈ ਸੋਇ।
ਹਲਤਿ ਪਲਤਿ ਮੁਖ ਕਾਰੋ ਹੋਇ।

ਪ੍ਰਿਯ ਹਰਿਨਾਮ ਭਗਤਿ ਸੋ ਦਾਸ।
ਤਿਨ ਤੇ ਪਾਈਅਹਿ ਪ੍ਰਭੁ ਪ੍ਰਕਾਸ਼
॥੫੦॥
ਨਿੰਦਕ ਕੇ ਕੁਛ ਹਾਥ ਨ ਆਵੈ।
ਛਾਰ ਪਰੈ ਸਿਰ ਫਿਰ ਪਛੁਤਾਵੈ।
ਜਿਸ ਕੇ ਉਰ ਬਰਤਹਿ ਲਿਵ ਹਰਿ ਕੀ।
ਸੋ ਜਾਨਹਿ ਮਹਿਮਾ ਸਤਿਗੁਰ ਕੀ
॥੫੧॥
ਸ੍ਰੀ ਨਾਨਕ ਗੁਰ ਅੰਗਦ ਚੰਦ।
ਸ੍ਰੀ ਗੁਰ ਅਮਰਦਾਸ ਸੁਖਕੰਦ।
ਚਤੁਰਥ ਪੀੜੀ ਗੁਰਤਾ ਕੇਰੀ।
ਹਮ ਲਗ ਹੋਈ ਸਭਿ ਜੁਗ ਹੇਰੀ ॥੫੨॥
ਕਰੇ ਬਖੀਲੀ ਕਰ ਨਹਿਂ ਆਈ[1]।

[1]ਗੁਰਜਾਈ) ਹੱਥ ਨਹੀਂ ਆਈ।

ਲਹਯੋ ਪਰਮ ਪਦ ਕਰਿ ਸਿਵਕਾਈ[1]।

[1]ਸੇਵਾ।

ਸੋ ਤੇਰੇ ਕਬਿ ਤੀਰ ਨ ਹੋਈ[1]।

[1]ਸੋ (ਸੇਵਾ) ਤੇਰੇ ਕਦੇ ਨੇੜੇ ਨਹੀਂ ਢੁੱਕੀ।

ਭਰੇ ਗਰਬ ਸੋਂ ਮਤ ਛਲ ਭੋਈ ॥੫੩॥
ਹਮ ਕੋ ਤੈਂ ਅਲਪੱਗਯ ਪਛਾਨਾ।
ਆਪ ਕਰੇ ਛਲ ਮਾਨਿ ਮਹਾਂਨਾ[1]।

[1]ਆਪ ਨੂੰ ਮਹਾਨ ਮੰਨਕੇ ਛਲ ਕਰਦਾ ਰਿਹਾ ਹੈਂ। (ਅ) ਆਪ ਤੂੰ ਛਲ ਤੇ ਬੜਾ ਹੰਕਾਰ ਕਰਦਾ ਰਿਹਾ ਹੈ।

ਮਤਸਰ ਧਰਿ ਕਰਿ ਲੇ ਕਰਿ ਪਾਤੀ।
ਕਰੀ ਛੁਪਾਵਨ ਮਨਹੁਂ ਅਰਾਤੀ[1] ॥੫੪॥

[1]ਮਾਨੋਂ ਸ਼ੱਤ੍ਰੂ।

ਹਮ ਤੁਝ ਬੂਝ ਰਹੇ, ਨਹਿਂ ਮਾਨੀ।
ਨਿਡਰ ਕੁਮਤਿ ਧਰਿ ਸਪਤ[1] ਬਖਾਨੀ।

[1]ਸੁਗੰਦ, ਸੌਂਹ।

ਕੂਰ ਸਪਤ ਕੋ ਦੋਸ਼ ਨ ਮਾਨਾ।
ਹਮ ਕੋ ਜਾਨਤਿ ਰਹਯੋ ਅਜਾਨਾ ॥੫੫॥
ਬਿਨਾਂ ਨੰਮ੍ਰਤਾ ਹੋਇ ਨ ਸੇਵਾ।
ਸੇਵਾ ਕਹਾਂ ਮਹਾਂ ਅਹੰਮੇਵਾ[1]†।

[1]ਤੂੰ ਸੇਵਾ ਕੀ ਕਰਨੀ ਸੀ ਬੜਾ ਹੰਕਾਰ ਵਧਾਇਆ ਹੈ।
†ਪ੍ਰਿਥੀਆ ਜੋ ਕੰਮ ਕਾਜ ਪ੍ਰਬੰਧ ਕਰਦਾ ਸੀ ਉਸ ਨੂੰ ਸੇਵਾ ਸਮਝਦਾ ਸੀ। ਉਹ ਸੀ ਹੰਕਾਰ, ਕਿਉਂਕਿ ਹੰਕਾਰ ਵਿਚ ਕਰਦਾ ਸੀ ਤੇ ਉਸ ਸੇਵਾ ਵਿਚ ਸ਼ਰਧਾ ਪ੍ਰੇਮ ਭਾਵ ਕੁਛ ਨਹੀਂ ਸੀ, ਗੱਦੀ ਦਾ ਲੋਭ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨਾਮ ਦੀ ਲਿਵ ਵਿਚ ਤੇ ਸਤਿਗੁਰੂ ਜੀ ਦੇ ਪ੍ਰੇਮ ਵਿਚ ਨਿਮਗਨ ਆਤਮ ਸੇਵਾ ਵਿਚ ਰਹਿੰਦੇ ਸਨ।

ਸ਼ਰਧਾ ਸਭਿ ਕੀ ਮੂਲ ਮਹਾਂਨੀ।

ਅੰਕੁਰੁ[1] ਪ੍ਰੇਮ ਹੋਤਿ ਸੁਖਦਾਨੀ ॥੫੬॥
[1]ਅੰਗੂਰ।

ਤੁਚ ਸੇਵਾ ਜਿਸ ਕੋ ਦਿਢਿ ਕਰਤਾ[1]।
[1]ਭਾਵ ਸੇਵਾ ਛਿੱਲ ਸਮਾਨ ਹੈ ਜੋ ਪ੍ਰੇਮ ਨੂੰ ਦ੍ਰਿੜ (ਮਜ਼ਬੂਤ) ਕਰਦੀ ਹੈ।

ਕਾਂਡ[1] ਬਡੇ ਵੈਰਾਗ ਪ੍ਰਵਿਰਤਾ[2]।
[1]ਟਾਹਣੇ। [2]ਘੇਰੇ ਹੋਏ।

ਹਰਿ ਕਾ† ਨਾਮ ਸੁਮਨ ਤੇ ਫੂਲਾ[1]।
[1]ਫੁੱਲਾਂ ਕਰਕੇ ਪ੍ਰਫੁੱਲਤ ਹੁੰਦਾ ਹੈ। †ਪਾ:-ਕੇ।

ਸਤਿ ਸੰਗਤਿ ਮਹਿਂ ਸ਼ੋਭਤਿ ਝੂਲਾ[1] ॥੫੭॥
[1]ਝੁੱਲਦਾ ਹੋਯਾ ਸ਼ੋਭਦਾ ਹੈ (ਇਹ ਬ੍ਰਿੱਛ)।

ਦੈਵਿ ਸੰਪਦਾ ਗੁਣ ਜਿ ਅਨੇਕਾ।
ਗੁਣ ਦਲ ਕਲਿਤ ਸੁ ਬਲਿਤ ਬਿਬੇਕਾ[1]।
[1]ਵਿਵੇਕ ਆਦਿਕ ਜੋ ਦੈਵੀ ਸੰਪਦਾ ਦੇ ਅਨੇਕ ਗੁਣ ਹਨ ਓਹ ਮਾਨੋਂ ਸਾਰੇ ਸੁੰਦਰ ਪੱਤੇ (ਹਨ, ਜਿਨ੍ਹਾਂ ਕਰਕੇ ਓਹ ਬ੍ਰਿੱਛ) ਵਿਹੜਿਆ ਹੈ। (ਅ) ਬਿਬੇਕਾ = ਜਾਣੋ, ਸਮਝੋ।

ਆਤਮ ਗਜਾਨ ਲਗਜੋ ਫਲ ਸੁੰਦਰ।
ਅਤਿ ਅਨੰਦ ਰਸ ਜਿਸ ਕੇ ਅੰਦਰ[1] ॥੫੮॥
[1]ਉਸ ਵਣ ਵਿਚ ਰਸ ਜੋ ਹੈ ਸੋ 'ਅਨੰਦ' ਹੈ।

ਕੋਟਿ ਕਲਪਤਰੁ ਹ੍ਵੈ ਨ ਪਟੰਤਰ[1]।
[1]ਬਰਾਬਰ।

ਪ੍ਰਭੁ ਕ੍ਰਿਪਾ ਤੇ ਲਹੈ ਸੁ ਅੰਤਰ।
ਕਜੋਂ ਤਰਫਤਿ ਅਬਿ ਦੁਖ ਕੋ ਪਾਇ।
ਬਿਨਾਂ ਭਾਗ ਤੇ ਹਾਥ ਨ ਆਇ ॥੫੯॥
ਅਬਿ ਭੀ ਰਹੁ ਅਨੁਸਾਰਿ ਸਦੀਵਾ।
ਹਰਿ ਹੰਕਾਰ[1] ਹੋਹੁ ਮਨ ਨੀਵਾਂ।'
[1]ਹੰਕਾਰ ਨੂੰ ਦੂਰ ਕਰਕੇ।

ਇੱਤਜਾਦਿਕ ਪ੍ਰਿਥੀਆ ਸਮੁਝਾਇਵ।
ਬਾਦ ਕਰਨ ਤੇ ਬਹੁ ਬਰਜਾਇਵ ॥੬੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸ੍ਰੀ ਅਰਜਨ ਕੋ ਗੁਰਿਆਈ ਦੈਨਿ' ਪ੍ਰਸੰਗ ਬਰਨਨੰ ਨਾਮ ਦੁਇ ਬਿੰਸਤੀ ਅੰਸੂ ॥੨੨॥

## ੨੩. [ਪ੍ਰਿਥੀਏ ਨਾਲ ਝਗੜਾ। ਸ਼੍ਰੀ ਗੁਰੂ ਰਾਮਦਾਸ ਜੀ ਨੇ ਗੋਇੰਦਵਾਲ ਜਾਣਾ]

੨੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੨੪

ਦੋਹਰਾ:

ਸੁਨਤਿ ਪਿਤਾ ਕੇ ਬਚਨ ਕੋ, ਪ੍ਰਿਥੀਆ
ਅਤਿ ਹੰਕਾਰ।
ਮਹਾਂ ਕ੍ਰੋਧ ਕੋ ਧਾਰਿ ਕੈ, ਸਨਮੁਖ ਕੀਨ
ਉਚਾਰ ॥੧॥

ਚੌਪਈ:

'ਸੇਵਾ ਭਲੀ ਕਰਤਿ ਹੋ ਪਰਖਨ।
ਬੈਠ੍ਯੋ ਲਵਪੁਰਿ ਮਹਿਂ ਦ੍ਵੈ ਬਰਖਨਿ।
ਤੁਮਰੀ ਸੁਧਿ ਅਰੁ ਨਹੀਂ ਸਦਨ ਕੀ।
ਆਵਤਿ ਜਾਤਿ ਨਹੀਂ ਸੁਧ ਧਨ ਕੀ ॥੨॥
ਬੈਠ੍ਯੋ ਰਹ੍ਯੋ ਨਿਚਿੰਤ ਸੁਖਾਰੋ।
ਕੌਨ ਕਾਜ ਤਹਿਂ ਰਹਤਿ ਸੁਵਾਰੋ।
ਮੈਂ ਸਗਰੇ ਘਰ ਕੀ ਬਡ ਕਾਰ।
ਸੰਗਤਿ ਆਵਨਿ ਜਾਨਿ ਹਜ਼ਾਰ ॥੩॥
ਕਿਸ ਕੋ ਦੇਨਿ ਕਿਸੂ ਤੇ ਲੇਨਾ।
ਰਾਖਨ ਸਭਿ ਕੋ ਸਦਾ ਸੁਖੇਨਾ।
ਨਿਤਪ੍ਰਤਿ ਕਰਤਿ ਰਹ੍ਯੋਂ ਮੈਂ ਆਛੇ[1]। [1]ਚੰਗੀ ਤਰ੍ਹਾਂ।
ਸਭਿ ਪ੍ਰਸੰਨ ਹੁਇ ਮੁਝ ਤੇ ਗਾਛੇ[1] ॥੪॥ [1]ਜਾਂਦੇ ਸਨ।
ਅਖਿਲ ਮਸੰਦਨ ਤੇ ਸਭਿ ਕਾਰ।
ਰਹ੍ਯੋ ਸੰਭਾਰਤਿ ਸਰਬ ਪ੍ਰਕਾਰ।
ਦੇਗ਼ ਕਰਨ ਕੀ ਕਾਰ ਚਲਾਈ।
ਇੱਤ੍ਯਾਦਿਕ ਮੈਂ ਸੇਵ ਕਮਾਈ ॥੫॥
ਤੁਮ ਤੇ ਆਦਿ ਸਰਬ ਪਰਵਾਰੇ।
ਕਾਰਿ ਕਿਨਹੁਂ ਨਹਿਂ ਕੋਇ ਸੰਭਾਰੇ।
ਸੁਧਿ ਭੀ ਕਬਹੁਂ ਨ ਲੀਨਸਿ ਕੋਈ।
ਮੋ ਤੇ ਹੋਤਿ ਸਰਬ ਬਿਧਿ ਸੋਈ' ॥੬॥
ਇਮ ਕਹਿ ਕਟਕ ਬਾਕ ਪੁਨ ਭਾਖੇ।
ਜਿਨ ਮਹਿਂ ਬਚਨ[†] ਅਨਾਦਰ ਰਾਖੇ। [†]ਪਾ:-ਬਰਨ।
ਲਿਖੇ ਨ ਜਾਇਂ ਮੋਹਿ ਤੇ ਸੋਇ।
ਮਹਾਂ ਕਠੋਰ ਅਨੁਚਿਤੈ ਜੋਇ ॥੭॥

ਐਸੋ ਸਿੱਖ੍ਯ ਹੋਹਿ ਤੁਮ ਮਾਂਹੀ।
ਗਮਨੈ ਕਿਤ ਅਚਲੇਸੁਰ ਪਾਹੀ[1] ॥੧੦॥ [1]ਪਹਾੜੀ ਰਾਜੇ ਪਾਸ।
ਤਹਿਂ ਤੇ ਦਰਬ ਜਾਇ ਕਰਿ ਲ੍ਯਾਵੈ[†]।

[†]ਭਾਈ ਕੱਲ੍ਯਾਨੇ ਦੀ ਕਥਾ ਮਹਿਮਾਂ ਪ੍ਰਕਾਸ਼ ਵਿਚ ਨਹੀਂ ਤੇ ਨਾਂ ਹੀ ਤਵਾਰੀਖ ਖਾ: ਵਿਚ ਹੈ। ਸਾਖੀ ਤਾਂ ਪਰੰਪਰਾ ਵਿਚ ਹੈਸੀ, ਪਰੰਤੂ ਏਹ ਕਾਰਣ ਕਿ ਕੇਵਲ ਦਰਬ ਲੈਣ ਦੀ ਖਾਤਰ ਸਤਿਗੁਰਾਂ ਨੇ ਘੱਲਿਆ ਠੀਕ ਨਹੀਂ ਹੈ। ਸਰਬ ਰਿੱਧੀਆਂ ਸਿੱਧੀਆਂ ਦੇ ਮਾਲਕਾਂ ਨੂੰ ਦਰਬ ਦੀ ਕੀ ਪਰਵਾਹ ਸੀ? ਹਾਂ ਲਕੜੀ ਆਦਿ ਘਰਾਂ ਵਾਸਤੇ ਲੈਣ ਗਏ ਯਾ ਉਂਵ ਪ੍ਰਚਾਰ ਹਿਤ ਪਹਾੜ ਗਏ, ਭਾਈ ਕੱਲ੍ਯਾਨੇ ਦੇ ਵਾਕ ਪ੍ਰਤਾਪ ਨਾਲ ਰਾਜਾ ਸਿਖ ਹੋਕੇ ਆਇਆ ਤੇ ਸੇਵਾ ਕਰਕੇ ਸੁਭਾਗੀ ਹੋਇਆ, ਇਉਂ ਸਾਖੀ ਹੋਈ ਸਹੀ ਹੁੰਦੀ ਹੈ।

ਪੁਨ ਗੁਰੁ ਬਚ ਤੇ ਸਰ ਬਨਿਵਾਵੈ।'
ਸੁਨਿ ਸਿੱਖਨ ਕਰ ਜੋਰ ਉਚਾਰਾ।
'ਗੁਰਸਿੱਖੀ ਮਗ ਤਿਨਹੁਂ ਨ ਧਾਰਾ ॥੧੧॥
ਕੈਸੇ ਦੇਹਿਂ ਤੇ ਦਰਬ ਕੋ ਸੋਈ?
ਅਜ਼ਮਤਿ ਜਿਨਹੁ ਨ ਦੇਖੀ ਕੋਈ।
ਹੋਹਿ ਨੰਮ੍ਰਿ ਕਿਮ ਪੂਜਾ ਕਰੈਂ।
ਜਾਵਤ[1] ਗੁਰੁ ਜਸ ਰਿਦੇ ਨ ਧਰੈਂ ॥੧੨॥ [1]ਜਦ ਤੀਕ।
ਪਾਹਨ ਕੀ ਪੂਜਾ ਮਹਿਂ ਲਾਗੇ।
ਕਹੇ ਦਿਜਨ[1] ਕੇ ਤਿਹ ਅਨੁਰਾਗੇ।' [1]ਪੰਡਤਾਂ।
ਸ਼੍ਰੀ ਅਰਜਨ ਪੁਨ ਭਨ੍ਯੋ ਸਭਿਨਿ ਮੈਂ।
'ਉੱਦਮ ਕਰਹਿਂ ਜੁ ਤਾਲ ਲਗਨ ਮੈਂ ॥੧੩॥
ਤਿਨ ਕੇ ਗੁਰੂ ਹੁਇਂ ਸਦਾ ਸਹਾਈ।
ਦੁਹਿਂ ਲੋਕਨ ਮਹਿਂ ਦੇਂ ਵਡਿਆਈ।
ਜਹਾਂ ਕਾਰ ਪਰਿ ਹੈ ਅਸ ਆਇ।
ਗੁਰੂ ਹਿਤ ਧਰਿ ਕਰਿ ਦੇ ਪੂਰਵਾਇ' ॥੧੪॥
ਸਭਾ ਬੀਚ ਇਮ ਬਾਕ ਬਖਾਨਾ।
ਹਾਥ ਜੋਰਿ ਕਰਿ ਸਿਖ ਕੱਲ੍ਯਾਨਾ।
'ਪ੍ਰਭੁ ਜੀ! ਰਾਵਰਿ ਆਇਸੁ ਹੋਇ।
ਗਮਨਹਿ ਦਾਸ ਕਰਹਿ ਕ੍ਰਿਤ ਸੋਇ ॥੧੫॥
ਰਹਹੁ ਸਹਾਇਕ ਤੁਮ ਸਭਿ ਕਾਲਾ।
ਪੁਰਹੁ ਆਪ ਹੂੰ ਕਾਜ ਬਿਸਾਲਾ।
ਬਨੌਂ ਬਹਾਨਾ ਮੈਂ ਚਲਿ ਜਾਊਂ।

ਤੁਮਹਿ ਭਰੋਸੇ ਕਰਿ ਕ੍ਰਿਤ ਆਊਂ ॥੧੬॥
ਇਮ ਕਹਿ ਕਰਿ ਭਾਈ ਕੱਲਜਾਨਾ*।
ਉੱਦਮ ਕਰਨ ਭਯੋ ਸਵਧਾਨਾ।
ਸ਼੍ਰੀ ਅਰਜਨ ਕੀ ਆਗਜ਼ਾ ਲੈ ਕੇ।
ਗਮਨ ਕੀਨ ਪਗ ਬੰਦਨ ਕੈ ਕੇ ॥੧੭॥
ਉੱਤਰ ਦਿਸ਼ ਕੋ ਸਨਮੁਖ ਕਰਿ ਕੈ।
ਜਾਤਿ ਭਯੋ ਸਤਿਗੁਰੂ ਸਿਮਰਿ ਕੈ।
ਸਨੇ ਸਨੇ ਮੰਡੀ ਚਲਿ ਆਯੋ।
ਪੁਰੀ ਪ੍ਰਵੇਸ਼ ਹੇਰਿ ਮਨ ਭਾਯੋ[1] ॥੧੮॥
ਨਿਜ ਸੁਖ ਪਿਖਿ ਥਲ ਡੇਰਾ ਕੀਨ।
ਨਿਸ ਮਹਿਂ ਕਰਿ ਬਿਸਰਾਮੁ ਪ੍ਰਬੀਨ।
ਚਿਤਵਹਿ ਚਿਤ ਮਹਿਂ ਅਨਿਕ ਉਪਾਇ।
-ਕਿਮ ਗੁਰੁ ਕੋ ਮਾਨਹਿ ਨਰਰਾਇ ॥੧੯॥
ਜਿਸ ਤੇ ਅਰਪਹਿ ਦਰਬ ਬਿਸਾਲ।
ਸੁੰਦਰ ਬਨਹਿ ਸੰਪੂਰਨ ਤਾਲ।
ਕਾਰਜ ਮਹਾਂ ਹੋਇ ਉਪਕਾਰੂ।
ਮਮ ਆਵਨਿ ਹੁਇ ਸਫਲੁ ਉਦਾਰੂ- ॥੨੦॥
ਕਿਤਿਕ ਦਿਵਸ ਤਹਿਂ ਬਸਤਿ ਬਿਤਾਏ।
ਮਿਲਿਨ ਭੂਪ ਕੋ ਘਾਤਿ[1] ਨ ਪਾਏ।
ਜਨਮ ਅਸ਼ਟਮੀ ਕੋ ਦਿਨ ਆਵਾ।
ਨਗਰ ਸਗਰ ਨਰ ਬਰਤ ਰਖਾਵਾ ॥੨੧॥
ਨ੍ਰਿਪ ਕੀ ਆਗਜ਼ਾ ਪੁਰਿ ਮਹਿਂ ਹੋਈ।
'ਠਾਕਰ ਬਰਤ ਰਖਹਿ ਸਭਿ ਕੋਈ।
ਪ੍ਰਾਤ ਭਈ ਤੇ ਸਭਿ ਚਲਿ ਜਾਵਹੁ।
ਸਾਲਗਰਾਮ ਦਰਸ ਕੋ ਪਾਵਹੁ ॥੨੨॥
ਚਰਣਾਮ੍ਰਿਤ ਤੇ ਬਰਤ ਉਪਾਰਹੁ।
-ਕ੍ਰਿਸ਼ਨ ਕ੍ਰਿਸ਼ਨ- ਮੁਖ ਨਾਮ ਸੰਭਾਰਹੁ।'
ਪੁਰਿ ਨਰ ਸਭਿਨਿ ਕਰੀ ਕ੍ਰਿਤ ਸੋਈ।
ਭੋਜਨ ਕਰਤਿ ਭਯੋ ਨਹਿਂ ਕੋਈ ॥੨੩॥
ਜਾਗ੍ਰਨ ਕੀਨਿ ਜਾਮਨੀ ਸਾਰੀ।

[1]ਪ੍ਰਵੇਸ਼ ਕੀਤਾ ਤੇ ਦੇਖ ਕੇ ਮਨ ਨੂੰ ਚੰਗੀ ਲਗੀ।

[1]ਮੌਕਾ, ਸਮਾਂ।

ਉਤਸਵ ਹੋਯਸਿ ਪੁਰੀ ਮਝਾਰੀ।
ਪ੍ਰਾਤਿ ਭਈ ਸਭਿ ਠਾਕੁਰ ਦ੍ਵਾਰੇ।
ਚਰਣਾਂਮ੍ਰਿਤ ਲੇ ਮੁਖ ਮਹੁਂ ਧਾਰੇ ॥੨੪॥
ਜਥਾ ਜੋਗ ਕੀਨਸਿ ਨਰ ਸਭਿਹੂੰ।
ਗੁਰੁ ਕੋ ਸਿੱਖ ਨ ਮਾਨੀ ਤਬਿਹੂੰ।
ਨਹਿਂ ਬ੍ਰਤ ਕੀਨ ਨ ਮੰਦਰ ਗਯੋ।
ਨਹਿਂ ਚਰਣਾਂਮ੍ਰਿਤ ਧਾਰਨ ਕਯੋ ॥੨੫॥
ਜਾਮ ਜਾਮਨੀ ਕਰਹਿ ਸ਼ਨਾਨ।
ਪਠਹਿ ਗੁਰੁ ਕੇ ਸ਼ਬਦ ਮਹਾਨ।
ਭੋਜਨ ਅਲਪ ਅਚਹਿ ਇਕ ਕਾਲੁ।
ਸਤਿਗੁਰ ਸਿਮਰਹਿ ਸ਼ਰਧਾ ਨਾਲੁ ॥੨੬॥
ਨਿਕਟ ਜਿ ਨਰ ਪਿਖਿ ਕਰਿ ਤਿਸ ਚਾਲੀ।
ਬੂਝਯੋ 'ਬਰਤ ਨ ਕੀਨਸਿ ਕਾਲੀ[1]?
ਆਜ ਨ ਗਮਨਯੋ ਠਾਕੁਰ ਦ੍ਵਾਰੇ?
ਨਹਿਂ ਚਰਣਾਂਮ੍ਰਿਤ ਲੀਨ ਸਕਾਰੇ[1]?' ॥੨੭॥
ਸੁਨਿ ਸਭਿ ਤੇ ਭਾਈ ਕੱਲਯਾਨਾ।
ਮਧੁਰ ਬਾਕ ਤਿਨ ਸੰਗ ਬਖਾਨਾ।
'ਪੁਰਖ ਜਾਗਤੋ ਠਾਕੁਰ ਮੇਰੋ।
ਜੋ ਬੋਲੇ ਸੁਖ ਦੇਤਿ ਘਨੇਰੋ ॥੨੮॥
ਪਾਹਨ ਜੜ੍ਹ ਕੀ ਸੇਵਾ ਬਾਦਿ।
ਖਾਇ ਨ ਬੋਲਹਿ ਨਹਿਂ ਅਹਿਲਾਦਿ।
ਤੁਮ ਕਬਿ ਕਬਿ ਬ੍ਰਤ ਧਾਰਨ ਕਰੋ।
ਮਹਾਂ ਬਿਕਾਰਨ ਕੋ ਪਰਹਰੋ ॥੨੯॥
ਹਮਰੇ ਗੁਰੁ ਕੇ ਸਿਖ ਹੈਂ ਜੇਈ।
ਅਲਪ ਅਹਾਰ ਬਰਤਿ ਨਿਤ ਸੇਈ।
ਕਾਮ ਕ੍ਰੋਧ ਕੋ ਸੰਜਮੁ ਸਦਾ।
ਪ੍ਰਭੁ ਸਿਮਰਨ ਮੈਂ ਲਾਗਯੋ ਰਿਦਾ' ॥੩੦॥
ਇੱਤਯਾਦਿਕ ਸੁਨਿ ਕੈ ਨਰ ਸਾਰੇ।
ਹਸਹਿਂ ਪਰਸਪਰ ਤਰਕ ਉਚਾਰੇਂ।
'ਇਹ ਮੂਰਖ ਕਛੁ ਜਾਨੈ ਨਾਂਹੀ।

[1]ਬਰਤ ਕਲ੍ਹ ਨਹੀਂ ਕੀਤਾ ਤੂੰ।
[1]ਸਵੇਰੇ।

ਸਾਲਗਰਾਮ ਨਿੰਦ ਕੋ ਪ੍ਰਾਹੀ ॥੩੧॥
ਪਾਹਨ ਕੇਰ ਸਮਾਨ ਬਖਾਨਹਿ।
ਨਹਿਂ ਮਹਿਮਾ ਕੋ ਮਨ ਮਹਿਂ ਮਾਨਹਿ†।'
ਬਿਦਤ ਬਾਤ ਪੁਰਿ ਮੈਂ ਭਈ ਸਾਰੇ।
ਮਹਿਪਾਲਕ ਢਿਗ ਜਾਇ ਉਚਾਰੇ ॥੩੨॥
'ਇਕ ਬਿਦੇਸ਼ੀ ਨਰ ਪੁਰਿ ਆਯੋ।
ਹਿੰਦੁ ਜਨਮ ਉਰ ਧਰਮ ਨ ਭਾਯੋ।
ਸਾਲਗਰਾਮਹਿ ਤਰਕ ਕਰੰਤਾ।
ਕਹਿ -ਪਾਥਰ, ਬ੍ਰਤ ਨਹੀਂ ਧਰੰਤਾ- ॥੩੩॥
ਗੁਰੁ ਗੁਰੁ ਜਪਹਿ, ਨ ਮਾਨਹਿਂ ਆਨ।
ਤੁਮਰੀ ਆਗਜ਼ਾ ਧਰੀ ਨ ਕਾਨਿ।
ਨਿਰਭੈ ਬੋਲਤਿ ਸਭਿ ਕੇ ਸਾਥ।
ਮਨਹੁਂ ਮੁਕਤਿ ਪਾਈ ਇਨ ਹਾਥ' ॥੩੪॥
ਇੱਤਜ਼ਾਦਿਕ ਨ੍ਰਿਪ ਸੁਨਿ ਕੈ ਕ੍ਰੋਧਾ।
ਕਹਜੋ 'ਬੁਲਾਵਹੁ ਕਜ਼ਾ ਤਿਸ ਬੋਧਾ?
ਕਿਮ ਦੁਰਮਤਿ ਕੋ ਧਰਿ ਕਰਿ ਕਹੈ।
ਬਿਨ ਠਾਕੁਰ ਤਿਹਿਂ ਕੋ ਗੁਰੁ ਅਹੈ?' ॥੩੫॥
ਇਕ ਨਰ ਆਇ ਹਕਾਰਜੋ ਤਾਂਹੀ।
ਲੇ ਕਰਿ ਸੰਗ ਗਯੋ ਨ੍ਰਿਪ ਪਾਹੀ।
ਕਰਿ ਬੰਦਨ ਬੈਠਜੋ ਢਿਗ ਜਾਇ।
ਜਿਸ ਥਲ ਸਭਾ ਲੋਕ ਸਮੁਦਾਇ ॥੩੬॥
ਪਿਖਿ ਮਹਿਪਾਲਕ ਰਿਸ ਕਰਿ ਕਹੈ।
'ਭੋ ਨਰ! ਕੌਨ ਦੇਸ਼ ਤੂੰ ਰਹੈਂ?
ਕਿਸ ਗੁਰ ਨੇ ਤੋ ਕਹੁ ਉਪਦੇਸ਼ਾ?
ਕੌਨ ਧਰਮ ਕੋ ਧਾਰਜੋ ਬੇਸਾ?' ॥੩੭॥
ਸੁਨਿ ਕੈ ਤਬਿ ਕੱਲਜ਼ਾਨਾ ਭਾਈ।
ਕਹੀ ਗਾਥ ਨ੍ਰਿਪ ਕੇ ਅਗੁਵਾਈ।
'ਸ਼੍ਰੀ ਨਾਨਕ ਜਗ ਬਿਦਤਿ ਬਿਸਾਲਾ।
ਤਿਨ ਗਾਦੀ ਊਪਰ ਇਸ ਕਾਲਾ ॥੩੮॥

†ਪਾ:-ਆਨਹਿ।

ਸ਼੍ਰੀ ਗੁਰ ਅਰਜਨ ਪੂਰਨ ਅਹੈਂ।
ਤਿਨ ਕੇ ਸਿਖ ਹਮੁ ਬਾਂਛਤਿ ਲਹੈਂ।
ਦੁਹਿ ਲੋਕਨ ਸੁਖ ਦੇਂ ਉਪਦੇਸ਼।
ਤਿਨ ਕੀ ਬਾਨੀ ਪਠਹਿਂ ਹਮੇਸ਼ ॥੩੯॥
ਯਾਂ ਤੇ ਹਮ ਪਾਹਨ ਨਹਿਂ ਮਾਨਹਿਂ।
ਦੇਖਹਿ[1], ਸੁਨਹਿ, ਨ ਖਾਇ, ਬਖਾਨਹਿ। [1]ਜੋ ਪੱਥਰ ਕਿ) ਨਾ ਦੇਖਦਾ ਨਾ.....।
ਕਜਾ ਪ੍ਰਸੰਨ ਹੁਇ ਤਿਸ ਨੇ ਦੇਨਾ।
ਤਾਂ ਕੀ ਸੇਵ ਕਰੇ ਕਜਾ ਲੇਨਾ ॥੪੦॥
ਜੋ ਸਭਿ ਜੀਵਨ ਕੋ ਹੈ ਜੀਵ।
ਜਿਸ ਅਲੰਬ ਚੇਤਨਤਾ ਥੀਵ।
ਸਗਰੇ ਜਗ ਕੋ ਜੋ ਨਿਜ ਦਾਤਾ।
ਸੋ ਤੁਮ ਨੇ ਪਾਹਨ ਕਰਿ ਜਾਤਾ ॥੪੧॥
ਜਿਮ ਅਵਨੀ ਸਭਿ ਕੋ ਸੁਲਤਾਨ।
ਤਿਸ ਕੋ ਮੂਢ ਕਰਹਿ ਸਨਮਾਨ।
ਘਾਸ ਡਸਾਇ ਬਸਾਵਨਿ ਕੀਆ।
-ਆਵਹੁ ਇਹਾਂ ਬੈਠੀਅਹਿ ਮੀਆਂ- ॥੪੨॥
ਤਿਮ ਤੁਮਰੋ ਮਤਿ, ਕਰਹੁ ਵਿਚਾਰਨ[1]। [1]ਤਿਵੇਂ ਤੁਹਾਡੀ ਬੁੱਧੀ (ਯਾ ਮਤ) ਹੈ ਵਿਚਾਰ ਕਰੋ।
ਪ੍ਰਭੁ ਕੋ ਪਾਹਨ ਕਰਹੁ ਉਚਾਰਨ।
ਰਹਜੋ ਜੁ ਰਮ[1] ਜਲ ਥਲ ਮਹਿਂ ਰਾਮ। [1]ਵਿਆਪ।
ਇਤ ਉਤ ਦੁਹਿ ਲੋਕਨ ਵਿੱਸ੍ਰਾਮ[1] ॥੪੩॥ [1]ਟਿਕਾਣਾ ਕਰਕੇ।
ਸਰਬ ਚਰਾਚਰ ਮਹਿਂ ਰਹਿ ਬਜਾਪੇ।
ਤੀਨਹੁੰ ਕਾਲ ਬਿਖੇ ਥਿਰ ਆਪੇ।
ਤੀਨ ਲੋਕ ਪਤਿ ਮਹਿਦ ਮਹਾਂਨਾ[1]। [1]ਬੜਿਆਂ ਤੇ ਬੜਾ ਹੈ।
ਅਪਰ ਨ ਪੱਜਤਿ ਜਾਸੁ ਸਮਾਨਾ ॥੪੪॥
ਲਘੁ ਪਾਹਨ ਮਹਿਂ ਕਲਪਹੁ ਸੋਈ।
ਪ੍ਰਭੁ ਪ੍ਰਸੰਨ ਤੁਮ ਪਹਿ ਕਿਮ ਹੋਈ?
ਜਾਗਤਿ ਪੁਰਖੁ ਸੁ ਗੁਰੂ ਹਮਾਰੋ।
ਸਦਾ ਸਹਾਇਕ ਤਾਂਹਿ ਬਿਚਾਰੋ' ॥੪੫॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਨ੍ਰਿਪ ਕੋ' ਪ੍ਰਸੰਗ ਬਰਨਨੰ ਨਾਮ ਤ੍ਰਿੰਸਤੀ ਅੰਸੂ ॥੩੦॥

## ੩੧. [ਰਾਜੇ ਨੂੰ ਨਾਲ ਲੈ ਕੇ ਭਾਈ ਕਲਯਾਣਾ ਸ਼੍ਰੀ ਅੰਮ੍ਰਿਤਸਰ ਆਇਆ]

੩੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੩੨

ਦੋਹਰਾ:
ਕਹੀ ਜਥਾਰਥ ਬਾਰਤਾ,
ਸੁਨਿ ਕੈ ਨ੍ਰਿਪ ਅੱਗਜਾਨਿ[1]। [1]ਅੱਗਜਾਨੀ।
ਰਿਸ੍ਯੋ, ਕਹਿਨ ਲਾਗ੍ਯੋ ਤਬੈ,
'ਉਚਿਤ ਸਜਾਇ ਮਹਾਂਨ ॥੧॥
ਚੌਪਈ:
ਕਰਹੁ ਕੈਦ ਇਸ ਤੇ ਮਨਵਾਵਹੁ।
ਠਾਕੁਰ ਆਗੈ ਸੀਸ ਨਿਵਾਵਹੁ।
ਨਾਂਹਿ ਤ ਹੋਵਹਿਗੀ ਜਬਿ ਭੋਰ।
ਇਸੇ ਸਜ਼ਾਇ ਦੇਯ ਹੈਂ ਘੋਰ' ॥੨॥
ਬੰਦੀ ਖਾਨੇ ਮਹਿਂ ਪਹੁੰਚਾਯੋ।
ਤਹਿਂ ਗੁਰੁ ਸਿਮਰਤਿ ਸਮਾ ਬਿਤਾਯੋ।
ਭਈ ਭੋਰ ਰਾਜਾ ਉਠਿ ਚਲਾ।
ਜਹਿਂ ਠਾਕਰ ਕੋ ਮੰਦਿਰ ਭਲਾ ॥੩॥
ਕਰਿ ਪੂਜਾ ਚੰਦਨ ਚਰਚਾਯੋ।
ਚਰਣਾਂਮ੍ਰਿਤਿ ਲੇ ਸੀਸ ਨਿਵਾਯੋ।
ਕਹ੍ਯੋ 'ਬਿਦੇਸ਼ੀ ਕੋ ਲੇ ਆਵਹੁ।
ਮਮ ਹਦੂਰ ਕਰਿ ਤਿਸਹਿ ਡਰਾਵਹੁ'
॥੪॥
ਸੁਨਿ ਚਾਕਰ ਲੇ ਕਰਿ ਤਿਹ ਆਏ।
ਬੋਲ੍ਯੋ ਨ੍ਰਿਪ 'ਤੈਂ ਹਿੰਦੁ ਕਹਾਏ।
ਠਾਕੁਰ ਕੋ ਪਾਹਿਨ ਕਹਿ ਜੈਸੇ।
ਅਬਹਿ ਸਜ਼ਾਇ ਲੀਜੀਅਹਿ ਤੈਸੇ ॥੫॥
ਨਾਂਹਿ ਤ ਕਹੁ -ਮੈਂ ਭੂਲ੍ਯੋ ਭਾਰੀ-।
ਜਬਿ ਹੁਜੈ ਸਭਿ ਕੈ ਅਨੁਸਾਰੀ।'
ਸੁਨਿ ਕਰਿ ਸਿਖ ਬੋਲ੍ਯੋ ਕੱਲਜਾਨਾ।
'ਸ਼੍ਰੀ ਗੁਰੁ ਅਰਜਨ ਮੋਰ[1] ਮਹਾਂਨਾ ॥੬॥ [1]ਮੇਰੇ।
ਤਿਨ ਕੋ ਦਿਯੋ ਸੀਸ ਹੈ ਮੇਰਾ।
ਨੰਮ੍ਰਿ ਨ ਕਿਹ ਆਗੈ ਕਿਸ ਬੇਰਾ।
ਤਿਨਹੂੰ ਕੇ ਮੈਂ ਨਿਤ ਅਨੁਸਾਰੀ।
ਕਿਮ ਪਾਹਨ ਕੋ ਪ੍ਰਭੁ ਉਚਾਰੀ' ॥੭॥

ਰਿਸਜੋ ਭੂਪ 'ਇਹੁ ਡਰਤਿ ਨ ਥੋਰਾ।
ਦਿਹੁ ਸਜਾਇ ਮਮ ਨਿਕਟ ਸੁ ਘੋਰਾ[1]। [1]ਡਾਢੀ ਸਜ਼ਾ।
ਜੰਘ ਏਕ ਇਸ ਕੀ ਟੁਕ ਦੀਜਹਿ।
ਅਪਨ ਰਾਜ ਤੇ ਬਾਹਰ ਕੀਜਹਿ' ॥੮॥
ਇਮ ਸੁਨਿ ਕੈ ਆਏ ਚੰਡਾਲਾ।
ਮਨ ਕੱਲਜਾਨੇ ਗੁਰੂ ਸੰਭਾਲਾ।
'ਅਬਿ ਸਹਾਇ ਕੋ ਸਮੋਂ ਤੁਮਾਰਾ।
ਚਲਤਿ ਸਮੈ ਮੁਖਬਾਕ ਉਚਾਰਾ ॥੯॥
-ਗੁਰੂ ਸਹਾਇ ਹੋਹਿਂ, ਚਲਿ ਜਾਵਹੁ-।
ਆਪ ਹਾਥ ਦੈ ਨਾਥ! ਬਚਾਵਹੁ।'
ਜੰਘ ਕਾਟਿਬੇ ਲਗਿ ਜੰਦਾਲ[1]। [1]ਚੰਡਾਲ, ਜਲਾਦ।
ਤਤਛਿਨ ਬਿਹਬਲ ਭਯੋ ਨ੍ਰਿਪਾਲ ॥੧੦॥
ਖਰੋ ਹੁਤੋ ਮੂਰਛ ਗਿਰ ਪਰਯੋ।
ਮੁਖ ਬਿਬਰਨ[1] ਕੰਪਤ ਤਰਫਰਯੋ[2]। [1]ਮੁੱਖ ਦਾ ਰੰਗ ਫਿਰ ਗਿਆ। [2]ਤੜਫਿਆ।
ਗਹਿ ਅੰਗਨਿ ਕੋ ਨਰਨ ਉਠਾਵਾ।
ਨਹਿਂ ਸਰੀਰ ਕੀ ਸੁਧਿ ਬਿਕੁਲਾਵਾ ॥੧੧॥
ਇਮ ਦੇਖਤਿ ਤਜਾਗਜੋ ਕੱਲਜਾਨਾ।
ਨ੍ਰਿਪ ਉਪਚਾਰ[1] ਕਰਹਿਂ ਮਿਲਿ ਨਾਨਾ। [1]ਰਾਜੇ ਦਾ ਇਲਾਜ।
ਸੀਤਲ ਜਲ ਸੁਗੰਧਿ ਬਹੁ ਲਯਾਏ।
ਮੰਦ ਮੰਦ ਕਰਿ ਪੌਨ ਝੁਲਾਏ ॥੧੨॥
ਤਊ ਨ ਸੁਧਿ ਨ੍ਰਿਪ ਕੇ ਤਨ ਆਈ।
ਬਿਹਬਲ ਹੁਇ ਪਰਿਓ ਤਿਸ ਥਾਈਂ।
ਸੁਮਤਿਵੰਤ ਜੇ ਮਾਨਵ ਤਹਾਂ।
ਕਰਹਿਂ ਬਿਚਾਰਨ 'ਹੋਯਹੁ ਕਹਾਂ ॥੧੩॥
ਹੁਕਮ ਬਿਦੇਸ਼ੀ ਨਰ ਪਰ ਕੀਨ।
-ਏਕ ਜੰਘ ਕੋ ਕੀਜਹਿ ਹੀਨ-।
ਜਬਿ ਜੰਦਾਲ ਗਯੋ ਤਿਸ ਤੀਰ।
ਗਿਰਜੋ ਨ੍ਰਿਪਤ ਸੁਧਿ ਨਹੀਂ ਸਰੀਰ ॥੧੪॥
ਯਾਂ ਤੇ ਤਿਸ ਕੋ ਕਰਹੁ ਪ੍ਰਸੰਨ।

ਜਿਮ ਸੋ ਕਹੈ ਲੀਜੀਅਹਿ ਮੰਨਿ।'
ਸੁਨਿ ਕੈ ਸਭਿ ਨੇ ਨਿਸ਼ਚੈ ਧਰਿਯੋ।
'ਇਮ ਹੀ ਭਈ ਤਾਂਹਿ[1] ਕੁਛ ਕਰਜੋ' ॥੧੫॥
ਤਬਿ ਮੰਤ੍ਰੀ ਜੋਰੇ ਜੁਗ ਪਾਨਾ[1]।
ਗਯੋ ਤੁਰਤ ਜਹਿਂ ਥਿਤਿ ਕੱਲਜਾਨਾ।
'ਤੁਮ ਹੋ ਸੰਤ ਰੂਪ ਨਹਿਂ ਜਾਨੇ।
ਕਰੀ ਅਵੱਗਜਾ ਤੇ ਪਛੁਤਾਨੇ ॥੧੬॥
ਅਬਿ ਬਖਸ਼ਹੁ ਕਰਿ ਛਿਮਾ ਘਨੇਰੀ।
ਮਹਿਮਾ ਤੁਮਰੀ ਲਖੀ ਬਡੇਰੀ।
ਕ੍ਰਿਪਾ ਕਰਹੁ ਨ੍ਰਿਪ ਨਿਕਟ ਸਿਧਾਰਹੁ।
ਬਿਹਬਲ ਹੋਵਤਿ ਮਰਤਿ ਜਿਵਾਰਹੁ ॥੧੭॥
ਨਾਂਹਿ ਤ ਮ੍ਰਿਤਕ ਨ੍ਰਿਪਤ ਹੁਇ ਜਾਈ।
ਉਠਹੁ ਆਪ ਰੱਛਹੁ ਸੁਖਦਾਈ!'
ਇਮ ਕਹਿ ਨ੍ਰਿਪ ਕੇ ਢਿਗ ਲੇ ਗਏ।
ਪਰਜੋ ਬੀਚ ਮਿਲਿ ਨਰ ਗਨ ਭਏ ॥੧੮॥
ਅਵਲੋਕਤਿ ਕੱਲਜਾਨ ਬਖਾਨਾ।
'ਸ਼੍ਰੀ ਅਰਜਨ ਸਤਿਗੁਰੂ ਮਹਾਂਨਾ।
ਤਿਨ ਕੀ ਸਿੱਖੀ ਧਾਰਨ ਕਰੀਅਹਿ।
ਗੁਰ ਸ਼ਰਧਾ ਕੋ ਉਰ ਮਹਿਂ ਧਰੀਅਹਿ ॥੧੯॥
ਕਾਰਨ ਕਰਨ ਤ੍ਰਿਲੋਕੀ ਨਾਥ।
ਤਿਨ ਢਿਗ ਚਲਹੁ ਧਰਹੁ ਪਗ ਮਾਥ।
ਸਭਿ ਇਕੱਤ੍ਰ ਹੁਇ ਲਿਹੁ ਸਤਿਨਾਮ।
ਤਿਸ ਦਿਸ਼ ਕੋ ਕੀਜਹਿ ਪਰਨਾਮ ॥੨੦॥
-ਦਰਸ਼ਨ ਕਰਹਿਂ ਤੁਮਾਰੋ ਆਇ।
ਅਬਿ ਨ੍ਰਿਪ ਕੋ ਦਿਹੁ ਕੁਸ਼ਲ ਬਿਠਾਇ[1]-।'
ਇਮ ਭਾਈ ਕੱਲਜਾਨੁ ਸਿਖਾਏ।
ਹਾਥ ਜੋਰਿ ਸਭਿ ਬਿਨੈ ਅਲਾਏ ॥੨੧॥
ਸ਼੍ਰੀ ਅਰਜਨ ਕੋ ਲੇ ਕਰਿ ਨਾਮ।

[1]ਭਾਵ ਇਸ ਸਿੱਖ ਨੇ।

[1]ਦੋਵੇਂ ਹੱਥ।

[1]ਭਾਵ ਸੁੱਖਣਾ ਸੁੱਖੋ ਕਿ ਤੁਹਾਡਾ ਦਰਸ਼ਨ ਕਰਾਂਗੇ ਹੁਣ ਰਾਜੇ ਨੂੰ ਰਾਜ਼ੀ (ਕਰਕੇ ਉਠਾਕੇ) ਬਿਠਾ ਦਿਓ।

ਹਾਥ ਜੋਰਿ ਸਭਿ ਕੀਨਿ ਪ੍ਰਨਾਮ।
ਪਰਸੇ ਚਰਨ ਸਿੱਖ ਕੱਲਜਾਨਾ[1]।
'ਤੁਮ ਭੀ ਬਿਨਤੀ ਕਰਹੁ ਬਖਾਨਾ' ॥੨੨॥
ਲੇ ਕਰਿ ਜਲ ਕਰ ਚਰਨ ਪਖਾਰੇ।
ਖਰੋ ਭਯੋ ਅਰਦਾਸ ਉਚਾਰੇ।
'ਸ਼੍ਰੀ ਗੁਰੁ ! ਨ੍ਰਿਪ ਕੀ ਰੱਛਾ ਧਾਰੋ।
ਦੁਖ ਤੇ ਅਪਨੋ ਜਾਨਿ ਉਧਾਰੋ ॥੨੩॥
ਅਬਿ ਹੋਯੋ ਇਹ ਸ਼ਰਨਿ ਤਿਹਾਰੀ।
ਛਿਮਹੁ ਅਵੱਗਜਾ ਕਰੁਨਾ ਧਾਰੀ।'
ਕਰਿ ਅਰਦਾਸ ਨਿਵਾਯੋ ਸੀਸ।
ਕੁਛ ਚੇਤਨਤਾ ਭਈ ਮਹੀਸ਼ ॥੨੪॥
ਖੁਲੇ ਬਿਲੋਚਨ ਗਹਿ ਬੈਠਾਰਜੋ।
'ਚਲਹੁ ਸਦਨ ਲੇ' ਬਾਕ ਉਚਾਰਜੋ।
'ਨਰ ਪਰਦੇਸੀ ਆਦਰ ਕਰੋ।
ਅਸਨ ਬਸਨ ਤਿਸੁ ਆਗੇ ਧਰੋ' ॥੨੫॥
ਸੁਨਿ ਮੰਤ੍ਰੀ ਜੁਤਿ ਘਰ ਲੇ ਗਏ।
ਸਨੇ ਸਨੇ ਉਪਚਾਰਨ[1] ਕਏ।
ਚਿਰੰਕਾਲ ਕੋ ਰੋਗੀ ਜਥਾ।
ਖਾਨ ਪਾਨ ਦੀਨਸਿ ਨ੍ਰਿਪ ਤਥਾ ॥੨੬॥
ਕੇਤਿਕ ਦਿਨ ਮਹਿਂ ਕੁਸ਼ਲ ਸਮੇਤ।
ਹੋਤਿ ਭਯੋ ਮਹੀਪਾਲ ਸੁਚੇਤ।
ਸਾਦਰ ਤਬਿ ਕੱਲਜਾਨ ਬੁਲਾਯੋ।
ਬਿਨੈ ਭਨੀ ਬਹੁ ਉਰ ਹਰਖਾਯੋ ॥੨੭॥
'ਅਬਿ ਕਿਸ ਥਾਨ ਸਤਿਗੁਰੂ ਰਹੈਂ?
ਤਿਨ ਕੇ ਦਰਸ ਕਰਨ ਚਿਤ[†] ਚਹੈਂ।
ਲੇ ਕਰਿ ਹਮ ਕੋ ਅਪਨੇ ਸਾਥ।
ਕਰਹੁ ਮਿਲਾਵਨ ਸ਼੍ਰੀ ਗੁਰ ਨਾਥ' ॥੨੮॥
ਸੁਨਿ ਭਾਈ ਕੱਲਜਾਨ ਬਖਾਨਾ।
'ਮੱਦ੍ਰ ਦੇਸ -ਗੁਰੁ ਕੋ ਚਕ- ਥਾਨਾ।
ਸ਼੍ਰੀ ਗੁਰ ਅਮਰਦਾਸ ਢਿਗ ਐਕੈ।
ਅਕਬਰ ਸ਼ਾਹੁ ਦਿਯੋ[1] ਹਿਤ ਕੈ ਕੈ

[1]ਕਲਜਾਨੇ ਦੇ ਚਰਨ ਪਰਸੇ।
[1]ਯਤਨ, ਇਲਾਜ।
[†]ਪਾ:-ਕੋ।
[1]ਭਾਵ 'ਚੱਕ' ਦਿੱਤਾ ਸੀ।

॥੨੯॥
ਚਹੁੰਦਿਸ਼ ਕੇ ਨਰ ਪੂਜਹਿਂ ਜਾਇ।
ਸਰਬ ਕਾਮਨਾ ਗੁਰੁ ਤੇ ਪਾਇਂ।
ਭੁਗਤ ਮੁਕਤਿ ਕੇ ਦਾਤਾ ਗੁਰੂ।
ਧਰਹਿਂ ਭਾਵਨਾ ਕਾਰਜ ਪੂਰੂ ॥੩੦॥
ਬਡੇ ਭਾਗ ਜਾਗੇ ਅਬਿ ਤੇਰੇ।
ਜਿਸ ਤੇ ਚਹਿਤ ਦਰਸ ਗੁਰ ਹੇਰੇ।
ਦੋਨਹੁਂ ਲੋਕਨ ਕੇ ਸੁਖ ਪਾਵਹੁ।
ਚਲਹੁ ਬਨਹੁ ਸਿਖ ਸੀਸ ਨਿਵਾਵਹੁ'
॥੩੧॥
ਇਮ ਸੁਨਿ ਮਹਿਪਾਲਕ ਵਡਭਾਗਾ।
ਗੁਰੂ ਬਿਲੋਕਨ ਕੋ ਅਨੁਰਾਗਾ।
ਸਹਤ ਸੈਨ ਕੇ ਹੋਯਹੁ ਤਯਾਰ।
ਚਲਤਿ ਭਯੋ ਮਗ ਮਹਿਂ ਪਗ ਡਾਰਿ
॥੩੨॥
ਸਨੈ ਸਨੈ ਸੰਗ ਲੇ ਕੱਲਜਾਨਾ।
ਆਵਤਿ ਭੇ ਸ਼੍ਰੀ ਸਤਿਗੁਰ ਥਾਨਾ।
ਵਹਿਰ ਪੁਰੀ ਤੇ ਕੀਨਸ ਡੇਰਾ।
ਗਜ ਬਾਜੀ ਨਰ ਬ੍ਰਿੰਦ ਬਡੇਰਾ ॥੩੩॥
ਆਛੀ ਵਸਤੂ ਹੇਤ ਉਪਾਇਨ।
ਅਰਪਨ ਕੋ ਸਤਿਗੁਰ ਕੇ ਪਾਇਨ।
ਦਾਸੀ ਦਾਸ ਸੰਗ ਰਣਵਾਸ।
ਸਭਿ ਸਮੇਤ ਉਤਰਯੋ ਪੁਰਿ ਪਾਸ ॥੩੪॥
ਇਮ ਨੀਕੇ ਡੇਰਾ ਕਰਿਵਾਇ।
ਮਧੁਰ ਬਾਕ ਤੇ ਨ੍ਰਿਪਤ ਟਿਕਾਇ।
ਪੁਰਿ ਮਹਿਂ ਗਮਨਯੋ ਤਬ ਕੱਲਜਾਨਾ।
ਸ਼੍ਰੀ ਅਰਜਨ ਬੈਠੇ ਜਿਸ ਥਾਨਾ ॥੩੫॥
ਦੋਨਹੁਂ ਹਾਥ ਜੋਰਿ ਪਗ ਪਰਯੋ।
ਦਰਸ਼ਨ ਕਰਯੋ ਮੋਦ ਉਰ ਭਰਯੋ।
ਸ਼੍ਰੀ ਗੁਰੁ ਕਹਯੋ 'ਆਉ ਕਲਜਾਨਾ!
ਕਰਯੋ ਕਿ ਨਹਿਂ ਉਪਕਾਰ ਮਹਾਂਨਾ?'
॥੩੬॥

ਕਰ ਜੋਰੇ ਤਿਨ ਸਕਲ ਸੁਨਾਈ।
'ਮਹਾਂਰਾਜ ! ਲਜਾਯੋ ਨਰਰਾਈ।
ਆਪ ਸਹਾਇਕ ਹੋਏ ਜਬੈ।
ਉਤਕੰਠਤਿ ਹ੍ਵੈ[1] ਆਯਹੁ ਤਬੈ ॥੩੭॥

[1]ਬੜੇ ਚਾਉ ਨਾਲ।

ਬਨਹਿ ਸਿੱਖਜ ਰਾਵਰ ਕੋ ਏਹੀ।
ਸਰ ਕੀ ਕਾਰ ਸੰਭਾਰਿ ਸੁ ਲੇਹੀ।
ਕ੍ਰਿਪਾ ਕਟਾਛ ਆਪ ਕੋ ਪਾਇ।
ਲਖਮੀ ਬਾਸ ਕਰਹਿ ਸਤਿ ਭਾਇ[1] ॥੩੮॥

[1]ਸੁਭਾਵਕ, ਚੰਗੀ ਤਰ੍ਹਾਂ। (ਅ) ਸਤਿਕਾਰ ਸਹਿਤ। (ੲ) ਸੱਚਾ ਪ੍ਰੇਮ ਕਰਕੇ।

ਅਪਰਨਿ ਕੋ ਇਕ ਕਰਹੁ ਬਹਾਨਾ[1]।
ਸਰ ਹਿਤ ਚਾਹਹੁ ਦਰਬ ਮਹਾਨਾ।
ਤੀਨਹੁੰ ਲੋਕਨ ਕੇ ਤੁਮ ਦਾਨੀ।
ਸਾਰ[1] ਸਮਾਰਹੁ ਚਾਰਹੁ ਖਾਨੀ ॥੩੯॥

[1]ਹੋਰਨਾਂ ਨੂੰ ਤਾਂ ਇਕ ਬਹਾਨਾ ਬਣਾਉਂਦੇ ਹੋ।

[1]ਸੁਧ।

ਜਿਮ ਰਾਵਰ ਕੋ ਉਰ ਮਹਿ ਭਾਵਹਿ।
ਤਿਮ ਤੁਮ ਕਰਹੁ, ਨ ਕੋ ਉਲਟਾਵਹਿ।
ਸਤਿ ਸੰਕਲਪ ਚਹੋ ਤਿਮ ਹੋਇ।
ਆਇਸੁ ਮਹਿਂ ਸੁਰ ਨਰ ਸਭਿ ਕੋਇ ॥੪੦॥

ਦੋਹਰਾ:
ਅਬਿ ਡੇਰੋ ਭੂਪਤਿ ਕਰਜੋ, ਸਗਰੀ ਨਿਸਾ ਬਤਾਇ।
ਮਿਲਹਿ ਹੋਤਿ ਭੁਨਸਾਰ ਕੇ ਪਗ ਪੰਕਜ ਸਿਰ ਲਾਇ†' ॥੪੧॥

†ਪਾ:-ਨਜਾਇ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਭਾਈ ਕੱਲਜਾਨਾ ਨਿਰਪ ਕੋ ਲਜਾਵਨ' ਪ੍ਰਸੰਗ ਬਰਨਨੰ ਨਾਮ ਏਕਤ੍ਰਿਸਤੀ ਅੰਸੂ ॥੩੧॥

## ੩੨. [ਰਾਜੇ ਨੇ ਸੁਪਨੇ ਵਿਚ ਚੰਡਾਲ ਜਨਮ ਪਾਇਆ]

੩੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੩੩

ਦੋਹਰਾ:
ਭਈ ਭੋਰ ਸ਼੍ਰੀ ਗੁਰੁ ਉਠੇ,
ਕਰਿ ਸ਼ਨਾਨ ਤੇ ਆਦਿ।
ਗੁਰੁਤਾ ਗਾਦੀ ਪਰ ਥਿਰੇ,
ਦਰਸਹਿਂ ਸਿਖ ਅਹਿਲਾਦ ॥੧॥
ਚੌਪਈ:
ਗਮਨਜੋ ਨ੍ਰਿਪ ਢਿਗ ਤਬ ਕੱਲਜਾਨਾ।
ਮਿਲਨਿ ਹੇਤ ਬਿਰਤੰਤ ਬਖਾਨਾ।
ਤਤਛਿਨ ਕੀਨਸਿ ਸਗਰੀ ਤਜਾਰੀ।
ਲੇ ਕਰਿ ਸਾਥ ਉਪਾਇਨ ਸਾਰੀ ॥੨॥
ਕੰਚਨ ਰਜਤਿ ਦੰਡ[1] ਨਰ ਗਹੈਂ।
ਮਹਿਪਾਲਕ ਕੇ ਆਗੇ ਰਹੈਂ।
ਸਚਿਵ[1] ਸੁਭਟ ਕੋ ਲੇ ਸਮੁਦਾਏ।
ਬਸਨ ਬਿਭੂਖਨ ਜਿਨਹੁਂ ਸੁਹਾਏ ॥੩॥
ਪਾਇਨ ਤੇ ਚਲਿ ਕਰਿ ਮਹੀਪਾਲਾ।
ਗਮਨਜੋ ਸ਼ਰਧਾ ਧਰੇ ਬਿਸਾਲਾ।
ਪਹੁਂਚਜੋ ਸਤਿਗੁਰ ਕੇ ਢਿਗ ਜਾਇ।
ਪਗ ਪੰਕਜ ਪਰ ਸੀਸ ਨਿਵਾਇ ॥੪॥
ਹਾਥ ਜੋਰਿ ਬਹੁ ਬਿਨੈ ਬਖਾਨੀ।
'ਸੁਨਿ ਕਰਿ ਮਹਿਮਾ ਮੈਂ ਗੁਨਖਾਨੀ!
ਰਾਵਰਿ ਸ਼ਰਨਿ ਪਰਜੋ ਅਬਿ ਆਈ।'
ਇਮ ਕਹਿ ਬੈਠਿ ਗਯੋ ਸਮੁਹਾਈ ॥੫॥
ਤਿਸ ਛਿਨ ਮਹਿਂ ਸ਼੍ਰੀ ਅਰਜਨ ਨਾਥ।
ਪੋਥੀ ਪਠਤਿ ਹੁਤੇ ਗਹਿ ਹਾਥ।
ਓਅੰਕਾਰ ਕੀ ਤੁਕ ਮੁਖ ਇਹੀ।
'ਲਿਖਿਆ ਮੇਟ ਨ ਸਕੀਅਹਿ ਕਹੀ[1] ॥੬॥
ਜਿਉਂ ਭਾਵੀ ਤਿਉਂ ਸਾਰ ਸਦੀਵਾ[1]।
ਪ੍ਰਭੁ ਕੀ ਨਦਰ ਕਰੇ ਸੁਖ ਥੀਵਾ[†]।'

[1]ਸੋਨੇ ਚਾਂਦੀ ਦੀਆਂ ਚੋਬਾਂ।

[1]ਮੰਤ੍ਰੀ।

[1]ਕਿਸੇ ਤਰ੍ਹਾਂ।

[1]ਜਿਸ ਤਰ੍ਹਾਂ ਭਾਵੀ ਹੋਏ (ਤੇਰੀ ਹੇ ਹਰੀ) ਉਸ ਤਰ੍ਹਾਂ ਸੰਭਾਲ (ਰੱਖਜਾ ਕਰ) (ਅ) ਜਿਵੇਂ (ਰੱਬ ਦੀ) ਭਾਵੀ ਹੋਵੇ (ਜੀਉ) ਸੰਭਾਲ ਲੈਂਦਾ ਹੈ।

†ਦੱਖਣੀ ਓਅੰਕਾਰ ਵਿਚ ਤੁਕਾਂ ਦਾ ਸ਼ੁੱਧ ਪਾਠ ਐਉਂ ਹੈ:-ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥ ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ ਪਗੁ ਧਾਰਿ॥ ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ॥ ਲਿਖਿਆ ਫੇਰਿ ਨ ਸਕੀਐ ਜਿਉ ਭਾਵੀ ਤਿਉ ਸਾਰਿ॥ ਨਦਰਿ ਤੇਰੀ ਸੁਖੁ ਪਾਇਆ ਨਾਨਕ ਸਬਦੁ ਵੀਚਾਰਿ॥

ਸੁਨਿ ਮਹਿਪਾਲਕ ਰਿਦੈ ਬਿਚਾਰੀ।
-ਇਹੀ ਰੀਤਿ ਜੇ ਸਾਚ ਉਚਾਰੀ ॥੭॥
ਇਨ ਸੰਗਿ ਮਿਲਨਿ ਨਿਫਲ ਭਾ ਐਸੇ।
ਲਿਖਿਆ ਮੇਟ ਨ ਸਕੀਏ ਕੈਸੇ।
ਜਿਸ ਪਰ ਨਹਿਂ ਉਪਾਇ ਕਿਮ ਹੋਇ।
ਤਿਸ ਹਿਤ ਉੱਦਮ ਕਰਿਹੈ ਕੋਇ- ॥੮॥
ਹਾਥ ਜੋਰਿ ਗੁਰੁ ਕੇ ਸੰਗ ਕਹ੍ਯੋ।
'ਆਸ਼ੈ ਸਕਲ ਆਪ ਕੋ ਲਹ੍ਯੋ।
ਕ੍ਯੋਂ ਅਬਿ ਸਿੱਖ ਬਨੌਂ ਗੁਰ ਧਾਰੋਂ।
ਲਿਖ੍ਯੋ ਭਾਗ ਭੋਗੌਂ ਨਿਰਧਾਰੋਂ' ॥੯॥
ਸਤਿਗੁਰ ਭਨ੍ਯੋ 'ਮਿਟੈ ਜੇ ਨਾਹੀ।
ਤਊ ਕਰਤਿ ਗੁਰੁ ਆਛੋ ਤਾਂਹੀ।
ਸੰਕਟ ਕਾਟਹਿਂ ਸੁਖ ਕੋ ਦੇਯ।
ਅਪਨੋ ਜਾਨਿ ਬਚਾਇ ਸੁ ਲੇਯ† ॥੧੦॥

†ਪਾ:-ਅਪਨੇ ਜਨ ਬਚਾਇ ਸੁ ਲੇਯ।

ਲਿਖ੍ਯੋ ਪ੍ਰਭੂ ਕੋ ਸੋ ਭੀ ਰਹੈ।
ਭੋਗਤਿ ਹੀ ਕੱਲਜਾਨ ਸੁ ਲਹੈ।
ਗੁਰੁ ਕਰੁਨਾ ਤੇ ਪ੍ਰਾਪਤ ਛੇਮ।
ਦੋਨਹੁਂ ਬਿਧਿ ਕੋ ਹੈ ਇਹੁ ਨੇਮ' ॥੧੧॥
ਸੁਨਿ ਨਰਿੰਦ ਕੇ ਮਨ ਨਹਿਂ ਆਈ।
ਕਹਤਿ ਕਿ 'ਦੋਨਹੁਂ ਕਿਮ ਬਨਿ ਆਈ?
ਲਿਖ੍ਯੋ ਭਾਗ ਜੇ ਭੋਗਹਿ ਪ੍ਰਾਨੀ।
ਕਹਾਂ ਕਰੈ ਤਬਿ ਸ਼੍ਰੀ ਗੁਰੁ ਗ੍ਯਾਨੀ?
॥੧੨॥
ਜੇ ਕਰਿ ਗੁਰੁ ਸਹਾਇਤਾ ਕੀਨਿ।
ਲਿਖ੍ਯੋ ਭਾਗ ਮਿਟਿ ਕਰਿ ਹੁਇ ਛੀਨ[1]।

[1](ਤਾਂ ਫਿਰ) ਲਿਖਿਆ ਹੋਇਆ ਭਾਗ ਮਿਟਕੇ ਨਾਸ਼ ਹੋ ਗਿਆ, ਭਾਵ ਭੋਗੇ ਤੋਂ ਬਿਨਾਂ ਮਿਟ ਗਿਆ।

ਯਾਂ ਤੇ ਮਮ ਮਨ ਮਹਿਂ ਨਹਿਂ ਆਵੈ।
ਦੋਨਹੁਂ ਬਿਧਿ ਕੈਸੇ ਬਨਿ ਆਵੈ?' ॥੧੩॥
ਸ਼੍ਰੀ ਗੁਰ ਕਹ੍ਯੋ 'ਰਹਹੁ ਦਿਨ ਤੀਨ।
ਜਿਮ ਹੁਇਂ ਦੋਨਹੁ ਤਿਮ ਲਿਹੁ† ਚੀਨ।

†ਪਾ:-ਲਿਹੁ ਤੁਮ।

ਬਹੁਰ ਸਿੱਖ ਗੁਰੁ ਘਰ ਕੇ ਬਨਹੁ।
ਸੰਸੈ ਜਿਤਿਕ ਸਕਲ ਹੀ ਹਨਹੁ' ॥੧੪॥
ਮਾਨਿ ਬਚਨ ਸਤਿਗੁਰ ਕੋ ਲੀਨ।
ਲਜਾਯੋ ਭੇਟ ਸੁ ਅਰਪਨ ਕੀਨ।
ਮਸਤਕ ਟੇਕਿ ਆਇ ਗੋ[1] ਡੇਰੇ। [1]ਆ ਗਿਆ (ਰਾਜਾ)।
ਖਾਨ ਪਾਨ ਕਰਿ ਕੈ ਹਿਤ ਕੇਰੇ ॥੧੫॥
ਦੇਗ਼ ਪ੍ਰਸਾਦਿ ਅਚਜੋ ਸੁਖ ਪਾਯੋ।
ਥਿਰਜੋ ਤਹਾਂ ਸੋ ਦਿਵਸ ਬਿਤਾਯੋ।
ਭਈ ਜਾਮਨੀ ਜਬਿਹੂੰ ਆਇ।
ਸਿਹਜਾ ਪਰ ਥਿਰ ਹ੍ਵੈ ਨਰ ਰਾਇ ॥੧੬॥
ਸੁਖ ਸੋਂ ਸੁਪਤਜੋ ਨ੍ਰਿਪ ਬੁਧਿਵਾਨ।
ਚੌਕੀਦਾਰ ਖਰੇ ਸਵਧਾਨ।
ਸੋਵਤਿ ਜਬਿ ਜੁਗ ਜਾਮ ਬਿਤਾਏ।
ਅਧਭੁਤ ਸੁਪਨੋ ਤਿਹ ਛਿਨ ਆਏ ॥੧੭॥
ਅਪਨੋ ਰਾਜ ਭੋਗਿ ਬ੍ਰਿਧ ਹੋਵਾ[1]। [1]ਸੁਪਨੇ ਵਿਚ) ਆਪਣਾ ਰਾਜ ਭੋਗ ਕੇ ਬੁੱਢਾ ਹੋ ਗਿਆ।
ਬਧਜੋ ਕੁਟੰਬ ਸਗਲ ਹੀ ਜੋਵਾ।
ਪੁਨ ਮ੍ਰਿਤੁ ਹੋਇ ਗਯੋ ਇਸ ਕਾਲ।
ਰਜਧਾਨੀ ਭਾ ਸ਼ੋਕ ਬਿਸਾਲ ॥੧੮॥
ਸਭਿ ਕੋ ਰੁਦਤਿ ਤਜਾਗ ਕਰਿ ਗਯੋ।
ਘਰ ਚੰਡਾਲ ਜਨਮ ਪੁਨ ਲਯੋ।
ਕਰਹਿੰ ਦੁਲਾਰਨ 'ਸੁਤ' ਕਹਿ ਸੋਇ[1]। [1]ਓਹ ਚੰਡਾਲ 'ਪੁੱਤ੍ਰ' ਕਹਿਕੇ ਲਡਿਆਉਂਦੇ ਹਨ।
ਖਾਨ ਪਾਨ ਕਰਿ ਬ੍ਰਿਧ[1] ਤਹਿਂ ਹੋਇ ॥੧੯॥ [1]ਵਡਾ।
ਜਬਿ ਸੰਮਤ ਦਸ ਕੋ ਹੁਇ ਗਯੋ।
ਉਤਸਵ ਤੇ ਬਿਆਹਿ ਤਹਿਂ ਭਯੋ।
ਬੰਧਪ ਸੰਗ ਬ੍ਰਿੰਦ ਚੰਡਾਲ।
ਗਾਇਨ ਬਾਦਤ[1] ਕੀਨ ਬਿਸਾਲ ॥੨੦॥ [1]ਗਾਉਣਾ ਵਜਾਉਣਾ।
ਬਹੁ ਪ੍ਰਸੰਨਤਾ ਤਿਨ ਮਹਿਂ ਹੋਈ।
ਕਰਿ ਕੈ ਬਜਾਹੁ ਮੇਲਿ ਸਭਿ ਕੋਈ।
ਆਇ ਸਦਨ ਮਹਿਂ ਬਸਨੇ ਲਾਗਜੋ।
ਨਿਜ ਪਰਵਾਰ ਸੰਗ ਅਨੁਰਾਗਜੋ ॥੨੧॥

ਇਸੀ ਰੀਤਿ ਬੀਤੜੋ ਚਿਰ ਕਾਲ।
ਭਯੋ ਤਰੁਨ ਬਲਵਾਨੁ ਬਿਸਾਲ।
ਪੁੱਤ੍ਰ ਸੁਤਾ ਉਤਪਤ ਗਨ ਕਰੇ[1]।
ਤਿਨ ਕੋ ਬਜਾਹਜੋ ਉਤਸਵ ਧਰੇ ॥੨੨॥
ਕੋ ਬਿਸਾਲ ਕੋ ਲਘੁ ਹੈ ਨੰਦ।
ਕੇਤਿਕ ਤਨੀਯਾ ਭਈ ਬਿਲੰਦ।
ਸਭਿ ਕੋ ਬਜਾਹ ਬਧਜੋ ਪਰਵਾਰਾ।
ਪੁੱਤ੍ਰ ਪੌਤ੍ਰ ਹੇਰਤਿ ਹਿਤ ਭਾਰਾ ॥੨੩॥
ਹਰਖ ਸ਼ੋਕ ਧਾਰਤਿ ਤਿਨ ਮਾਂਹੀ।
ਦੁਖ ਸੁਖ ਦੇਖਤਿ ਔਧ ਨਿਬਾਹੀ[1]।
ਜਨਮ ਚੰਡਾਲ ਪਾਇ ਕਰਿ ਭੋਗਾ।
ਭਯੋ ਮ੍ਰਿਤਕ ਤਹਿਂ ਤੇ ਵਧਿ ਸੋਗਾ ॥੨੪॥
ਰੁਦਤਿ ਸੁਨਤਿ ਬਿਰਲਾਪਤਿ ਦਾਰਾ।
'ਹੇ ਪਤਿ ! ਤੋਰ ਅਧਿਕ ਪਰਵਾਰਾ।
ਗਨ ਸੂਕਰ ਤੈਂ ਪਾਰਨ[1] ਕੀਨੇ।
ਕੂਕਰ ਖਰੇ ਅਹੈਂ ਤਨ ਪੀਨੇ ॥੨੫॥
ਸਭਿ ਪ੍ਰਤੀਖਨਾ[1] ਤੇਰੀ ਧਰੈਂ।
ਕਿਤ ਚਲਿ ਗਯੋ ਦ੍ਰਿਸ਼ਟਿ ਨਹਿਂ ਪਰੈ।'
ਇਮ ਕੁਟੰਬ ਰੋਦਤਿ ਦੁਖਿ ਛਾਡੋ।
ਲੇ ਕਰਿ ਵਹਿਰ ਗਏ ਧਰ ਗਾਡੋ[1] ॥੨੬॥
ਇਹੁ ਸਭਿ ਸੁਪਨੋ ਪਾਇ ਨਰਿੰਦ।
ਜਾਗ ਉਠਜੋ ਬਿਸਮਾਇ ਬਿਲੰਦ।
ਕਿਤਿਕ ਕਾਲ ਸੋਚਤਿ ਹੀ ਰਹਜੋ।
-ਇਹੁ ਦੁਰਸੁਪਨ[1] ਕਹਾਂ ਮੈਂ ਲਹਜੋ? - ॥੨੭॥
ਭਈ ਪ੍ਰਭਾਤਿ ਸਿੱਖ ਇਕ ਗਯੋ।
ਗੁਰ ਕੋ ਹੁਕਮ ਸੁਨਾਵਤਿ ਭਯੋ।
'ਹੇਤ ਅਖੇਰ[1] ਖੇਲਿਬੇ ਚਹਜੋ।
ਚਲਹਿਂ ਸੰਗ, ਗੁਰ ਐਸੇ ਕਹਜੋ' ॥੨੮॥
ਸੁਨਿ ਕੈ ਕਰਿ ਸ਼ਨਾਨ ਨ੍ਰਿਪ ਤਬੈ।
ਤੁਰੰਗ ਅਰੂਢਜੋ ਲੇ ਦਲ ਸਬੈ।

[1]ਬਹੁਤੇ ਪੈਦਾ ਕੀਤੇ।
[1]ਆਯੂ ਬਿਤੀਤ ਕੀਤੀ।
[1]ਪਾਲਣੇ।
[1]ਉਡੀਕ।
[1]ਕੁਟੰਬ ਨੂੰ ਰੋਂਦਿਆਂ ਦੁਖੀ ਛਡਕੇ (ਲੋਕੀਂ ਮੁਰਦੇ ਨੂੰ) ਲੈ ਕੇ ਬਾਹਰ ਗਏ ਤੇ ਧਰਤੀ ਵਿਚ ਦਬਿਆ।
[1]ਖੋਟਾ ਸੁਪਨਾ।
[1]ਸ਼ਿਕਾਰ।

ਚਢਿ ਕੈ ਪੁਰਿ ਅੰਤਰ ਕੋ ਆਏ।
ਤਹਿਂ ਤੇ ਸਤਿਗੁਰੁ ਸੰਗ ਮਿਲਾਏ ॥੨੯॥
ਚਿਤਵਤਿ ਚਿਤ ਦੁਰਸੁਪਨ ਬਿਸਾਲਾ।
ਕਹਿ ਨ ਸਕਹਿ ਮੁਖ ਤੇ ਤਿਸ ਕਾਲਾ।
ਬਦਨ ਮਲੀਨ ਹੁਕਮ ਕੋ ਮਾਨਾ।
ਲੇ ਸਤਿਗੁਰੁ ਕੋ ਸੰਗ ਪਯਾਨਾ ॥੩੦॥
'ਖੇਲਨ ਕਰੌਂ ਅਖੇਰ ਘਨੇਰਾ।
ਗੁਰੁ ਜੀ ! ਹਤੌਂ ਮ੍ਰਿਗਨ ਕਰਿ ਘੇਰਾ।
ਅਸੁ ਧਵਾਇ ਕਰਿ ਕਰੌਂ ਸੰਘਾਰਿ।
ਬਾਜਨ ਤੇ[1] ਪੰਛੀ ਲਿਉਂ ਮਾਰ' ॥੩੧॥ [1]ਬਾਜ਼ਾਂ ਨਾਲ।
ਮਗ ਮਹਿਂ ਗਮਨਤਿ ਜਾਤਿ ਸੁਨਾਵਤਿ।
'ਦੇਖਹੁ ਆਜ ਜਥਾ ਮੈਂ ਘਾਵਤਿ।'
ਗਏ ਦੂਰ ਕੇਤਿਕ ਉਦਿਆਨਾ।
ਨਿਕਸਜੋ ਹਰਨ ਨ੍ਰਿਪਤ ਅਗੁਵਾਨਾ[1] ॥੩੨॥ [1]ਰਾਜੇ ਦੇ ਅੱਗੋਂ।
ਸਭਿ ਕੋ ਬਰਜਿ ਆਪ ਹੀ ਧਾਯੋ।
ਬਡੇ ਬੇਗ ਤੇ ਤੁਰੰਗ ਉਠਾਯੋ।
ਲਗਜੋ ਗੈਲ[1], ਦੌਰਹਿਂ ਜੁਗ ਐਸੇ। [1]ਪਿਛੇ।
ਪੌਨ ਗੌਨ ਪੀਛੇ ਕਿਯ ਜੈਸੇ ॥੩੩॥
ਪੁਰਿ ਕੇ ਕੋਸ ਦਸ ਕੁ ਲੌ ਗਯੋ।
ਮ੍ਰਿਗ ਦੌਰਤਿ ਕੋ ਹਤਿ ਕਰਿ ਲਯੋ।
ਭਯੋ ਤ੍ਰਿਖਾਤੁਰ ਮੁਖ ਕੁਮਲਾਵਾ।
ਪਾਛੇ ਤੇ ਭਟ ਕੋਇ ਨ ਆਵਾ ॥੩੪॥
ਇਤ ਉਤ ਫਿਰਿ ਕੈ ਹੇਰਨ ਕਰਜੋ।
ਦੂਰ ਜਾਇ ਇਕ ਗ੍ਰਾਮ ਨਿਹਰਜੋ।
ਤਿਸ ਕੇ ਨਿਕਟ ਬ੍ਰਿੱਛ ਕੋ ਦੇਖਾ।
ਉਤਰ ਪਰਜੋ ਭਾ ਸ਼੍ਰਮਤ ਵਿਸ਼ੇਖ਼ਾ ॥੩੫॥
ਤਰੁ ਕੇ ਸੰਗ ਬਾਂਧਿ ਕਰਿ ਘੋਰਾ।
ਤਹਿਂ ਤੇ ਨਿਕਟ ਨੀਰ ਕੋ ਟੋਰਾ[1]। [1]ਟੋਲਿਆ।
ਪਿਖਿ ਜਲ ਕੋ ਕਰ ਚਰਨ ਪਖਾਰੇ।
ਪੁਨ ਪੀ ਕਰਿ ਨਿਜ ਤ੍ਰਿਖਾ ਨਿਵਾਰੇ ॥੩੬॥

ਤਰੁ ਕੇ ਤਰੇ ਸੰਘਨੀ ਛਾਯਾ।
ਸ਼੍ਰਮਤਿ ਨ੍ਰਿਪਤ ਕੋ ਮਨ ਬਿਰਮਾਯਾ[1]।
ਬਸਤ੍ਰ ਬਿਛਾਇ ਬੈਠਿ ਕਰਿ ਤਹਾਂ।
ਸ਼੍ਰਮਤ ਘਾਮ ਤੇ ਸੁਖ ਲਹਿ ਮਹਾਂ ॥੩੭॥
-ਜਬਹਿ ਤਪਤ ਥੋਰੀ ਹੁਇ ਜਾਇ।
ਪੁਨ ਚਢਿਹੌਂ-, ਅਸ ਮਨ ਠਹਿਰਾਇ।
-ਸੰਗੀ ਆਇ ਮਿਲਹਿੰਗੇ ਮੋਹੀ।
ਤਬਿ ਲੌ ਛਾਯਾ ਮਹਿਂ ਸੁਖ ਹੋਹੀ- ॥੩੮॥
ਪੀਛੇ ਸ਼੍ਰੀ ਅਰਜਨ ਭਟ ਸੰਗ।
ਜਾਤਿ ਅਰੂਢੇ ਸਕਲ ਤੁਰੰਗ[1]।
ਨ੍ਰਿਪ ਕੋ ਖੋਜ ਪਾਰਖਾ ਧਰਿ ਤੇ[1]।
ਸਨੈ ਸਨੈ ਸਭਿ ਗਮਨਜੋ ਕਰਿਤੇ ॥੩੯॥

ਦੋਹਰਾ:
ਘਾਮ[1] ਤੇਜ ਅਤਿਸ਼ੈ ਭਯੋ, ਖੋਜਤਿ ਨ੍ਰਿਪ ਕੋ ਜਾਤਿ।
ਸੇਵਕ ਸੇਵਾ ਹੇਤ ਕੋ, ਇਤ ਉਤ ਫਿਰ ਉਤਲਾਤਿ ॥੪੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਭੂਪਤ ਕੋ ਪ੍ਰਸੰਗ' ਬਰਨਨੰ ਨਾਮ ਦੋਇ ਤ੍ਰਿੰਸਤੀ ਅੰਸੂ[†] ॥੩੨॥

[1]ਲਲਚਾਯਾ।
[1]ਸਾਰੇ ਸਵਾਰ ਹੋਏ ਘੋੜਿਆਂ ਪਰ।
[1]ਧਰਤੀ ਤੇ ਰਾਜੇ ਦਾ ਖੋਜ ਪਰਖਦੇ ਪਰਖਦੇ।
[1]ਧੁੱਪ।
[†]ਪਾ:-ਬੱਤੀਸਮੋਂ।

## ੩੩. [ਸੁਪਨੇ ਵਿਚ ਪ੍ਰਤੱਖ, ਸਤਿਗੁਰ ਜੀ ਪਰ ਰਾਜੇ ਦੀ ਸ਼ਰਧਾ]

੩੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੩੪

ਦੋਹਰਾ:

ਕਿਤਿਕ ਕਾਲ ਮਹਿਪਾਲ ਕੌ, ਬੈਠ੍ਯੋ ਬਿਤਯੋ ਸੁ ਥਾਨ।
ਤਿਸ ਚੰਡਾਲ[1] ਕੌ ਪੁਤ੍ਰ ਇਕ, ਨ੍ਰਿਪ ਕੋ ਦੇਖ੍ਯੋ ਆਨਿ ॥੧॥

ਚੌਪਈ:

ਦੂਰ ਖਰੋ ਹੇਰਤਿ ਲਲਚਾਵੈ।
ਕਰਤਿ ਤ੍ਰਾਸ, ਪਰ ਨਿਕਟ ਨ ਆਵੈ।
-ਇਹ ਤੋ ਪਿਤਾ ਹਮਾਰੋ ਅਹੈ।
ਜੋ ਮਰਿ ਗਯੋ ਸੁ ਛਲ ਹੀ ਲਹੈ- ॥੨॥
ਦੌਰ੍ਯੋ ਸਦਨ ਬਤਾਯੋ ਜਾਇ।
'ਕ੍ਯੋਂ ਰੋਵਹੁ? ਪਿਤ ਬੈਠ੍ਯੋ ਆਇ।
ਕਰ੍ਯੋ ਸੁ ਛਲ ਪਿਤ ਮਰ੍ਯੋ ਨ ਜਾਨੋ।
ਚਲਿ ਦੇਖਹੁ, ਜੇ ਕਹ੍ਯੋ ਨ ਮਾਨੋ' ॥੩॥
ਸੁਨਤਿ ਭਾਰਜਾ ਚਲਿ ਕਰਿ ਆਈ।
ਅਪਰ ਕੁਟੰਬ ਸੰਗ ਹੀ ਲ੍ਯਾਈ।
ਹੜਬੜਾਇ[1] ਪਹੁੰਚੀ ਦੁਖਿਆਰੀ।
ਦੇਖਤਿ ਊਚੀ ਕੂਕ ਪੁਕਾਰੀ ॥੪॥
'ਇਹਾ ਕ੍ਯਾ ਕੀਨ ਕੁਟੰਬ ਕੋ ਛੋਰਾ।
ਹਮ ਸਭਿ ਕੋ ਦੀਨਸਿ ਦੁਖ ਘੋਰਾ।
ਰੁਦਿਤਿ ਭਈ ਬ੍ਯਾਕੁਲ ਨਿਸ ਮਾਂਹੀ।
ਆਇ ਸਮੀਪ ਲੀਨਿ ਸੁਧਿ ਨਾਂਹੀ' ॥੫॥
ਇਮ ਭਾਖਤਿ ਸਗਰੇ ਚਲਿ ਆਏ।
ਦੇਖਿ ਨ੍ਰਿਪਤ ਨੇ ਸਕਲ ਹਟਾਏ।
ਸੁਪਨੇ ਬਿਖੈ ਪਿਖੇ ਥੇ ਜੈਸੇ।
ਦੇਖਤਿ ਭਯੋ ਕੁਟੰਬੀ ਤੈਸੇ[†] ॥੬॥
ਸੋ ਇਸਤ੍ਰੀ, ਸੁਤ ਤਨੀਯਾ ਸੋਈ।
ਸੁਪਨੇ ਜਨਮ ਬਨੇ ਥੇ ਜੋਈ।
ਸਨੈ ਸਨੈ ਜਬਿ ਦੇਖ੍ਯੋ ਥਾਨ।
ਨਿਸ ਮਹਿਂ ਬਸ੍ਯੋ ਸੁ ਪਰਤਿ ਪਛਾਨ[1]

[1]ਭਾਵ ਸੁਫਨੇ ਵਿਚ ਜੋ ਰਾਜਾ ਨੇ ਚੰਡਾਲ ਦਾ ਜਨਮ ਡਿੱਠਾ ਸੀ।

[1]ਛੇਤੀ ਨਾਲ।

[†]ਪਾ:-ਕੁਟੰਬ ਸਭਿ ਤੈਸੇ।

[1]ਪਛਾਣ ਪੈਂਦਾ ਹੈ।

॥੭॥
ਸੁਪਨਾ ਅਰੁ ਤਿਨ ਪਿਖਤਿ ਬਿਚਾਰਤਿ।
-ਕਹਾਂ ਭਈ- ਅਚਰਜ ਕੋ ਧਾਰਤਿ।
ਸੋ ਨੇਰੇ ਹੁਇੰ, ਨ੍ਰਿਪਤ ਹਟਾਵੈ।
ਬਚਹਿ ਆਪ, ਜਿਨ[1] ਛੁਹਨ ਨ ਪਾਵੈ [1]ਮਤਾਂ।
॥੮॥
ਕਹਿ ਚੰਡਾਲਨੀ 'ਤੂੰ ਪਤਿ ਮੇਰੋ।
ਭੋਗਤਿ ਭੋਗ ਰਹ੍ਯੋ ਬਹੁਤੇਰੋ।
ਪੁੱਤ੍ਰ ਸੁਤਾ ਇਹੁ ਸਭਿ ਉਪਜਾਏ।
ਅਬਿ ਕਜਾ ਤੋਹਿ ਰਿਦੇ ਮਹਿਂ ਆਏ
॥੯॥
ਬਸਤ੍ਰ ਸ਼ਸਤ੍ਰ ਧਰਿ ਕਰਿ ਤਨੁ ਆਛੇ।
ਹਮ ਸੋਂ ਮਿਲਿਨਿ ਬਿਦਾਰ੍ਯੋ[1†] ਪਾਛੇ। [1]ਸਾਨੂੰ ਮਿਲਨ ਤੋਂ ਪਿਛੇ ਹਟਦਾ ਹੈਂ। ਮਿਲ+ਨ = ਸਾਨੂੰ ਮਿਲਦਾ ਨਹੀਂ, (ਸਗੋਂ) ਪਿੱਛੇ ਹਟਾਉਂਦਾ ਹੈਂ। [†]ਪਾ:- ਵਿਚਾਰ੍ਯੋਂ।
ਮਰਿਬੇ ਕੋ ਛਲ ਕਰਿ ਤਜਿ ਗਯੋ।
ਕਹਿਂ ਤੇ ਜਾਇ ਪਦਾਰਥ ਲਯੋ? ॥੧੦॥
ਕ੍ਯੋਂ ਨ ਲੇਤਿ ਸੁਤ ਕੋ ਨਿਜ ਗੋਦ।
ਕ੍ਯੋਂ ਨ ਲੇਤਿ ਅਬਿ ਸਦਨ ਬਿਨੋਦ[1]। [1]ਘਰ ਦਾ ਸੁਖ।
ਕ੍ਯੋਂ ਨ ਮਿਲਤਿ ਸਗਰੇ ਪਰਵਾਰ।
ਜਿਨ ਸੋਂ ਕਰਤਿ ਸਦਾ ਤੂੰ ਪਜਾਰ' ॥੧੧॥
ਸੁਨਿ ਸੁਨਿ ਸਭਿ ਚੰਡਾਲ ਚਲਿ ਆਏ।
ਨ੍ਰਿਪ ਕੋ ਘੇਰਿ ਖਰੇ ਸਮੁਦਾਏ।
ਜੇ ਜਾਮਨਿ ਕੋ ਸੁਪਨ ਬਿਚਾਰੈ।
ਤੌ ਜਾਨਤਿ ਅਪਨੋ ਪਰਵਾਰੈ ॥੧੨॥
ਜਬਿ ਜਾਗ੍ਰਤ ਅਪੁਨੀ ਪਹਿਚਾਨੈ।
ਕਰਤਿ ਹਟਾਵਨ ਬਾਕ ਬਖਾਨੈ।
'ਮੈਂ ਸਨਬੰਧੀ ਨਹੀਂ ਤੁਮਾਰੋ।
ਅਮਕ ਗਿਰਨਿ ਕੋ ਈਸ਼ ਉਦਾਰੋ[1] [1]ਫਲਾਨੇ ਪਹਾੜਾਂ ਦਾ ਸ਼੍ਰੇਸ਼ਟ ਰਾਜਾ ਹਾਂ।
॥੧੩॥
ਠਾਂਢੇ ਰਹੋ ਦੂਰ ਹਟਿ ਕਰਿ ਕੈ।
ਛੁਵਹੁ ਨ ਤੁਮ ਕੋ ਨੀਚ ਬਿਚਰਿ ਕੈ[1]। [1]ਵਿਚਾਰ ਕੇ।
ਅਪਨੋ ਕੋ ਤੁਮ ਕ੍ਯੋਂ ਨ ਪਛਾਨੋ।

ਅਪਨ ਸਬੰਧੀ ਮੋਹਿ ਬਖਾਨੋ' ॥੧੪॥
ਇਮ ਝਗਰਤਿ ਬੀਤਯੋ ਚਿਰਕਾਲ।
ਇਤਨੇ ਮਹਿਂ ਸਤਿਗੁਰੂ ਬਿਸਾਲ।
ਚਮੂ ਸੰਗਿ[1] ਆਏ ਤਿਸ ਬੇਰਾ। [1]ਫੌਜਾਂ ਨਾਲ।
ਗਨ ਚੰਡਾਲਨ ਨ੍ਰਿਪ ਜਹਿਂ ਘੇਰਾ ॥੧੫॥
ਸਗਰੇ ਕਹਿ ਕੈ ਦੂਰ ਹਟਾਏ।
ਬੂਝਯੋ ਤਿਨ ਸੋਂ ਤਹਾਂ ਬਿਠਾਏ।
ਸ੍ਰੀ ਅਰਜਨ ਅਰੁ ਮਾਨਵ ਸਾਰੇ।
ਬੈਠਿ ਗਏ ਸੁਨਿਬੇ ਹਿਤਧਾਰੇ ॥੧੬॥
'ਹਮਰੋ ਬੰਧੁ ਬੈਠਯੋ ਏਹੁ।
ਸਗਲ ਕੁਟੰਬ ਇਸੀ ਕੇ ਲੇਹੁ[1†]। [1]ਸਮਝੋ। [†]ਪਾ:-ਏਹ, ਨੇਹੁ।
ਬਸਤ੍ਰ ਸ਼ਸਤ੍ਰ ਅਰੁ ਭੂਖਨ ਘੋਰਾ।
ਕਰਿ ਛਲ ਮਰਿਬੇ ਲਜਾਇਸੁ ਔਰਾ ॥੧੭॥
ਸਰਬ ਸਰੀਰ ਅਹੈ ਇਹੁ ਸੋਈ।
ਬਸਤਿ ਹੁਤੋ ਹਮਰੇ ਮਹਿਂ ਜੋਈ।
ਨੀਕੇ ਸਭਿ ਨੇ ਕੀਨਿ ਚਿਨਾਰੀ।
ਲਖਯੋ ਜੁ ਬਰਤਹਿ ਸੰਗ ਹਮਾਰੀ ॥੧੮॥
ਅਬਿ ਹਮ ਇਸ ਕੋ ਜਾਨ ਨ ਦੇਈਂ।
ਜਾਇ ਜਿ, ਨਿਜ ਕੁਟੰਬ ਸੰਗ ਲੇਈ।
ਸਕਲ ਬੈਸ ਜਿਨ ਸੰਗ ਬਿਤਾਈ।
ਅਬਿ ਏ ਕਿਤ ਜੈ ਹੈਂ ਦੁਖ ਪਾਈ[1]' ॥੧੯॥ [1]ਹੁਣ ਇਹ (ਸਬੰਧੀ) ਦੁਖ ਪਾ ਰਹੇ ਕਿੱਥੇ ਜਾਣ।
ਸ੍ਰੀ ਅਰਜਨ ਸਰਬੱਗਯ ਸੁਜਾਨਾ।
ਤਿਨ ਬਰਜਨ ਕੋ ਬਾਕ ਬਖਾਨਾ।
'ਜੋ ਮਰਿ ਗਯੋ ਸੁ ਬੰਧੁ ਤਿਹਾਰੋ।
ਜਹਿਂ ਗਾਡਯੋ ਸੋ ਕਬਰ ਨਿਹਾਰੋ ॥੨੦॥
ਤਿਸ ਮਹਿਂ ਮੁਰਦਾ ਹੋਇ ਜਿ ਆਨੋ।
ਤੌ ਤੁਮਰੋ ਇਹੁ ਨਹੀਂ, ਪਛਾਨੋ।
ਜੇ ਨਹਿਂ ਤਹਾਂ ਨਿਹਾਰੋ ਸੋਇ।
ਤੌ ਕਹਿਬੋ ਤੁਮਰੋ ਸਚ ਹੋਇ' ॥੨੧॥
ਸੁਨਿ ਕੈ ਬਾਕ ਸਭਿਨਿ ਹੀ ਮਾਨੇ।

'ਇਹੁ ਤੁਮ ਆਛੀ ਰੀਤਿ ਬਖਾਨੇ।
ਗਨ ਚੰਡਾਲ ਖੋਦ ਤਿਸ ਬੇਰਾ।
ਦਫਨਜੋ[1] ਮੁਰਦਾ ਤਹਾਂ ਸੁ ਹੇਰਾ ॥੨੨॥
ਤਬਿ ਚੰਡਾਲ ਸਕਲ ਬਿਸਮਾਏ।
ਬਹੁਰ ਕਹਨਿ ਕਿਛੁ ਨਿਕਟਿ ਨ ਆਏ।
ਭੂਪਤਿ ਕੌ ਚਢਾਇ ਕਰਿ ਚਾਲੇ।
ਅਪਨ ਪੁਰੀ ਕੌ ਪੰਥ ਸਮਾਲੇ ॥੨੩॥
ਸੰਧਜਾ ਲੌ ਚਲਿ ਕਰਿ ਤਹਿਂ ਆਏ।
ਮਹਿਪਾਲਕ ਸੋਚਤਿ ਬਿਸਮਾਏ।
ਕਹਿ ਨ ਸਕੈ ਅਚਰਜ ਹੀ ਗਾਥਾ।
-ਕਜਾ ਏ ਭਯੋ ਆਜ ਮਮ ਸਾਥਾ-?
॥੨੪॥
ਚਿਤਵਤਿ ਕੇ ਚਿਤ ਮਹਿਂ ਇਮ ਆਈ।
-ਸਕਲ ਬਤਾਵਹਿਂ ਗੁਰੁ ਗੋਸਾਈਂ।
ਮਮ ਮਤ ਮਹਿਂ ਇਹੁ ਕਛੂ ਨ ਆਵੈ।
ਸੁਪਨ ਬਾਤ ਜਾਗ੍ਰਤ ਦ੍ਰਿਸ਼ਟਾਵੈ- ॥੨੫॥
ਨਿਜ ਥਲੁ ਖਾਨ ਪਾਨ ਕੋ ਕਰਿ ਕੈ।
ਸੁਪਤੇ ਸਭਿ ਸ਼੍ਰਮ ਕੋ ਪਰਿਹਰਿ ਕੈ।
ਭਈ ਪ੍ਰਾਤਿ ਕਰਿ ਤਨ ਇਸ਼ਨਾਨ।
ਸੋਚਤਿ ਚਿਤ ਮਹਿਂ ਨ੍ਰਿਪਤਿ ਮਹਾਂਨ
॥੨੬॥
-ਬੂਝਨਿ ਕਰਿਹੌਂ ਗੁਰ ਕੇ ਸਾਥਿ-।
ਇਸ ਬਿਧਿਦੀਨ ਹੋਤਿ ਨਰ ਨਾਥ।
ਬਸਤ੍ਰ ਸ਼ਸਤ੍ਰ ਤਨ ਪਹਿਰੇ ਸਾਰੇ।
ਸਚਿਵ ਸੁਭਟ ਅਪੁਨੇ ਸੰਗ ਧਾਰੇ ॥੨੭॥
ਸਨੈ ਸਨੈ ਪਾਇਨ ਸੋਂ ਗਯੋ।
ਜਾਇ ਦਰਸ ਸ਼੍ਰੀ ਗੁਰ ਕੋ ਕਯੋ।
ਪਦ ਅਰਬਿੰਦ ਬੰਦਨਾ ਧਾਰੀ।
ਬੈਠਜੋ ਨੰਮ੍ਰ ਸੁ ਹੋਇ ਅਗਾਰੀ ॥੨੮॥
ਸਾਦਰ ਸ਼੍ਰੀ ਅਰਜਨ ਕਹਿ ਕਰਿ ਕੈ।
ਬੂਝਜੋ 'ਹੇ ਨ੍ਰਿਪ! ਚਿੰਤਾ ਧਰਿ ਕੈ।
ਕਜੋਂ ਮਨ ਭੰਗ ਹੋਇ ਕਰਿ ਰਹਜੋ?

[1]ਦੱਬਿਆ ਹੋਯਾ

ਕੋ ਕਾਰਣ ਐਸੋ ਕਿਤ ਲਹ੍ਯੋ[1]?' ॥੨੯॥
ਸੁਨਿ ਨ੍ਰਿਪ ਸ਼ਰਧਾ ਕਰਿ ਅਧਿਕਾਈ।
-ਬੂਝ੍ਯੋ ਗੁਰੂ ਜੁ ਮੋ ਮਨ ਭਾਈ[1]-।
ਹਾਥ ਜੋਰਿ ਬਿਰਤਾਂਤ ਬਖਾਨਾ।
'ਤੁਮ ਸਮਰਥ, ਸਰਬੱਗਜ, ਮਹਾਨਾ! ॥੩੦॥
ਗੁਪਤ ਬਿਦਤ ਬਿਰਤੰਤ ਪਛਾਨਹੁ।
ਤੀਨ ਕਾਲ ਮਹਿਂ ਹੋਇ, ਸੁ ਜਾਨਹੁਂ।
ਭਯੋ ਮੋਹਿ ਮਨ ਅਧਿਕ ਸੰਦੇਹੂ।
ਤੁਮ ਬਿਨ ਅਪਰ ਮਿਟਾਇ ਨ ਕੇਹੂ ॥੩੧॥
ਭਯੋ ਜਾਮਨੀ ਮਹਿਂ ਇਮ ਸੁਪਨਾ।
ਤਜ੍ਯੋ ਸਰੀਰ ਮ੍ਰਿਤਕ ਹੁਇ ਅਪੁਨਾ।
ਸਭਿ ਰਣਵਾਸ ਰਾਜ ਕੇ ਲੋਕ।
ਰੁਦਤਿ ਪੀਟਤੇ ਧਰਿ ਉਰ ਸ਼ੋਕ ॥੩੨॥
ਮੈਂ ਤਬਿ ਜਨਮ੍ਯੋ ਘਰ ਚੰਡਾਲ।
ਤਹਿਂ ਹੋਯੋ ਪਰਵਾਰ ਬਿਸਾਲ।
ਭੋਗੁ ਆਰਬਲ ਤਨ ਕੀ ਤਹਾਂ।
ਭਯੋ ਮ੍ਰਿਤਕ ਮੈਂ ਸੰਕਟ ਮਹਾਂ ॥੩੩॥
ਭੋਰ ਹੋਤਿ ਜਬਿ ਗਏ ਅਖੇਰ।
ਤਹਿਂ ਚੰਡਾਲਨਿ ਲੀਨ ਸੁ ਘੇਰ।
ਜੋ ਸੁਪਨੇ ਮਹਿਂ ਭਾ ਪਰਵਾਰੇ।
ਤੈਸੇ ਰੂਪ ਸਮੂਹ ਨਿਹਾਰੇ[1] ॥੩੪॥
ਦਾਰਾ, ਸੁਤ, ਪੁੱਤ੍ਰੀ† ਜੇ ਭਈ।
ਕਰਿ ਚਿਨਾਰ ਮੈਂ ਦੇਖਿ ਸੁ ਲਈ।
ਤਿਨਹੁਂ ਪਛਾਨ ਮੋਹਿ ਕੋ ਲੀਨਾ।
ਦੇਖ੍ਯੋ ਤੁਮ ਝਗਰਾ ਜੋ ਕੀਨਾ ॥੩੫॥
ਇਹ ਸਗਰੋ ਬਿਰਤੰਤ ਜੁ ਹੋਵਾ।
ਅਹੈ ਸਾਚ ਕੈ ਝੂਠੋ ਜੋਵਾ?
ਮਮ ਮਨ ਨਿਸ਼ਚੈ ਆਇ ਨ ਕੋਈ।
ਯਾਂ ਤੇ ਚਿੰਤਾ ਚਿਤ ਬਡ ਹੋਈ ॥੩੬॥

[1]ਐਸਾ ਕੀਹ ਕਾਰਣ ਹੈ, ਕਿਤੇ ਕੁਝ ਡਿੱਠਾ ਹੈ?

[1]ਦਿਲ ਵਿਚ ਸਮਝਿਆ ਕਿ) ਗੁਰੂ ਜੀ ਨੇ ਉਹ ਗੱਲ ਪੁੱਛੀ ਹੈ ਜੋ ਮੇਰੇ ਮਨ ਵਿਚ (ਪੁੱਛਣੀ) ਚੰਗੀ ਲੱਗ ਰਹੀ ਸੀ, (ਅ) ਮਨ ਭਾਈ = ਮਨ ਵਿਚ ਬੀਤ ਰਹੀ ਸੀ।

[1]ਜਾਗ੍ਰਤ ਵਿੱਚ) ਵੇਖੇ।

†ਪਾ:-ਇਸਤ੍ਰੀ।

ਕ੍ਰਿਪਾ ਕਰਹੁ ਇਹੁ ਸਰਬ ਬਤਾਵਹੁ।
ਕਯਾ ਅਚਰਜੁ ਹੋਯੋ? ਸਮੁਝਾਵਹੁ।'
ਇਮ ਨ੍ਰਿਪ ਕੇ ਸੁਨਿ ਕੈ ਸਭਿ ਗਾਥ।
ਕਹਤਿ ਭਏ ਸ਼੍ਰੀ ਅਰਜਨ ਨਾਥ ॥੩੭॥
-'ਲਿਖਿਆ ਪ੍ਰਭ ਕੋ, ਕੋ ਨਹਿਂ ਖੋਵਤਿ।
ਤਊ ਸਹਾਇਕ ਸਤਿਗੁਰ ਹੋਵਤਿ-।
ਇਹ ਗਤਿ ਬੀਤੀ ਹੈ ਤੁਵ ਸੰਗ।
ਕਰਹੁ ਨਹੀਂ ਅਪਨੋ ਮਨ ਭੰਗ[1] ॥੩੮॥ [1]ਭਾਵ ਉਦਾਸ ਨਾ ਹੋਵੋ।
ਸਤਿਗੁਰ ਭਏ ਸਹਾਇਕ ਤੇਰੀ।
ਰਿਦੈ ਬਿਚਾਰਤਿ ਬਾਤ ਜੁ ਹੇਰੀ।
ਜਨਮ ਪਾਵਨੋ ਘਰ ਚੰਡਾਲ।
ਤੋਹਿ ਭਾਗ ਮਹਿਂ ਲਿਖਯੋ ਅਟਾਲ[1] ॥੩੯॥ [1]ਅਟੱਲ।
ਸਦਨੁ ਤਯਾਗ ਕੈ ਤੂੰ ਚਲਿ ਆਯੋ।
ਸਤਿਗੁਰ ਆਗੈ ਸੀਸ ਨਿਵਾਯੋ।
ਧਰੇ ਪਦਾਰਥ ਆਨ ਉਪਾਇਨ।
ਕਰਿ ਸ਼ਰਧਾ ਪਰਸੇ ਕਰ ਪਾਇਨ[1] ॥੪੦॥ [1]ਭਾਵ ਛੋਹੇ ਹਨ ਹੱਥਾਂ ਨਾਲ ਚਰਨ ਗੁਰੂ ਕੇ।
ਯਾਂ ਤੇ ਸਤਿਗੁਰ ਭਏ ਸਹਾਇ।
ਸੁਪਨੇ ਮਹਿਂ ਸੋ ਦੀਨ ਬਿਤਾਇ।
ਜਨਮ ਚੰਡਾਲ ਜੁ ਧਰਨੋ ਹੁਤੋ।
ਸੋ ਇਕ ਜਾਮਨਿ ਮਹਿਂ ਧਰਿ ਬਿਤੋ ॥੪੧॥
ਭਰਮ ਹੁਤੋ ਤੇਰੋ ਮਨ ਮਾਂਹੀ।
-ਲਿੱਖਯਾ ਮੇਟ ਸਕਹਿਂ ਕੋ ਨਾਂਹੀ।
ਤੌ ਸਹਾਇਤਾ ਗੁਰ ਕਯਾ ਕਰੈ।
ਨਿਫਲਹਿ-, ਇਮ ਸੰਸੋ ਤੂੰ ਧਰੈਂ ॥੪੨॥
ਸੋ ਬਿਧਿ ਤੁਝ ਕੋ ਕਰਿ ਦਿਖਰਾਈ।
ਇਮ ਸ਼੍ਰੀ ਸਤਿਗੁਰ ਹੋਇਂ ਸਹਾਈ।
ਮਹਾਂ ਕਸ਼ਟ ਤੇ ਲੇਤਿ ਬਚਾਇ।
ਜੋ ਸਿਖ ਬਨਿ ਹੈ ਸ਼ਰਧਾ ਲਯਾਇ' ॥੪੩॥

ਸੁਨਿ ਕੈ ਨ੍ਰਿਪ ਗਦਿ ਗਦਿ ਹੁਇ ਗਯੋ।
ਬੈਠੇ ਮਹਿਦ ਪ੍ਰੇਮ ਉਪਜਯੋ।
ਬਹਯੋ ਨਯਨ ਤੇ ਅੱਸ਼੍ਰੂ ਪ੍ਰਵਾਹੂ।
ਧਰਯੋ ਸੀਸ ਪਗ ਪੰਕਜ ਮਾਂਹੂ ॥੪੪॥
'ਧੰਨੁ ਧੰਨੁ ਸ੍ਰੀ ਸਤਿਗੁਰ ਅਰਜਨ।
ਸਿੱਖਜਨ ਰੱਖਕ ਸੁਨਿ ਜਿਨ ਅਰਜ਼ਨਿ।
ਮੈਂ ਅਤਿ ਦੀਨ ਪਰਯੋ ਦਰਬਾਰ।
ਗਹੋ ਬਾਂਹੁ ਕੀਜਹਿ ਭਵ ਪਾਰ ॥੪੫॥
ਤੁਮ ਸਮ ਗੁਰੂ ਪਾਇ ਹੌਂ ਕਹਾਂ।
ਜਨਮ ਮਰਨ ਕਾਟੋ ਦੁਖ ਮਹਾਂ।
ਨਿਜ ਚਰਣਾਂਮ੍ਰਿਤ ਮੁਝ ਕੋ ਦੇਹੁ।
ਸੁੱਧ[1] ਆਪਨੋ ਸਿਖ ਕਰਿ ਲੇਹੁ' ॥੪੬॥ [1]ਨਿਰੋਲ।
ਸ਼ਰਧਾ ਅਚਲ ਦੇਖਿ ਸ਼੍ਰੀ ਅਰਜਨ।
-ਸੰਸੇ ਮਿਟੇ, ਭਯੋ ਅਬਿ ਸੁਧ ਮਨ-।
ਤਬਿ ਜਲ ਕੋ ਮੰਗਵਾਇ ਸੁ ਲੀਨਿ।
ਪਦੁ ਅਰਬਿੰਦ ਪਖਾਰਨ ਕੀਨ ॥੪੭॥
ਸਹਤ ਭਾਰਜਾ ਭੂਪਤਿ ਪੀਵਾ।
ਸਤਿਗੁਰ ਕੋ ਸਿਖ ਮਨ ਤੇ ਥੀਵਾ।
ਤਬਿ ਭਾਈ ਕੱਲਜਾਨ ਬੁਲਾਯੋ।
'ਇਹ ਉਪਕਾਰੀ ਤੁਝ ਕੋ ਲਯਾਯੋ ॥੪੮॥
ਇਸਕੋ ਪੂਜਨ ਕਰਹੁ ਵਿਸ਼ੇਸ਼ੁ।'
ਸੁਨਿ ਸ਼੍ਰੀ ਗੁਰ ਕੇ ਬਾਕ ਨਰੇਸ਼।
ਕਹਤਿ ਭਯੋ 'ਇਹ ਮੇਰੋ ਈਸ਼।
ਉਰ ਸਿਮਰੌਂ ਮੈਂ ਧਰਿ ਪਦ ਸੀਸ ॥੪੯॥
ਇਸ ਕੋ ਮੈਂ ਅਪੁਨੇ ਸੰਗ ਕਰਿ ਕੈ।
ਗਮਨੋਂ ਸਦਨ ਜਬਹਿ ਹਿਤ ਧਰਿ ਕੈ।
ਲੇ ਜਾਵੌਂ, ਉਪਹਾਰ[1] ਪਠਾਵੌਂ। [1]ਭੇਟਾ।
ਭਾਉ ਬਿਸਾਲ ਕਰੌਂ ਹਰਖਾਵੌਂ' ॥੫੦॥
ਕੇਤਿਕ ਦਿਨ ਸਤਿਗੁਰ ਕੇ ਤੀਰ।
ਰਹਤਿ ਭਯੋ ਭੂਪਤਿ ਮਤਿ ਧੀਰ।
ਬਹੁਤ ਭਾਂਤਿ ਕੇ ਸੁਨਿ ਉਪਦੇਸ਼ੁ।
ਪ੍ਰਭੁ ਕਾ ਸਿਮਰਨਿ ਕਰਹਿ ਹਮੇਸ਼

॥੫੧॥
ਅੰਮ੍ਰਿਤਸਰ ਕਰਬੇ ਅਭਿਲਾਖਾ[1]।
ਨਿਤਪ੍ਰਤਿ ਧਰਹਿਂ ਪਿਤਾ ਜਿਮ ਭਾਖਾ।
ਬਹੁ ਦਿਨ ਰਹਿ ਨ੍ਰਿਪ ਰੁਖਸਦ ਚਹੈ।
ਹਾਥ ਜੋਰਿ ਸਤਿਗੁਰ ਸੋਂ ਕਹੈ ॥੫੨॥
'ਮੋਹਿ ਦਰਬ ਲੇ ਕਰਿ ਨਿਜ ਹਾਥ।
ਕਰਹੁ ਸਕਾਰਥ ਸ਼੍ਰੀ ਗੁਰ ਨਾਥ।
ਕੋ ਸੁੰਦਰ ਥਲ ਕੋ ਅਵਲੋਕ।
ਰਚਹੁ ਤਾਲ ਨਿਰਮਲ ਜਲ ਰੋਕ[1] ॥੫੩॥
ਮੋਹਿ ਭਾਵਨੀ ਐਸੇ ਅਹੈ।
ਰਾਵਰਿ[†] ਕੀ ਮਰਜ਼ੀ ਹਮ ਚਹੈਂ।'
ਸੁਨਿ ਸ਼੍ਰੀ ਅਰਜਨ ਕਹਿ ਤਿਸੁ ਬੇਰਾ।
'ਇਮ ਸ੍ਰੀ ਨਾਨਕ ਤੁਵ ਮਨੁ ਫੇਰਾ ॥੫੪॥
ਸ੍ਰੀ ਅੰਮ੍ਰਿਤਸਰ ਤੀਰਥ ਭਾਰੀ।
ਤਿਸ ਕਰਿਬੇ ਕੋ ਇੱਛੁ ਹਮਾਰੀ।
ਜੇਤਿਕ ਦਰਬ ਪਠਹਿ ਗੋ ਇਹਾਂ।
ਤਿਹ ਸਰ ਪਰ ਹਮ ਲਾਵਹਿਂ ਮਹਾਂ ॥੫੫॥
ਦਰਬ ਸਕਾਰਥ ਹੋਹਿ ਤੁਮਾਰਾ।
ਲੋਕਨਿ ਪਰ ਅਤਿਸ਼ੈ ਉਪਕਾਰਾ।'
ਉਰ ਅਨੰਦ ਭਾ ਸੁਨਿ ਕਰਿ ਬੈਨ।
ਬ੍ਰਿਹੁ ਤੇ ਭਰਯੋ ਨੀਰ ਬਹੁ ਨੈਨ ॥੫੬॥
ਮਸਤਕ ਟੇਕਿ ਬਿਦਾ ਹੁਇ ਗਯੋ।
ਅਪਨੇ ਸੰਗ ਕੱਲਜਾਨ ਸੁ ਲਯੋ।
ਨਿਜ ਰਜਧਾਨੀ ਪ੍ਰਾਪਤਿ ਹੋਵਾ।
ਰਾਜ ਸ਼੍ਰੇਯ ਜੁਤਿ ਸਗਰੋ ਜੋਵਾ[1] ॥੫੭॥
ਕੋ ਦਿਨ ਢਿਗ ਰਾਖਯੋ ਕੱਲਜਾਨਾ।
ਪੁਨ ਥਾਤੀ ਦੇ ਦਰਬ ਮਹਾਂਨਾ[1]।
ਨਿਜ ਨਰ ਸੰਗ ਮਿਲਾਇ ਪੁਚਾਯੋ।
ਸ਼੍ਰੀ ਅਰਜਨ ਕੇ ਢਿਗ ਚਲਿ ਆਯੋ ॥੫੮॥
ਆਯੋ ਦਰਬ ਦੇਖਿ ਨਿਜ ਪਾਸ।

[1]ਭਾਵ ਗੁਰੂ ਜੀ ਅੰਮ੍ਰਿਤਸਰ ਰਚਨ ਦੀ ਚਾਹ ਕਰਦੇ ਹਨ।
[1]ਕੱਠਾ ਹੋਵੇ।
[†]ਪਾ:-ਸਤਿਗੁਰ।
[1]ਸਾਰਾ ਰਾਜ ਸੁਖ ਸਮੇਤ ਡਿੱਠਾ।
[1]ਬਹੁਤੇ ਧਨ ਦੀਆਂ ਥੈਲੀਆਂ।

ਚਾਹਤਿ ਸਰ[1] ਕੋ ਕਰਜੋ ਪ੍ਰਕਾਸ਼। [1]ਸ੍ਰੋਵਰ।
ਬੂਝ ਬ੍ਰਿਧ ਭਾਈ ਗੁਰਦਾਸ।
'ਪਿਖਹੁ ਸਥਾਨ ਕਰਹੁ ਨਿਰਜਾਸ[1]' [1]ਨਿਰਨੈ।
॥੫੯॥
ਉੱਦਮ ਤੀਰਥ ਰਚਿਬੇ ਕਰਿਓ।
ਜਿਸ ਤੇ ਸਿੱਖਨ ਕੋ ਗਨ ਤਰਿਓ।
ਸੁਨਹੁ ਕਥਾ ਆਗਲਿ ਜਿਮ ਭਈ।
ਕਵਿ ਸੰਤੋਖ ਸਿੰਘ ਸ਼ੁਭ ਨਿਰਮਈ[1] [1]ਰਚੀ।
॥੬੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਨ੍ਰਿਪਤਿ' ਪ੍ਰਸੰਗ ਬਰਨਨੰ ਨਾਮ ਤੀਨਤ੍ਰਿੰਸਤੀ ਅੰਸੂ ॥੩੩॥

## ੩੪. [ਸੰਤੋਖਸਰ ਵਿਚੋਂ ਜੋਗੀ ਨਿਕਲਿਆ]

੩੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੩੫

ਦੋਹਰਾ:
ਸ੍ਰੀ ਅਰਜਨ ਜੀ ਗੁਰ ਭਏ,
ਪਰਉਪਕਾਰੀ ਪੀਨ[1]। [1]ਬੜੇ।
ਕਰਹਿਂ ਉਧਾਰਨ ਅਨਿਕ ਹੀ,
ਦੇ ਉਪਦੇਸ਼ ਪ੍ਰਬੀਨ ॥੧॥
ਚੌਪਈ:
ਬਚਨ ਪਿਤਾ ਕੇ ਸਿਮਰਨ ਕਰੇ।
ਤੀਰਥ ਸਿਰਜਨ ਇੱਛਾ ਧਰੇ।
ਕਰਜੋ ਪ੍ਰਿਥਮ[1] ਬੀਤਜੋ ਚਿਰਕਾਲ। [1]ਭਾਵ ਸ੍ਰੀ ਗੁਰੂ ਰਾਮਦਾਸ ਜੀ ਦਾ ਪਹਿਲੋਂ ਦਾ ਪੁਟਵਾਇਆ।
ਪੁਨ ਇਕੱਤ੍ਰ ਹੁਇ ਨੀਰ ਬਿਸਾਲ ॥੨॥
ਮ੍ਰਿਤਕਾ ਸੰਗ ਸੁ ਪੂਰਜੋ ਗਯੋ।
ਖਨਨ[1] ਚਿੰਨ੍ਹ ਸਭਿ ਮਿਟਤੋ ਭਯੋ। [1]ਖੋਦਣ ਦੇ।
ਟੋਵਾ ਹੁਤੋ ਅਲਪ[1] ਹੀ ਕਰਿਯੋ। [1]ਥੋਹੜਾ।
ਸਨੈ ਸਨੈ ਜਲੁ ਸਗਲੋ ਭਰਿਯੋ ॥੩॥
ਚਹੁ ਦਿਸ਼ ਤੇ ਢਰਿ ਮ੍ਰਿਤਕਾ ਪਰੀ।
ਜਿਸ ਤੇ ਨਾਂਹਿ ਚਿਨਾਰੀ[1] ਕਰੀ। [1]ਪਛਾਣ।
ਇਤਿ ਉਤਿ ਫਿਰੇ ਬ੍ਰਿੰਦ ਤਰੁ ਖਰੇ।
ਬਦਰੀ ਆਦਿ ਨ ਜਾਨਿਯ ਪਰੇ ॥੪॥
ਬ੍ਰਿੱਛ ਸਿੰਸਪਾ[1] ਜਾਇ ਸੁ ਹੇਰਾ। [1]ਟਾਹਲੀ।
ਖਰੇ ਭਏ ਸਤਿਗੁਰ ਤਿਸ ਬੇਰਾ।
ਤੀਨ ਕਾਲ ਸਰਬੱਗਜ ਮਹਾਂਨਾ।
ਖੋਜਤਿ ਜਿਮ ਅਲਪੱਗਜ ਅਜਾਨਾ ॥੫॥
ਮਿਟ ਗਯੋ ਚਿੰਨ੍ਹ ਰਹਜੋ ਕੁਛ ਟੋਵਾ।
ਨਿਸ਼ਚੈ ਭਯੋ ਨ, ਫਿਰ ਫਿਰ ਜੋਵਾ।
ਝਾਰ ਕਰੀਰ ਬੇਲੁ ਬਿਸਤਾਰਾ।
ਨਹਿਂ ਨਿਰਨੈ ਕਿਯ ਸਕਲ ਨਿਹਾਰਾ ॥੬॥
ਫਲ ਦਿਖਾਇ ਚਾਹਤਿ ਬਿਦਤਾਵਾ।
ਯਾਂ ਤੇ ਨਹਿਂ ਤਿਹ ਛਿਨ ਬਿਦਤਾਵਾ।
ਬ੍ਰਿੱਛ ਸਿੰਸਪਾ ਤੇ ਥਲ ਜਾਨਾ†। †ਇਸ ਥਾਵੇਂ ਹੁਣ ਤਕ ਗੁਰਦੁਆਰਾ ਹੈ, ਨਾਮ ਟਾਹਲੀ

ਸਾਹਿਬ ਸੱਦੀਦਾ ਹੈ, ਕਰਮੋ ਦੀ ਡਿਉਡੀ ਦੇ ਨੇੜੇ ਵਾਰ ਸੰਤੋਖਸਰ ਦੇ ਕਿਨਾਰੇ ਤੇ ਹੈ ਤੇ ਟਾਹਲੀ ਬੀ ਹੈ।

ਤਹਾਂ ਜਾਇ ਕਰਿ ਉੱਦਮੁ ਠਾਨਾ ॥੭॥
ਨਿਸ਼ਚੈ ਤਿਸ ਤੀਰਥ ਕੋ ਕਰਿਯੋ।
ਸਭਿਨਿ ਸੰਗ ਸਤਿਗੁਰੂ ਉਚਰਿਯੋ।
'ਗੁਰ ਆਗਯਾ ਤੇ ਪਿਤਾ ਹਮਾਰੇ।
ਆਇ ਸੁ ਸਰ ਕਰਿਵਾਇਸੁ ਕਾਰੇ ॥੮॥
ਇਹ ਤੌ ਬਿਦਤ ਚਿੰਨ੍ਹ ਲਖਿ ਪੱਯਤਿ।
ਖਨਜੋ ਕਿਤਿਕ ਅਰੁ ਤਰੁ ਦ੍ਰਿਸ਼ਟੱਯਤਿ।'
ਇਮ ਸੁਨਿ ਸਭਿ ਨੈ ਕੀਨਸਿ ਨਿਰਨੇ।
'ਆਪ ਜਥਾਰਥ ਕਰਿਹੋ ਬਰਨੇ ॥੯॥
ਟੋਵਾ ਖਨਜੋ ਸੋ ਪਰਹਿ ਦਿਸਾਈ।
ਤੁਮ ਤੇ ਕੌਨ ਲਖਹਿ ਅਧਿਕਾਈ।'
ਇਮ ਨਿਸ਼ਚੈ ਕਰਿ ਲਗੇ ਖਨਾਵਨਿ।
ਗਨ ਮਜੂਰ, ਸਿਖ ਕਰੇ ਲਗਾਵਨਿ ॥੧੦॥
ਬ੍ਰਿੰਦ ਖਨਹਿਂ ਸਿਰ ਮ੍ਰਿਤਕਾ ਧਾਰਹਿਂ।
ਲੇ ਕਰਿ ਵਹਿਰ ਜਾਇ ਤਟ[1] ਡਾਰਹਿਂ।
ਅਨਗਨ ਮਾਨਵ ਆਵਨਿ ਲਾਗੇ।
ਕਿਤੇ ਮਜੂਰ ਸਿੱਖਜ ਬਡਿਭਾਗੇ ॥੧੧॥
ਇਮ ਦਿਨਪ੍ਰਤਿ ਸ਼੍ਰੀ ਅਰਜਨ ਨਾਥੁ।
ਲੇ ਕਰਿ ਸਿਖ ਸੰਗਤਿ ਕੋ ਸਾਥ।
ਜਹਿਂ ਕਹਿਂ ਤੇ ਬਹੁ ਕਰੇ ਬੁਲਾਵਨਿ।
ਗਨ ਮਜੂਰ ਜੁਤਿ ਕਰਤਿ ਖਨਾਵਨਿ ॥੧੨॥
ਬੈਠਹਿਂ ਜਾਇ ਤਾਂਹਿ ਕੇ ਤੀਰ।
ਖੋਦਹਿਂ ਬਹੁ ਮਾਨਵ ਕੀ ਭੀਰ।
ਇਕ ਖਨਨੀ ਗਹਿ[1] ਖਨਹਿਂ ਸਬਲ ਥਲ[†]।
ਏਕ ਨਿਕਾਸਹਿਂ, ਭਾਖਹਿਂ 'ਚਲਿ ਚਲਿ' ॥੧੩॥
ਧਰਹਿਂ ਭਾਵਨਾ ਕੇਤਿਕ ਆਵਹਿਂ।
ਤੀਰਥ ਖਨਹਿਂ ਤਥਾ ਫਲ ਪਾਵਹਿਂ।
ਕੇਤਿਕ ਸਿੱਖਜ ਆਪ ਚਲਿ ਆਏ।

[1]ਕੰਢੇ ਤੇ।

[1]ਕਹੀ ਫੜ ਫੜ ਕੇ। [†]ਪਾ:-ਹਨਹਿਂ ਸੁ ਥਲ ਥਲ।

ਕੇਤਿਕ ਸ਼੍ਰੀ ਅਰਜਨ ਬੁਲਵਾਏ ॥੧੪॥
ਭਈ ਜਹਾਂ ਕਹਿਂ ਪਸਰੀ ਗਾਥਾ।
ਸੁਨਿ ਸੁਨਿ ਆਇ, ਨਾਇਂ ਪਦ ਮਾਥਾ।
ਮਹਾਂ ਚੌਪ ਤੇ ਕਾਰ[1] ਨਿਕਾਰਹਿਂ।
ਸਿਮਰਹਿਂ ਨਾਮ ਬਿਘਨ ਕੋ ਟਾਰਹਿਂ ॥੧੫॥
ਕੋ ਆਵਤਿ ਕੋ ਜਾਤਿ ਅਨੇਕ।
ਕੋ ਸੇਵਾ ਕਰਿ ਲਹਹਿ ਬਿਬੇਕ।
ਕੋ ਜਗ ਸੁਖ ਕੋ ਬਾਂਛਤਿ ਆਵਹਿ।
ਸੁਤ ਬਿਤ ਆਦਿਕ ਸੋ ਤਹਿਂ ਪਾਵਹਿ ॥੧੬॥
ਪ੍ਰਾਤਿ ਹੋਤਿ ਲੇ ਸੰਗ ਸਭਿਨਿ ਕੋ।
ਸਗਰੇ ਦਿਨ ਮਹਿਂ ਕਰਹਿਂ ਖਨਨ ਕੋ।
ਸੰਧ੍ਯਾ ਹੋਤਿ ਜਾਤਿ ਬਿਚ ਗ੍ਰਾਮ।
ਬਨਹਿ ਦੇਗ ਬਡ ਗੁਰ ਕੇ ਧਾਮ ॥੧੭॥
ਸਗਰੀ ਸੰਗਤਿ ਪਾਇ ਅਹਾਰੇ।
ਤਹਾਂ ਜਾਮਨੀ ਬਸਹਹਿਂ ਸਾਰੇ।
ਹੋਤਿ ਭੋਰ ਸਭਿ ਕ੍ਰਿਯਾ ਸੁਧਾਰਿ।
ਕਰਹਿਂ ਜਾਇ ਤੀਰਥ ਕੀ ਕਾਰ ॥੧੮॥
ਇਸ ਪ੍ਰਕਾਰ ਕੇਤਿਕ ਦਿਨ ਕਰੇ।
ਖਨਹਿਂ ਮ੍ਰਿੱਤਕਾ ਵਾਹਰਿ ਗਿਰੇ।
ਬਹੁ ਗੰਭੀਰ[1] ਕਰ੍ਯੋ ਬਰ ਤਾਲ।
ਕਹਿ ਕਰਿਵਾਵੈਂ ਗੁਰੂ ਬਿਸਾਲ ॥੧੯॥
ਬਹੁ ਸਿੱਖਜਨ ਕੀ ਹੋਈ ਭੀਰ।
ਸੁਨਿ ਸੁਨਿ ਮਹਿਮਾ ਆਵਹਿਂ ਤੀਰ।
ਕੇਤਿਕ ਅੰਨੁ ਪੁੰਜ ਕੋ ਆਨਹਿਂ।
ਪਾਇ ਦੇਗ ਮਹਿਂ ਸ਼ਰਧਾ ਠਾਨਹਿਂ ॥੨੦॥
ਕੇਤਿਕ ਧਨੁ ਕੋ ਆਨਿ ਚਢਾਵਹਿਂ।
ਦੇਤਿ ਮਜੂਰਨਿ ਤਾਲ ਖਨਾਵਹਿਂ।
ਕੇਤਿਕ ਆਪ ਆਇ ਤਹਿਂ ਰਹੈਂ।
ਕਰਹਿਂ ਕਾਰ ਸਤਿਗੁਰ ਜਿਮੁ ਚਹੈਂ

[1]ਗਾਰ।

[1]ਡੂੰਘਾ।

॥੨੧॥
ਕੇਤਿਕ ਘਰ ਤੇ ਅੰਨ ਸੁ ਆਨਹਿਂ।
ਅਪਨੋ ਖਾਇ ਕਾਰ ਸੋ ਠਾਨਹਿਂ।
ਕੇਤਿਕ ਦੇਗ ਤੇ ਭੋਜਨੁ ਖਾਇਂ।
ਸਭਿ ਦਿਨ ਸਰ ਕੀ ਕਾਰ ਕਮਾਇਂ ॥੨੨॥
ਕੋ ਨਿਸ਼ਕਾਮੁ ਰਹਹਿਂ ਗੁਰ ਪਾਸ।
ਕੋ ਸਕਾਮ ਠਾਨਹਿਂ ਅਰਦਾਸ।
ਮਹਿਦ ਕਾਜ ਸਰ ਕਰਿਬੇ ਕੇਰਾ।
ਸ਼੍ਰੀ ਅਰਜਨ ਮਨ ਲਖਹਿਂ ਬਡੇਰਾ ॥੨੩॥
-ਕਿਤੇ ਬਰਖ ਮਹਿਂ ਹੋਵਨ ਹਾਰਾ।
ਪਾਕਹਿਂ ਈਟਾਂ ਚਲਿ ਹੈ ਕਾਰਾ।
ਅਨਿਕ ਪਜਾਵੈ[1] ਲਾਗਹਿਂ ਜਬੈ। [1]ਆਵੇ ਇੱਟਾਂ ਦੇ।
ਤਬਿ ਕਾਰਜ ਬਨਿ ਸਕਹੈ ਸਬੈ ॥੨੪॥
ਬ੍ਰਿੰਦੁ ਕੁਲਾਲ[1] ਬਸਹਿਂ ਜਬਿ ਆਈ। [1]ਘੁਮਿਆਰ।
ਲਾਇਂ ਪਜਾਵੇ ਲੇਹਿਂ ਪਕਾਈ-।
ਸਰਬ ਪ੍ਰਕਾਰ ਚਿਤਹਿਂ ਚਿਤੁ ਮਾਂਹੀ।
-ਜਿਮ ਤੜਾਗ[1] ਤੂਰਨ ਹੁਇ ਜਾਹੀ ॥੨੫॥ [1]ਤਾਲਾਬ, ਸਰੋਵਰ।
ਸ਼੍ਰੀ ਗੁਰ ਅਮਰਦਾਸ ਕੀ ਆਇਸੁ।
ਪਿਤਾ ਹਮਾਰੇ ਕੋ ਫੁਰਮਾਇਸ।
'ਤਾਲ ਕਰਹੁ ਚਹੁ ਕੋਨ ਬਿਸਾਲ।
ਹੁਇ ਪਾਕੋ ਈਟਨ ਲਗ ਜਾਲ[1]' ॥੨੬॥ [1]ਸਾਰਾ, (ਅ) ਬਹੁਤੀਆਂ ਇੱਟਾਂ ਲੱਗ ਕੇ।
ਤਥਾ ਪਿਤਾ ਨੇ ਮੋ ਕਹੁ ਕਹਿਯੋ।
ਟਹਿਲ ਤਾਲ ਕੀ ਮਹਿਂ ਚਿਤ ਚਹਿਯੋ।
ਸਰਬ ਪ੍ਰਕਾਰ ਜਿ ਇਹੁ ਬਨ ਜਾਇ।
ਗੁਰ ਦੋਨਹੁਂ ਕੀ ਪੁਰਹਿ ਰਜਾਇ- ॥੨੭॥
ਸਿਮਰਿ ਸਿਮਰਿ ਬਚ ਪੂਰਬ ਗੁਰ ਕੇ।
ਸਭਿ ਕਾਰਜ ਕਰਿਵਾਵਹਿਂ ਸਰ ਕੇ।
ਬੈਠੇ ਤਟ ਪਰ ਕਹਹਿਂ, ਖਨਾਵਹਿਂ।
ਸਿੱਖਨ ਕੋ ਉਪਦੇਸ਼ ਦ੍ਰਿੜਾਵਹਿਂ ॥੨੮॥

'ਸਭਿ ਗੁਰ ਕਰਹਿਂ ਕਾਮਨਾ ਪੂਰੀ।
ਬਿਚ ਪਰਲੋਕ ਲਹਹੁ ਗਤਿ ਰੂਰੀ।'
ਬੀਤੇ ਕੇਤਿਕ ਮਾਸ ਖਨਾਵਤਿ।
ਸਰ ਸੇਵਾ ਕੋ ਅਧਿਕ ਜਨਾਵਤਿ ॥੨੯॥
ਨਿਤਪ੍ਰਤਿ ਕਾਰ ਅਧਿਕ ਹੀ ਹੋਇ।
ਕਰਿ ਚਿਤ ਚੌਂਪ ਖਨਹਿ ਸਭਿ ਕੋਇ।
ਬਡ ਗੰਭੀਰ ਭਯੋ ਤਬਿ ਖਨਤੇ।
ਬ੍ਰਿੰਦ ਗਿਰਾਵਹਿਂ ਮ੍ਰਿੱਤਕਾ ਅਨਤੇ[1] ॥੩੦॥
[1]ਹੋਰ ਥਾਵੇਂ।

ਜਬਿ ਖਨਿਕੇ ਨੰਮ੍ਰੀ ਬਹੁ ਕਰਿਯੋ।
ਬ੍ਰਤਲਾਕ੍ਰਿਤ[1] ਮਠ ਜਾਨਯੋ ਪਰਯੋ[2]।
[1]ਗੋਲਾਕਾਰ। [2]ਮਲੂਮ ਹੋਇਆ ਇਕ ਮੱਠ।
ਦੌਰਿ ਦੌਰਿ ਗੁਰ ਪਾਸ ਉਚਾਰੈਂ।
'ਇਕ ਮਠ ਨਿਕਸਯੋ ਲੋਕ ਨਿਹਾਰੈਂ' ॥੩੧॥
ਸੁਨਿ ਕਰਿ ਉਠੇ ਆਪਿ ਜਗ ਸ੍ਵਾਮੀ।
ਗਏ ਨਿਕਟ ਤਿਸ ਅੰਤਰਜਾਮੀ।
ਸਭਿ ਲੋਕਨ ਕੋ ਤਹਾਂ ਲਗਾਇ।
ਕਰਯੋ ਨਿਰਾਲਮ ਚਹੁੰ ਦਿਸ਼ ਥਾਇਂ[1] ॥੩੨॥
[1]ਚਾਰੇ ਪਾਸਿਆਂ ਤੋਂ ਵੇਹਲਾ, ਨੰਗਾ।

ਦਰਪਰ ਸਿਲਾ ਲਗੀ ਖੁਲ੍ਹਵਾਈ।
ਦੇਖਯੋ ਮੁਨੀ ਸਮਾਧਿ ਲਗਾਈ।
ਕਸਤੂਰੀ ਸ਼੍ਰੀ ਗੁਰ ਮੰਗਵਾਈ।
ਲੇ ਨਵਨੀਤਹਿ ਸਾਥ[1] ਮਿਲਾਈ ॥੩੩॥
[1]ਮੱਖਣ ਦੇ ਨਾਲ।

ਚਰਣ ਸਾਥ ਦ੍ਵੈ ਸਿੱਖ ਲਗਾਏ।
ਸਨੈ ਸਨੈ ਤਿਨ ਤੇ ਮਲਵਾਏ।
ਦਸਮ ਦ੍ਵਾਰ ਕੋ ਪੁਨਹਿਂ ਘਸਾਵਾ।
ਜਿਸੁ ਤੇ ਤਨ ਮਹਿਂ ਉਸ਼ਨ[1] ਉਪਾਵਾ ॥੩੪॥
[1]ਗਰਮੀ।

ਰੋਕ ਪੌਨੁ ਲਗ ਰਹੀ ਸਮਾਧਿ।
ਸਰਬ ਭਾਂਤਿ ਕੇ ਸਾਧਨ ਸਾਧ।
ਚੇਤਨਤਾ ਤਨ ਮਹਿਂ ਹੁਇ ਆਈ।
ਬੈਠੇ ਬਰਖ ਬਿਤੇ ਸਮੁਦਾਈ ॥੩੫॥

ਰਾਖਯੋ ਰੋਕ ਜੁ ਦਸਮੈ ਦ੍ਵਾਰਾ।
ਸਨੈ ਸਨੈ ਸੋ ਪੌਨ[1] ਉਤਾਰਾ। [1]ਸ੍ਵਾਸ।
ਤੂਲ[1] ਆਦਿ ਤੇ ਅਨਿਕ ਉਪਾਇ। [1]ਰੂਈ।
ਤਿਹ ਸਰੀਰ ਕੋ ਭਲੇ ਬਚਾਇ ॥੩੬॥
ਹੁਤੀ ਜੋਗਤਾ[1] ਸਭਿ ਹੀ ਕਰਿ ਕੈ। [1]ਮੁਨਾਸਿਬ ਤਰਕੀਬ।
ਸਨੈ ਸਨੈ ਤਨ ਕੀ ਸੁਧਿ ਧਰਿ ਕੈ।
ਦੋਨਹੁਂ ਲੋਚਨ ਜਬੈ ਉਘਾਰੇ।
ਸ਼੍ਰੀ ਗੁਰ ਅਰਜਨ ਸਮੁਖ ਨਿਹਾਰੇ ॥੩੭॥
ਸਨੈ ਸਨੈ ਮੁਖ ਜੀਹ੍ਵ[1] ਚਲਾਇਵ। [1]ਜਿਹਬਾ।
ਸ਼ੁੱਧ ਆਤਮਾ ਮ੍ਰਿਦੁਲ ਅਲਾਇਵ[1]। [1]ਸ਼ੁੱਧ ਮਨ ਵਾਲਾ ਕੋਮਲ (ਵਾਕ) ਬੋਲਿਆ।
'ਕੌਨ ਨਾਮ ਇਹ ਦੇਹੁ ਸੁਨਾਈ?
ਕਿਹ ਤੇ ਪ੍ਰਾਪਤਿ ਭਈ ਬਡਾਈ? ॥੩੮॥
ਕਿਸ ਕੇ ਇਹੁ ਨੰਦਨ? ਸਭਿ ਕਹੋ।
ਸਮਾਂ ਕੌਨ ਅਬਿ ਜਗ ਮੈਂ ਅਹੋ?
ਜਬਿ ਮੁਹਿ ਸਭਿ ਹੁਇ ਹੈ ਸੱਖਜਾਤਿ।
ਔਰ ਬੂਝ ਹੌਂ ਪੁਨ ਬੱਖਜਾਤਿ' ॥੩੯॥
ਤਬਿ ਬੁੱਢੇ ਕਰ ਜੋਰ ਬਖਾਨਾ।
'ਸੋਢਿਬੰਸ ਸ਼ੁਭ ਸਿੰਧੁ ਸਮਾਨਾ[1]। [1]ਸਮੁੰਦ੍ਰ ਵਤ।
ਸ਼੍ਰੀ ਗੁਰ ਰਾਮਦਾਸ ਸੁਖਰਾਸਿ।
ਉਪਜੇ ਚੰਦ ਸੁਜਸੁ ਪਰਕਾਸ਼ ॥੪੦॥
ਤਿਨ ਕੇ ਸੁਤ ਬੁਧ[1] ਸਮ ਬੁਧਿਵਾਨ।

[1]ਬੁਧਿ ਨਾਮ ਹੈ ਗਜਾਨ ਦਾ, ਜੋ ਗਜਾਨ ਸਮ ਗਜਾਨਵਾਨ ਹੈ। (ਅ) [ਸੰਸ: ਬੁਦਿ] ਗੋਤਮ ਬੁਧ ਜੀ ਦੀ ਬੁਧੀਮਤਾ ਦਾ ਅੰਗ ਲੈ ਕੇ ਇਹ ਦ੍ਰਿਸ਼ਟਾਂਤ ਦਿੱਤਾ ਹੈ। (ੲ) ਬੁਧ ਇਕ ਗ੍ਰੈਹ ਦਾ ਨਾਮ ਹੈ, [ਸੰਸ: ਬੁਧ] ਜੋ ਤਾਰਾ ਦਾ ਪੁੱਤ੍ਰ ਸੀ; ਉਹ ਅਰਥ ਏਥੇ ਕਰਨਾ ਅਸ਼ੁੱਧ ਹੈ, ਕਿਉਂਕਿ ਕਵਿ ਜੀ ਉਪਮਾਂ ਦੀ ਤੁੱਲਤਾ ਬੁਧੀਮਤਾ ਦੀ ਦੇ ਰਹੇ ਹਨ ਤੇ ਇਹ ਬੁੱਧ ਗਜਾਨ ਵਿਚ ਪ੍ਰਸਿੱਧ ਨਹੀਂ ਹੈ। (ਸ) ਬੁਧ+ਸਮ = ਸਮਬੁਧ ਤੋਂ ਭਾਵ ਬ੍ਰਹਮਨੇਸ਼੍ਰੀ ਤੇ ਬੁਧਿਵਾਨ ਤੋਂ ਬ੍ਰਹਮ ਸ਼੍ਰੋਤ੍ਰੀ ਭਾਵ ਵੀ ਲੈਂਦੇ ਹਨ।

ਧਰਮ ਆਤਮਾ ਗੁਨ ਗਨ ਖਾਨਿ।
ਪਾਪ ਸਮੁੰਦ੍ਰ ਬਿਖੈ ਜਗੁ ਸਾਰਾ।
ਸਮ ਜਹਾਜ ਭਾ ਡੂਬਨਿਹਾਰਾ ॥੪੧॥
ਭਏ ਦੀਪ ਸਮ ਨਰ ਤਨੁ ਧਰਿਯੋ।
ਭਵ ਸਗਰੇ ਜਿਨ ਚਾਂਦਨ[1] ਕਰਿਯੋ। [1]ਚਾਨਣਾਂ।

ਸ਼੍ਰੀ ਗੁਰ ਨਾਨਕ ਨਾਮ ਅਨੂਪਾ।
ਸਰਬ ਜੋਤਿ ਕੀ ਜੋਤਿ ਸਰੂਪਾ ॥੪੨॥
ਸੱਤਿਨਾਮ ਸਿੱਖਨ ਉਪਦੇਸ਼ਾ।
ਲਾਖਹੁਂ ਮੋਖ ਦੀਨ ਅਕਲੇਸ਼ਾ[1]।

[1]ਕਲੇਸ਼ਾਂ ਤੋਂ ਰਹਿਤ ਕਰ ਦਿੱਤੇ। (ਅ) ਅਕਲ ਦੇ ਈਸ਼੍ਵਰ = ਬੁਧਿਵਾਨ ਜੀ ਨੇ।

ਸਰਬ ਜਗਤ ਮਹਿਂ ਜਸੁ ਬਿਸਤਾਰਾ।
ਪ੍ਰਿਥੀ ਡੁਲਤਿ[1] ਕੋ ਭਾਰ ਨਿਵਾਰਾ ॥੪੩॥

[1]ਡੋਲ ਰਹੀ ਪ੍ਰਿਥਵੀ ਦਾ।

ਤਿਨ ਤੇ ਲਈ ਗਰੁਵ[1] ਬਡਿਆਈ।

[1]ਵੱਡੀ, ਭਾਰੀ।

ਗੁਰ ਅੰਗਦ ਬੈਠੇ ਗੁਰਿਆਈ।
ਅਜਰ ਜਰਨ ਜਿਨ ਕੇ ਨ ਸਮਾਨਾ।
ਸਿੱਖਜ ਉਧਾਰੇ ਬਿਦਤ ਜਹਾਨਾ ॥੪੪॥
ਸ਼੍ਰੀ ਗੁਰ ਅਮਰਦਾਸ ਤਿਨ ਪਾਛੇ।
ਬੈਠੇ ਗੁਰ ਗਾਦੀ ਪਰ ਆਛੇ।
ਸਕਲ ਜਗਤ ਮਹਿਂ ਭਗਤਿ ਦ੍ਰਿੜਾਈ।
ਅਨਿਕ ਨਰਨਿ ਕਹੁ ਦਈ ਬਡਾਈ ॥੪੫॥
ਸ਼੍ਰੀ ਗੁਰ ਨਾਨਕ ਮਹਾਂ ਮਸਾਲ[1]।

[1]ਜੋਤ [ਅ਼: ਮਸ਼ਅਲ]

ਕਲੀ ਕਾਲ ਹਤਿ ਤਿਮਰ ਬਿਸਾਲ।
ਲਾਖੋਂ ਦੀਪਕ ਜਿਨ ਤੇ ਜਾਗੇ।
ਨਰ ਬਡਭਾਗ ਪਗਨ ਜੋ ਲਾਗੇ ॥੪੬॥
ਤਿਸ ਮਸਾਲ ਤੇ ਜਗੀ ਮਸਾਲ।
ਸ਼੍ਰੀ ਅੰਗਦ ਜੀ ਭਏ ਕ੍ਰਿਪਾਲ।
ਇਨ ਤੇ ਦੀਪਕ ਜਗੇ ਅਨੇਕ।
ਹੋਏ ਗਜਾਨੀ ਸਹਤ ਬਿਬੇਕ ॥੪੭॥
ਤਿਨਹੁ ਤੀਸਰੀ ਦਿਪੀ[1] ਮਸਾਲ।

[1]ਤਿੰਨ੍ਹਾਂ ਤੋਂ ਪ੍ਰਕਾਸ਼ੀ ਤੀਜੀ।

ਕਰਜੋ ਚਾਦਨਾ ਤਮ ਗਨ ਟਾਲਿ[1]।

[1]ਅੰਧਕਾਰ ਸਾਰਾ ਦੂਰ ਕਰਕੇ।

ਅਨਗਨ ਦੀਪਕ ਜਾਗੇ ਜਗ ਮੈਂ।
ਪਰੇ ਆਨਿ ਸ਼ਰਨੀ ਜੇ ਪਗ ਮੈਂ ॥੪੮॥
ਤਿਸ ਮਸਾਲ ਤੇ ਜਗੀ ਮਸਾਲ।
ਸ਼੍ਰੀ ਗੁਰ ਰਾਮਦਾਸ ਤਮ ਟਾਲਿ[1]।

[1]ਅੰਧੇਰਾ ਦੂਰ ਕਰਨ ਵਾਲੇ।

ਤਿਨ ਕੇ ਸੁਤ ਸ਼੍ਰੀ ਅਰਜਨ ਦੇਹੁ।

ਤਿਸੀ ਜੋਤਿ ਕੀ ਪੰਚਮ ਦੇਹਿ ॥੪੯॥
ਅਬਿ ਕਲਜੁਗ ਕੋ ਕਾਲ ਕਰਾਰਾ[1]।
ਬਰਖ ਪੰਚਮੋ ਲਖਹੁ ਹਜਾਰਾ।
ਬਿਨਾ ਕਾਲ ਤੇ ਜੋਰ ਕਲੀ ਸੋ[1]।
ਤਿਹ ਮਿਟਾਵਨੇ ਭਾਂਤਿ ਭਲੀ ਸੋ ॥੫੦॥
ਇਹ ਤੀਰਥ ਕੋ ਥਾਨੁ ਖਨਾਵਾ।
ਜਿਸ ਤੇ ਤੁਮਰੋ ਦਰਸ਼ਨੁ ਪਾਵਾ।
ਅਪਨ ਪ੍ਰਸੰਗ ਸੁਨਾਵਹੁ ਅਬੈ।
ਬਸਮੇ ਚਾਹਤਿ ਸੁਨਿਬੋ ਸਬੈ' ॥੫੧॥
ਜੋਗੀ ਭਯੋ ਅਨੰਦ ਬਿਲੰਦ।
ਸੁਨਿ ਕੈ ਪਤੇ ਸਿਮਰਿ ਸੁਖਕੰਦੁ।
ਕਹਿਨ ਲਗ੍ਯੋ 'ਮੈਂ ਜੋਗ ਕਮਾਯੋ।
ਆਜੁ ਸਫਲ ਭਾ ਦਰਸ਼ਨ ਪਾਯੋ ॥੫੨॥
ਭੂਤ ਭਵਿੱਖਤ ਕੋ ਬਡ ਗ੍ਯਾਤਾ।
ਮਮ ਗੁਰ ਹੁਤੋ ਗ੍ਯਾਨ ਕੋ ਦਾਤਾ।
ਤਿਸ ਕੀ ਸ਼ਰਨਿ ਪਰ੍ਯੋ ਮੈਂ ਜਾਈ।
ਨਾਨਾ ਭਾਂਤਿਨਿ ਸੇਵ ਕਮਾਈ ॥੫੩॥
ਮੁਕਤਿ ਕਰਨਿ ਹਿਤ ਮੋ ਕਹੁ ਭਾਖਾ।
-ਅਧਿਕ ਬਿਲਕ ਪੂਰਹਿਂ ਅਭਿਲਾਖਾ।
ਅਬਿ ਤੇ ਤੁਝ ਮੇਰਾ ਬਰ ਹੋਵਾ।
ਮੋਖ ਪਾਇ ਅੱਗ੍ਯਾਨਹਿ ਖੋਵਾ ॥੫੪॥
ਚਿਰੰਜੀਵ ਤਵ ਹੋਇ ਸਰੀਰ।
ਬੈਠਹੁ ਲਾਇ ਸਮਾਧਿ ਸੁ ਧੀਰ[†]।
ਮਠ ਕੋ ਸਾਜਿ ਇਸੀ ਥਲ ਰਹੌਂ।
ਤਬਿ ਹੀ ਸਮਾਂ ਗ੍ਯਾਨ ਕੋ ਲਹੌਂ ॥੫੫॥
ਸ਼੍ਰੀ ਗੁਰੁ ਅਰਜਨ ਹੁਇਂ ਅਵਿਤਾਰ।
ਤੀਰਥ ਬਿਦਤਾਵਹਿਂ ਸ਼ੁਭ ਬਾਰਿ[1]।
ਜਬਿ ਖਨਿਹੈਂ ਇਸ ਥਲ ਕੋ ਆਇ।
ਤੋਹਿ ਨਿਕਾਸਹਿਂ ਨਿਜ ਦਰਸਾਇ ॥੫੬॥
ਅਪਨੋ ਪ੍ਰਸ਼ਨ ਠਾਨਿ ਤਿਨ ਪਾਹੀ।

[1]ਭਯਾਨਕ।

[1]ਤਿਸ ਕਲਜੁਗ ਦਾ ਜੋਰ ਹੈ ਸਮੇਂ ਤੋਂ ਅਗੋਂ ਹੀ।

[†]ਪਾ:-ਸਰੀਰ

[1]ਸ੍ਰੇਸ਼ਟਤਾ ਵਾਲਾ। (ਅ) ਸ਼ੁਭ ਸਮੇਂ। (ੲ) ਸ਼ੁਭ ਬਾਰ = ਅੰਮ੍ਰਿਤ।

ਸੁਨਿਹੋ ਬਾਕ ਗ੍ਯਾਨ[1] ਜਿਨ ਮਾਂਹੀ।
ਤਬਿ ਤੇਰੋ ਹੁਇ ਹੈ ਕੱਲ੍ਯਾਨੁ-।
ਇਮ ਭਾਖ੍ਯੋ ਗੁਰੁ ਕਰੁਣਾ ਠਾਨਿ ॥੫੭॥
ਤਬਿ ਕੋ ਮੈਂ ਇਹੁ ਮਠ ਚਿਨਵਾਇ।
ਨਿਸ਼ਚੈ ਰਹ੍ਯੋ ਸਮਾਧਿ ਲਗਾਇ।
ਮ੍ਰਿੱਤਕਾ ਊਪਰ ਪਰੀ ਨ ਲਹਿਯੋ।
ਨਿਜ ਗੁਰੁ ਬਰ ਤੇ ਜੀਵਤਿ ਰਹਿਯੋ ॥੫੮॥
ਮੁਕਤਿ ਹੋਨਿ ਕੋ ਅਬਿ ਭਾ ਕਾਲ।'
ਇਮੁ ਕਹਿ ਜੋਗੀ ਸ਼ੁੱਧ ਬਿਸਾਲ।
ਸ਼੍ਰੀ ਅਰਜਨ ਕੇ ਚਰਨਨ ਪਰਿਯੋ।
ਬਿਨੈ ਕਰਤਿ ਭਾ ਸ਼ਾਂਤੀ ਢਰਿਯੋ[†] ॥੫੯॥
'ਤੁਮਰੇ ਬਚਨਨ ਤੇ ਕੱਲ੍ਯਾਨ।
ਕਰਹੁ ਸੁਨਵਾਨ ਕ੍ਰਿਪਾ ਨਿਧਾਨ!
ਜੇ ਕਰਿ ਜਗਤਿ ਝੂਠਿ ਇਹੁ ਹੋਇ।
ਭਾਸਤਿ ਕ੍ਯੋਂ ਆਛੇ[1] ਸਭਿ ਕੋਇ? ॥੬੦॥
ਜੇ ਕਰਿ ਸਾਚ ਕਹੋ ਜਗ ਅਹੈ।
ਗ੍ਯਾਨਵਾਨ ਕਿਉਂ ਝੂਠੋ ਲਹੈ?
ਆਤਮ ਕੋ ਸਰੂਪ ਜਿਮੁ ਲਹੀਏ।
ਇਕ ਹੀ, ਬਹੁਤ ਭਾਂਤਿ ਕਿਮ ਕਹੀਏ?[1] ॥੬੧॥
ਚਲਹਿਂ ਜੀਵ ਜੰਗਮ ਇਹੁ ਸਾਰੇ।
ਕਿਮ ਕੂਟੱਸਥ ਰਹੈਂ ਨਿਰਧਾਰੇ[1]?
ਜਗਤ ਰੂਪ ਇਹੁ ਆਪੇ ਬਨਿ ਕੈ।
ਕਿਮ ਨਿਰਲੇਪ ਰਹਤਿ ਸਭਿ ਜਨ ਕੈ[1] ॥੬੨॥
ਬ੍ਰਹਮ ਆਤਮਾ ਨਾਮ ਜਿਸੀ ਕੋ।
ਕਿਮ ਸਰੂਪ ਮੈਂ ਲਖੌਂ ਤਿਸੀ ਕੋ?
ਜੁਗ ਅਨੇਕ ਗਨ ਮੁਨੀ ਬਿਤਾਏ।
ਭਨਤ੍ਯੋ ਥਕੇ ਪਾਰ ਨਹਿਂ ਪਾਏ ॥੬੩॥

[1]ਗ੍ਯਾਨ ਵਾਲੇ ਵਾਕ।
[†]ਪਾ:-ਭਰ੍ਯੋ।
[1]ਸਭ ਕਿਸੇ ਨੂੰ 'ਹੈ' ਯਾ 'ਸਤਿ' ਕਿਉਂ ਭਾਸਦਾ ਹੈ?
[1]ਭਾਵ, ਜੇ ਆਤਮਾ ਦਾ ਸਰੂਪ ਹੈ 'ਇਕ' ਤਾਂ ਇਸ ਵਿਚ ਬਹੁਤਾ ਪਨ (ਨਾਨੱਤ੍ਵ) ਕਿਵੇਂ ਹੈ?
[1]ਕੀਕੂੰ ਅਚਲ (ਇਕ ਸਮਾਨ) ਰਹਿੰਦਾ ਹੈ ਨਿਸ਼ਚੇ ਕਰਕੇ (ਯਾ ਸਮਝਾਓ)।
[1]ਸਭ ਜੀਵਾਂ ਤੋਂ।

ਜਿਸ ਕੇ ਬ੍ਰਹਮ ਹੋਵੈ ਸੱਖਜਾਤਿ।
ਚਿਤ ਸ਼ਾਂਤੀ ਤਿਸ ਕੇ ਬਖਜਾਤ।
ਪਰੇ ਅਪਰ ਪਦ ਜਿਸ ਕੇ ਨਾਂਹਿ।
ਸੱਤਜ ਅਨੰਦ ਅਨਾਦੀ ਆਹਿ ॥੬੪॥
ਬ੍ਰਹਮ ਸਰੂਪ ਰਿਦੈ ਬਿਦਤਾਵਉ।
ਮੁਰ[1] ਗੁਰ ਕੇ ਬਰ ਤੁਮ ਸਫਲਾਵਉ।' [1]ਮੇਰੇ।
ਦੀਰਘ ਮਹਿਦ ਬੈਸ ਜਿਸ ਤਨੁ ਕੀ।
ਜਤਨ ਸਾਥ ਰੋਕੀ ਗਤਿ ਮਨ ਕੀ ॥੬੫॥
ਸ੍ਰੀ ਅਰਜਨ ਕੋ ਪਾਇ ਬਹਾਨਾ।
ਚਾਹਤਿ ਚਿਤ ਅਤਿਸ਼ੈ ਕੱਲਜਾਨਾ।
ਸਭਿਹਿਨਿ ਮਹਿਂ ਜੋਗੀ ਅਸ[1] ਕਹੇ। [1]ਐਸਾ।
ਦੇਖਤਿ ਨਰ ਗਨ ਬਿਸਮੈ ਰਹੇ ॥੬੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਜੋਗੀ ਨਿਕਸਨਿ' ਪ੍ਰਸੰਗ ਬਰਨਨੰ ਨਾਮ ਚਤਰਤਿੰਸਤੀ ਅੰਸੂ ॥੩੪॥

## ੩੫. [ਜੋਗੀ ਪ੍ਰਤਿ ਉਪਦੇਸ਼। ਵੇਦਾਂਤ]

੩੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੩੬

ਦੋਹਰਾ:
ਸ਼੍ਰੀ ਗੁਰ ਕ੍ਰਿਪਾ ਨਿਧਾਨ ਸੁਨਿ,
ਲਖਿ ਕੈ ਸੁਧਿ ਅਧਿਕਾਰ।
ਨਿਰਨੈ ਕੀਨਸਿ ਬ੍ਰਹਮ ਕੋ, ਤਿਸ ਪ੍ਰਤਿ
ਬਾਕ ਉਚਾਰ ॥੧॥
ਚੌਪਈ:
ਭੋ ਜੋਗੇਸ਼੍ਰਰ ! ਅਚਰਜ ਅਹੈ।
ਅਕਹਿ[1] ਬ੍ਰਹਮ ਕੋ ਕਿਮੁ ਕੋ ਕਹੈ। [1]ਜੋ ਕਿਹਾ ਨਹੀਂ ਜਾ ਸਕਦਾ।
ਨਾਮ ਅਗੋਚਰ[1] ਭਾਖਤਿ ਤਾਂਹਿ। [1]ਇੰਦ੍ਰਯਾਂ ਤੋਂ ਪਰੇ।
ਕਿਸੀ ਰਿਖੀਕ ਬਿਸ਼ੈ ਕਬਿ ਨਾਂਹਿ[1] ॥੨॥ [1]ਇੰਦ੍ਰੀਆਂ ਦਾ (ਉਹ) ਵਿਸ਼ਾ ਨਹੀਂ।
ਤਊ ਜਨਾਵਨ ਸਿੱਖਨਿ ਕਾਰਨ।
ਕਰੁਨਾ ਕਰਿ ਗੁਰੁ ਕਰਹਿਂ ਉਚਾਰਨ।
ਰਚਹਿਂ ਸਮਿੱਗ੍ਰੀ ਜੋ ਮਨ ਅਪਨੇ।
ਸੱਤਜ ਪ੍ਰਤੀਤਿ ਹੋਤਿ ਸਭਿ ਸੁਪਨੇ ॥੩॥
ਭੈ ਕੋ ਪਾਇ ਉਠੇ ਬਰੜਾਇ।
ਤ੍ਰਿਯ ਸੰਗਮ ਤੇ ਰੇਤ ਮੁਚਾਇ[1]। [1]ਬੀਰਜ ਪਾਤ ਹੁੰਦਾ ਹੈ।
ਹਸਹਿ ਕਹੂੰ, ਕਬਿ ਰੁਦਨ ਪੁਕਾਰੈ।
ਕਬਹੁਂ ਬਿਖਾਦ ਅਧਿਕ ਉਰ ਧਾਰੈ ॥੪॥
ਜੋ ਸੁਪਨੇ ਮਹਿਂ ਜਾਨੇ ਸਾਚੇ।
ਸੋਗ ਹਰਖ ਤੌਂ ਤਿਹ ਛਿਨ ਰਾਚੇ।
ਜੇ ਕਰਿ ਕੂਰ ਲਖਹਿ ਇਹੁ ਤਬੈ।
ਸੁਪਨ ਕ੍ਰਿਯਾ ਇਹ ਹੋਇ ਨ ਸਬੈ ॥੫॥
ਜਿਮ ਬਾਜੀਗਰ ਅਪਨੀ ਮਾਯਾ।
ਮਿੱਥਜਾ ਲਖਿ ਸੋਗ ਨ ਹਰਖਾਯਾ[1]। [1]ਬਾਜੀਗਰ ਅਪਨੀ ਮਾਯਾ ਨੂੰ ਝੂਠੀ ਲਖਕੇ ਨਾ ਸੋਗ ਤੇ ਨਾਂ ਹੀ ਹਰਖ ਕਰਦਾ ਹੈ।
ਜਬਿ ਸੁਪਨਾ ਇਸ ਕੋ ਮਿਟਿ ਜਾਵੈ।
ਝੂਠੋ ਲਖਹਿ ਨ ਪੁਨ ਬਿਰਮਾਵੈ[1] ॥੬॥ [1]ਭੁੱਲਦਾ ਨਹੀਂ ਫਿਰ।
ਪਿਖਯੋ ਕੇਹਰੀ ਸੁਪਨੇ ਮਾਂਹੀ।
ਜਾਗੇ ਤੇ ਭਾਗੈ ਕਿਤ ਨਾਹੀ।
ਸੁਪਨ ਸਮਿੱਗ੍ਰੀ ਸਕਲੀ ਲਖਿ ਇਮ।
ਹਰਖ ਸ਼ੋਕ ਕੋ ਕਰਹਿ ਨ ਉਰ ਕਿਮ[1] [1]ਹਰਖ ਸ਼ੋਕ ਨੂੰ ਦਿਲ ਵਿਚ ਕਿਸੇ ਤਰ੍ਹਾਂ ਨਹੀਂ ਕਰਦਾ।

॥੭॥
ਤਿਸੀ ਰੀਤਿ ਜਾਵਦ[1] ਅੱਗਜਾਨਾ। — [1]ਜਿਤਨਾਂ ਚਿਰ।
ਜਗਤ ਸਾਚ ਜਨਿਯਤਿ[1] ਬਿਧਿ ਨਾਨਾ। — [1]ਭਾਸਦਾ ਹੈ।
ਪ੍ਰਾਪਤਿ ਇਸ਼ਟ ਹਰਖ ਉਰ ਭਾਰੈ।
ਹੋਤਿ ਅਨਿਸ਼ਟ[1] ਸ਼ੋਕ ਕਰਿ ਭਾਰੈ[2] ॥੮॥ — [1]ਮਨ ਨੂੰ) ਪਿਆਰੀ ਵਸਤੂ ਦੇ ਮਿਲਿਆਂ ਰਿਦੇ ਵਿਚ ਪ੍ਰਸੰਨ ਹੁੰਦਾ ਹੈ। [2]ਨਾ ਪਿਆਰੀ (ਭਾਵ ਦੁਖਦਾਈ) ਵਸਤੂ ਦੇ ਮਿਲਿਆਂ।
ਰਾਗ ਦ੍ਵੈਸ਼ ਭੈ ਆਦਿਕ ਜੇਈ।
ਇਨ ਕੋ ਧਰਤਿ ਅਨਿਕ ਦੁਖ ਖੇਈ[1]। — [1]ਸਹਾਰਦਾ ਹੈ।
ਬਡੇ ਭਾਗ ਤੇ ਸਤਿਗੁਰ ਪਾਇ।
ਮਿਟਹਿ ਕਲੇਸ਼ ਸੁ ਲੇਤਿ ਬਚਾਇ ॥੯॥
ਜਿਮ ਸੁਪਨੇ ਮਹਿਂ ਸ਼ੇਰ ਕਰਾਲ।
ਦੇਖਤਿ ਉਪਜਜੋ ਤ੍ਰਾਸ ਬਿਸਾਲ।
ਭਾਗਜੋ ਜਾਇ ਨ, ਗਿਰ ਗਿਰ ਜਾਵੈ।
ਹੋਤਿ ਅਸ਼ੱਕਜ[1]†, ਡਰੇ, ਬਰੜਾਵੈ ॥੧੦॥ — [1]ਕਮਜ਼ੋਰ। †ਪਾ:-ਅਸ਼ਕਤਿ।
ਇਤਨੇ ਮਹਿਂ ਜਾਗ੍ਰਤ ਨਰ ਆਯੋ।
ਦੁਖਤਿ ਜਾਨ ਕੈ ਪਕਰਿ ਜਗਾਯੋ।
ਤ੍ਰਸਤਿ ਜਾਨਿ, ਤਿਮ ਸਤਿਗੁਰ ਦੇਖਹਿਂ।
ਉਪਦੇਸ਼ਹਿਂ ਸੁਖ ਦੇਤਿ ਬਿਸ਼ੇਖ਼ਹਿਂ ॥੧੧॥
ਜਨਮ ਮਰਣ ਦ੍ਵੈ ਤੁਝ ਮਹਿਂ ਨਾਂਹੀ।
ਭੂਖ ਨ ਤ੍ਰਿਖਾ ਨ ਹ੍ਵੈ ਤੁਹਿ ਮਾਂਹੀ।
ਹਰਖ ਸ਼ੋਕ ਕੋ ਲੇਸ਼ ਨ ਤੋ ਮੈਂ।
ਇਨ ਤੇ ਪਰੇ ਰੂਪ ਲਖਿ ਸੋ -ਮੈਂ- ॥੧੨॥
ਇੱਤਜਾਦਿਕ ਜਬਿ ਦੈ ਉਪਦੇਸ਼।
ਰਿਦੈ ਹਾਨ ਅੱਗਜਾਨ ਅਸ਼ੇਸ਼।
ਤਬਿ ਇਹੁ ਜਗਤ ਝੂਠਿ ਇਮ ਮਾਨੈ।'
ਤਿਸ ਪਰ ਸ਼੍ਰੀ ਗੁਰੁ ਸ਼ਬਦ ਬਖਾਨੈ ॥੧੩॥

ਸ੍ਰੀ ਮੁਖਵਾਕ:
ਰਾਗੁ ਸੂਹੀ ਮਹਲਾ ੫ ਘਰੁ ੧
ੴ ਸਤਿਗੁਰ ਪ੍ਰਸਾਦਿ ॥

ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥
ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ ॥ ਤਬ ਏਕੋ ਏਕੰਕਾਰਾ ॥੧॥
ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥ ਕਤਹਿ ਗਇਓ ਉਹੁ ਕਤ ਤੇ ਆਇਓ ॥੧॥ ਰਹਾਉ ॥
ਜਲ ਤੇ ਊਠਹਿ ਅਨਿਕ ਤਰੰਗਾ ॥ ਕਨਿਕ ਭੂਖਨ[1] ਕੀਨੇ ਬਹੁ ਰੰਗਾ ॥ [1]ਸੋਨਾ।
ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥ ਫਲ ਪਾਕੇ ਤੇ ਏਕੰਕਾਰਾ ॥੨॥
ਸਹਸ ਘਟਾ ਮਹਿ ਏਕੁ ਆਕਾਸੁ ॥ ਘਟ[1] ਫੂਟੇ ਤੇ ਓਹੀ ਪ੍ਰਗਾਸੁ ॥ [1]ਘੜਾ।
ਭਰਮ ਲੋਭ ਮੋਹ ਮਾਇਆ ਵਿਕਾਰ ॥ ਭ੍ਰਮ ਛੂਟੇ ਤੇ ਏਕੰਕਾਰ ॥੩॥
ਓਹੁ ਅਬਿਨਾਸੀ ਬਿਨਸਤ ਨਾਹੀ ॥ ਨਾ ਕੋ ਆਵੈ ਨਾ ਕੋ ਜਾਹੀ ॥
ਗੁਰਿ ਪੂਰੈ ਹਉਮੈ ਮਲੁ ਧੋਈ ॥ ਕਹੁ ਨਾਨਕ ਮੇਰੀ ਪਰਮ ਗਤਿ ਹੋਈ ॥੪॥੧॥

ਚੌਪਈ:

'ਬਾਜੀਗਰ ਜਿਮ ਬਾਜੀ ਪਾਵਹਿ।
ਅਨਿਕ ਰੂਪ ਕਹਿ ਸ੍ਵਾਂਗ ਦਿਖਾਵਹਿ।
ਕ੍ਰਿਯਾ ਕਰਾਵਤਿ ਅਨਿਕ ਪ੍ਰਕਾਰਾ।
ਫਿਰਹਿ, ਲਰਹਿ ਬਡ ਬਾਂਧਿ ਅਖਾਰਾ ॥੧੪॥
ਇਕ ਬਾਜੀਗਰ ਤਿਨ ਮਹਿਂ ਸਾਚਾ।
ਬਾਜੀ ਸਭਿ ਮਿੱਥਜਾ ਕਚ ਪਾਚਾ।
ਸਗਰੀ ਪੁਤਰੀ ਪੁਰਖ ਅਧੀਨੁ[1]। [1]ਸਾਰੀਆਂ ਪੁਤਲੀਆਂ ਪੁਰਖ (ਬਾਜੀਗਰ) ਦੇ ਅਧੀਨ ਹਨ।
ਨਾਚਹਿਂ ਜਥਾ ਨਚਾਵਨ ਕੀਨੁ ॥੧੫॥
ਕਿਸਹਿ ਪਲਾਵਹਿ, ਕਿਸੇ ਜਿਤਾਵਹਿ।
ਕੋ ਸੋਗੀ ਕੋ ਹਰਖ ਉਪਾਵਹਿ।
ਜਬਹਿ ਸੰਕੋਚਹਿ ਸਕਲ ਪਸਾਰਾ।
ਰਹੈ ਇਕਾਕੀ ਕਰਨੈਹਾਰਾ[1] ॥੧੬॥ [1]ਭਾਵ ਬਾਜੀਗਰ।
ਤਿਮ ਜਾਨਹੁ ਪਰਮੇਸ਼ੁਰ ਰੂਪ।
ਨਿਜ ਇੱਛਾ ਤੇ ਕਰਹਿ ਅਨੂਪ।
ਅਖਿਲ ਚਰਾਚਰ ਕੋ ਉਪਜਾਯੋ।
ਅਪਨ ਸ਼ਕਤਿ ਤੇ ਮਧਿ ਪ੍ਰਵਿਸ਼ਾਯੋ[1] ॥੧੭॥ [1]ਵਿੱਚ (ਆਪ) ਪ੍ਰਵੇਸ਼ਿਆ ਹੈ।
ਚੇਤਨਤਾ ਜੀਵਨੁ ਕਹੁ ਹੋਈ।
ਕ੍ਰਿਆ ਕਰਤਿ ਜਿਸ ਤੇ ਸਭਿ ਕੋਈ।
ਦੁਖ ਸੁਖ ਤੇ ਹ੍ਵੈ ਬਿਖਮ ਮਹਾਨੇ[1]। [1]ਦੁਖ ਸੁਖ ਤੋਂ (ਜੀਵਾਂ ਨੂੰ) ਬਹੁਤ ਔਖਿਆਈ ਹੁੰਦੀ ਹੈ।
ਇਸ ਮਹਿਂ ਕਰਮ ਹੇਤਤਾ[1] ਜਾਨੇ ॥੧੮॥ [1]ਕਾਰਨ।
ਜਬਿ ਚਾਹਤਿ ਇਨ ਲੈ ਕਹੁ ਕਰਿਬੇ[1]। [1]ਜਦ (ਪਰਮੇਸੁਰ) ਚਾਹੁੰਦਾ ਹੈ ਇਨ੍ਹਾਂ (ਜੀਵਾਂ ਨੂੰ) ਲੈ ਕਰ ਲੈਣਾ।

ਅਖਿਲ ਬਿਨਾਸਹਿ ਏਕਹੁ ਥਿਰਬੇ[1]।'
''[2]ਉਤਪਤਿ ਕੌਨ ਰੂਪ ਇਹੁ ਹੋਇ?
ਕਹ ਬਿਨਾਸ਼ਮਾਨ ਹੈ ਕੋਇ?' ॥੧੯॥
ਇਸ ਪਰ ਸੁਨਹੁਂ ਅਪਰ ਦ੍ਰਿਸ਼ਟਾਂਤ।
ਜਿਸੁ ਬਿਧਿ ਹੋਇ ਸੁਨਹੁਂ ਸਭਿ ਭਾਂਤਿ।
ਜਲ ਤੇ ਅਧਿਕ ਤਰੰਗ ਉਠੰਤੇ।
ਲਘੁ ਦੀਰਘ ਹ੍ਵੈ ਪੁਨ ਬਿਨਸੰਤੇ ॥੨੦॥
ਭਏ ਤਰੰਗ ਅਹ ਜਲ ਸੋਈ।
ਨਾਮ ਮਾਤ੍ਰ ਇਕ ਤਿਨ ਕਹੁ ਹੋਈ।
ਜੇ ਨਹਿਂ ਜਾਨਤਿ ਸੋ ਇਮੁ ਕਹੀ।
-ਭਯੋ ਤਰੰਗ ਸੁ ਜਲ ਹ੍ਵੈ ਨਹੀਂ- ॥੨੧॥
ਜੋ ਜਲ ਜਾਨਹਿਂ ਅਖਿਲ ਤਰੰਗੁ।
ਸਿੱਧ ਕਰਹਿ ਕਾਰਜ ਸਰਬੰਗ।
ਪਾਨ ਸ਼ਨਾਨ ਕਰਹਿ ਸਬਿ ਰੀਤਿ।
ਤ੍ਰਿਖਾ ਮਲਿਨਤਾ ਬਿਨ ਹ੍ਵੈ ਨੀਤ ॥੨੨॥
ਅਪਰ ਤੀਸਰੋ ਜੋਗੀ ਸੁਨੋ।
ਸ਼ੁਭ ਦ੍ਰਿਸ਼ਟਾਂਤ ਰਿਦੈ ਇਮੁ ਗੁਨੋ।
ਕੰਚਨ ਏਕ ਬਨਜੋ ਬਹੁ ਭਾਂਤਿ।
ਕੁੰਡਲ, ਕਟਿਕ ਆਦਿ ਦਰਸਾਤ ॥੨੩॥
ਕੰਚਨ ਨਾਮ ਛੋਰਿ ਕਰਿ ਕਹੈਂ।
ਇਹੀ ਕਟਿਕ, ਇਹ ਕੁੰਡਲ ਅਹੈ-।
ਜੇ ਸਰਾਫ ਪਰਖਨ ਤਿਹ ਕਰੈ।
ਕੰਚਨ ਬਿਨਾ ਨ ਕੁਛ ਮਨੁ ਧਰੈ ॥੨੪॥
ਨਾਮ ਅਕਾਰ ਗਿਨਹਿ ਨਹਿਂ ਕੋਇ।
ਕਨਕ ਵਾਸਤਵ ਪਰਖਹਿ ਸੋਇ।
ਤਿਮ ਗਜਾਨੀ ਕੋ ਨਾਨਾ ਨਾਂਹਿ।
ਸਭਿ ਮਹਿਂ ਬ੍ਰਹਮ ਰੂਪ ਦਰਸਾਹਿ ॥੨੫॥
ਭੂਖਨ ਤੇ ਪੂਰਬ ਸ਼ੁਭ ਕੰਚਨ।
ਭੂਖਨ ਬਨੇ ਭੇਦ ਤਊ ਰੰਚ ਨ।
ਬਿਨਸੇ ਤੇ ਬਿਨ ਕਨਕ ਨ ਆਨੁ[1]।

[1]ਤਦ ਸਾਰੇ ਨਾਸ਼ ਕਰ ਦਿੰਦਾ ਹੈ ਤੇ ਇਕੋ ਰਹਿ ਜਾਂਦਾ ਹੈ।

[2]ਜੋਗੀ ਪ੍ਰਸ਼ਨ ਕਰਦਾ ਹੈ, ਅਥਵਾ ਗੁਰੂ ਜੀ ਆਪ ਹੀ ਪ੍ਰਸ਼ਨ ਕਰਕੇ ਉੱਤਰ ਦੀ ਲੜੀ ਤੋਰੀ ਜਾਂਦੇ ਹਨ। [੬]ਵਾਲੇ, ਕੜੇ।

[1]ਸੋਨੇ ਤੋਂ ਬਿਨਾਂ ਹੋਰ (ਕੁਛ ਨਹੀਂ)।

ਇਮ ਜਾਨਤਿ ਹੈਂ ਜੇ ਬੁਧਿਵਾਨੁ ॥੨੬॥
ਪ੍ਰਿਥਮ ਜਗਤ ਤੇ ਬ੍ਰਹਮ ਸਰੂਪ।
ਬਨਜੋ ਅਨਿਕ ਆਤਮਾ ਅਨੂਪ।
ਨਸ਼ਟ ਹੋਹਿ ਨਾਨਾ ਬਿਧਿ ਜੋਇ।
ਬਿਨਾਂ ਬ੍ਰਹਮ ਤੇ ਦੂਤੀ ਨ ਹੋਇ ॥੨੭॥
ਆਦਿ ਨਹੀਂ ਜੋ ਅੰਤ ਨ ਰਹੈ।
ਮੱਧਜ ਕੁਤੋ ਸਾਚੋ ਤਿਹ ਕਹੈਂ।
ਯਾਂ ਤੇ ਬ੍ਰਹਮ ਰੂਪ ਸਭਿ ਜਾਨ।
ਅਪਰ ਅਕਾਰ[1] ਭਰਮ ਹੀ ਮਾਨ ॥੨੮॥ [1]ਰੂਪ।
ਅਪਰ ਰੀਤਿ ਹੇਰਹੁ ਤਿਸ ਕਰਨੀ[1]। [1]ਇਸ ਕ੍ਰਿਆ ਦੀ, ਭਾਵ ਹੋਰ ਦ੍ਰਿਸ਼ਟਾਂਤ ਸੁਣੋਂ।
ਜਬਿਹੀ ਬੀਜ ਬੀਜਿਓ ਧਰਨੀ।
ਅੰਕੁਰ ਹੋਇ ਪਾਤ[1] ਦਰਸਾਵਹਿ। [1]ਪੱਤੇ।
ਸ਼ਾਖਾ ਅਨਿਕ ਫੂਲ ਬਿਗਸਾਵਹਿਂ ॥੨੯॥
ਸੋ ਇਕ ਬੀਜ ਬਹੁਤ ਬਿਧਿ ਭਯੋ।
ਨਾਨਾ ਰੰਗ ਰੂਪ ਨਿਰਮਯੋ[1]। [1]ਉਤਪਤ ਹੋਯਾ।
ਫਲ ਲਗ ਕੈ ਪੁਨਿ ਪਾਕਨ ਹੋਵਾ।
ਬੀਜ ਇਕਾਕੀ ਬਾਕੀ ਜੋਵਾ ॥੩੦॥
ਪ੍ਰਿਥਮ ਪਿਛਾਰੀ ਬੀਜਹਿ ਰਹਜੋ।
ਮੱਧਜ ਕਾਲ ਜਗ ਕੇ ਸਮ ਲਹਜੋ[1]। [1]ਬੀਜ ਦੇ ਮੱਧ ਕਾਲ (= ਬ੍ਰਿੱਛ) ਵਾਂਙੂ ਜਗਤ ਨੂੰ ਦੇਖੋ।
ਏਕ ਬ੍ਰਹਮ ਬਹੁ ਬਿਧਿ ਲਖਿ ਜਾਤਿ।
ਜੋਗੀ ! ਸੁਨਹੁ ਔਰ ਦ੍ਰਿਸ਼ਟਾਂਤ ॥੩੧॥
ਲਾਖਹੁਂ ਘਟ ਮਹਿਂ ਏਕ ਗਗਨ ਲਹਿ।
ਰਹਹਿ ਅਲੇਪ ਲੇਪ ਜਿਸ ਕੋ ਨਹਿਂ।
ਜਬਿਹੀ ਫੂਟ ਜਾਹਿਂ ਘਟ ਸਾਰੇ।
ਸੋ ਨਭ ਇਕ ਹੀ ਪਰਹਿ ਨਿਹਾਰੇ ॥੩੨॥
ਘਟ ਲੇ ਗਮਨਹਿਂ ਇਤ ਉਤ ਮਾਂਹਿ।
ਨਭ ਰਸ ਏਕ[1] ਨ ਆਵਹਿ ਜਾਹਿ। [1]ਅਕਾਸ਼ ਇਕ ਰਸ ਹੈ।
ਜੋ ਹੋਵਹਿ ਪੂਰਨ ਸਭਿ ਥਾਨ।
ਤਿਸ ਕੋ ਬਨਹਿ ਨ ਆਵਨਿ ਜਾਨੁ ॥੩੩॥

ਤਥਾ ਬ੍ਰਹਮ ਇਕ ਰਸ ਸਭਿ ਮਾਂਹਿ।
ਸਭਿਹਿ ਪ੍ਰਕਾਸ਼ਹਿ ਲੇਪਹਿ ਨਾਹਿ।
ਸਤ ਚੇਤਨ ਆਨੰਦ ਸਰੂਪ।
ਜੀਵ ਜੀਵ ਪ੍ਰਤਿ ਅਹੈ ਅਨੂਪ[1] ॥੩੪॥

[1]ਭਾਵ ਸਤਚੇਤਨ ਆਨੰਦ, ਜੀਵ ਜੀਵ ਵਿਚ (ਵਜ਼ਾਪਕ) ਹੈ।

ਭੂਤ ਭਵਿੱਖਜ ਸਦਾ ਹੀ ਰਹੈ।
ਸਭਿ ਜੀਵਨ ਮਹਿਂ ਸਤਿ[1] ਇਹੁ ਅਹੈ।

[1]ਭਾਵ ਬ੍ਰਹਮ ਦੀ 'ਸੱਤ' ਰੂਪਤਾ।

ਕ੍ਰਿਯਾ ਕਰਤਿ ਚੇਤਨਤਾ ਜਾਨਿ[1]।

[1]ਜੀਵ ਜੋ ਕ੍ਰਿਯਾ ਕਰਦੇ ਹਨ ਚੇਤਨਤਾ ਜਾਣਕੇ।

ਇਹੁ ਭੀ ਬ੍ਰਹਮ ਰੂਪ ਪਹਿਚਾਨ ॥੩੫॥
ਬਿਸ਼ਿਯਨ ਮਹਿਂ ਆਨੰਦ ਅੱਗਜਾਨੀ।
ਨਿਜਾਨੰਦ ਪ੍ਰਾਪਤਿ ਹੈ ਗਜਾਨੀ।
ਸਭਿ ਕੋ ਭੂਲ ਦੇਹਿ ਧਰਿ ਹੰਤਾ[1]।

[1]ਸਭ ਕੋਈ ਭੁੱਲਕੇ ਦੇਹ ਦੀ ਹੰਗਤਾ ਨੂੰ ਧਾਰਨ ਕਰਦਾ ਹੈ।

ਪੁਨਹਿ ਪਦਾਰਥ ਮਮਤਾਵੰਤਾ[1] ॥੩੬॥

[1]ਫੇਰ ਪਦਾਰਥਾਂ ਵਿਚ ਸਮਤਾਵਾਨ ਹੁੰਦਾ ਹੈ।

ਏ ਸਭਿ ਮਾਯਾ ਕੇਰਿ ਵਿਕਾਰ।
ਜੋ ਭਾਸਤਿ ਹੈਂ ਨਾਨਾਕਾਰ[1]।

[1]ਨਾਨਾਪਨ।

ਨਹੀਂ ਵਾਸਤਵ[1] ਜਾਨਜੋ ਜਾਇ।

[1]ਭਾਵ ਬ੍ਰਹਮ।

ਇਹ ਮਾਯਾ ਕੋ ਰੂਪ ਕਹਾਇ ॥੩੭॥
-ਮੈਂ ਨਹਿਂ ਜਾਨੌਂ- ਕਰਨ ਬਖਾਨ।
ਇਸੈ ਨਾਮ ਮਾਯਾ, ਅਗਜਾਨ।
ਉਭੈ ਸ਼ਕਤਿ ਕੇ ਧਾਰਨਿਹਾਰੀ।
ਇਕ ਆਵਰਨ ਵਿਖੇਪ ਉਚਾਰੀ ॥੩੮॥
ਕਰਹਿ ਸਰੂਪ ਅਛਾਦਨਿ[1] ਜੋਇ।

[1]ਢੱਕ ਲਵੇ।

ਗਜਾਨੀ ਭਨਹਿਂ -ਆਵਰਣ- ਸੋਇ।
ਜਿਹ ਨਾਨੱਤ੍ਵ ਪ੍ਰਤੀਤ ਕਰਾਈ।
ਸੋ ਵਿਸੇਖ, ਜਹਿਂ ਕਹਿਂ ਦ੍ਰਿਸ਼ਟਾਈ ॥੩੯॥
ਉਪਾਦਾਨ[1] ਇਹ ਸਬਿ ਜਗ ਕੇਰੀ।

[1]ਕਾਰਣ, ਜਿਵੇਂ ਘੜੇ ਦਾ ਉਪਾਦਾਨ ਕਾਰਨ ਮਿੱਟੀ ਹੈ, ਭਾਵ ਮਾਯਾ।

ਹੈ ਅਘਟਨ ਘਟਨਾ ਸੁ ਘਨੇਰੀ[1]।

[1]ਮਾਯਾ ਅਣਬਣਤ ਨੂੰ ਬਨਾਉਣ ਵਾਲੀ ਹੈ। (ਅਗਲੇ ਅੰਸੂ ਦੇ ੧੧ ਛੰਦ ਵਿਚ ਅਰਥ ਸਪਸ਼ਟ ਹੈ)।

ਜਥਾ ਰਜੁ ਹੁਇ ਬੱਕ੍ਰ[1] ਪਰੀ ਹੈ।

[1]ਵਿੰਗੀ।

ਕਿਹ ਨਰ ਨਿਸ਼ਚੈ ਸੋ ਨ ਕਰੀ ਹੈ ॥੪੦॥
ਬਿਨ ਜਾਨੇ ਰਜੁ ਤਿਸ ਕਾਲ।

ਲਖ੍ਯੋ -ਸਰਪ ਇਹ ਪਰ੍ਯੋ ਕਰਾਲ-।
ਰਜੁ ਧਿਸ਼ਟਾਨ ਪਾਇ ਅੱਗ੍ਯਾਨ।
ਕਾਰਜ ਕੀਨੋ ਸਰਪੁ ਮਹਾਂਨ[1] ॥੪੧॥

[1]ਅਗ੍ਯਾਨ ਨੇ ਰੱਸੀ ਦੇ ਆਸਰੇ ਨੂੰ ਪਾ ਕੇ ਸਰਪ ਰੂਪੀ ਮਹਾਂਨ ਕਾਰਜ ਕਰ ਦਿੱਤਾ ਹੈ।

ਤਿਮਿ ਮਾਯਾ ਧਿਸ਼ਟਾਨ ਧਰੰਤਿ।
ਬ੍ਰਹਮ ਆਸਰੇ ਬਿਸ਼ੈ ਕਰੰਤਿ[1]।

[1]ਭਾਵ ਅਗ੍ਯਾਨ ਬ੍ਰਹਮ ਦੇ ਹੀ ਆਸਰੇ ਹੈ ਤੇ ਬ੍ਰਹਮ ਨੂੰ ਹੀ ਵਿਸ਼ਾ ਕਰਦਾ ਹੈ।

ਜਥਾ ਤਿਮਰ ਹੁਇ ਕੋਸ਼ਠ[1] ਅੰਤਰ।
ਕੋਠਾ ਆਸ਼੍ਰੈ ਤਾਂਹਿ ਨਿਰੰਤਰ ॥੪੨॥
ਬਿਨ ਕੋਸ਼ਠ ਅੰਧਕਾਰ ਨਹੀਂ ਹੈ।
ਯਾਂ ਤੇ ਆਸ਼੍ਰੈ ਤਾਂਹਿ ਉਹੀ ਹੈ।
ਪੁਨ ਸੋ ਤਿਮਰ ਫੈਲ ਤਹਿਂ ਹੀ ਕੋ।
ਬਿਸ਼ੈ ਕਰਤਿ ਤਿਸ ਕੋਸ਼ਠ ਹੀ ਕੋ ॥੪੩॥
ਛਾਦਿ ਲੇਤਿ ਚਹੂੰ ਓਰਨ ਮਾਂਹਿ।
ਜਿਸ ਤੇ ਦ੍ਰਿਸ਼ਟਿ ਪਰਤਿ ਹੈ ਨਾਂਹਿ।
ਤਥਾ ਬ੍ਰਹਮ ਕੋ ਮਾਯਾ ਜਾਨਿ।
ਆਸ਼੍ਰੈ ਬਿਸ਼ੈ ਕਰਤਿ ਬੁਧਿਵਾਨ ॥੪੪॥
ਜਬਿ ਅੱਗ੍ਯਾਨ ਸਕਾਰਜ ਸਾਰੇ[†]।

[1]ਕੋਠੇ।

[†]ਭਾਵ ਇਹ ਹੈ ਕਿ ਅਗ੍ਯਾਨ ਦਾ ਕਾਰਯ ਪ੍ਰਪੰਚ ਹੈ ਸੋ ਅੱਗ੍ਯਾਨ ਤੇ ਉਸਦਾ ਕਾਰਯ ਪ੍ਰਪੰਚ ਭਰਮ ਕਰਕੇ ਹੈ। ਜਦੋਂ ਸ੍ਵੈ ਸ੍ਵਰੂਪ ਦੇ ਤੱਕਿਆਂ ਭ੍ਰਮ ਦੂਰ ਹੋ ਗਿਆ ਤਾਂ ਅਗ੍ਯਾਨ ਤੇ ਉਸਦਾ ਕਾਰਯ ਪ੍ਰਪੰਚ ਕਲਪਤਿ ਸੀ ਉਹ ਅਧਿਸ਼ਟਾਨ ਰੂਪ ਹੀ ਹੋ ਗਿਆ, ਪਿੱਛੇ ਰੱਸੀ ਤੇ ਸੱਪ ਦਾ ਦ੍ਰਿਸ਼ਟਾਂਤ ਦੇ ਕੇ ਕਿਹਾ ਹੈ ਕਿ ਕਲਪਤਿ ਵਸਤੂ ਆਪਣੇ ਅਧਿਸ਼੍ਟਾਨ ਤੋਂ ਜੁਦਾ ਨਹੀਂ ਹੈ ਅਗੇ ਹੋਰ ਸਪਸ਼ਟ ਕਰਨਗੇ।

ਭ੍ਰਮ ਛੁਟ ਜਾਇ ਸਰੂਪ ਨਿਹਾਰੇ।
ਪਰਮ ਤੱਤ ਕੋ ਮਤਿ ਕਰਿ ਜਾਨਾ[1]।
ਏਕੰਕਾਰ ਮਹਤ ਮਹੀਯਾਨਾ[1] ॥੪੫॥
ਏਕ ਆਤਮਾ ਬ੍ਰਹਮ ਅਨਸ੍ਵ[1] ਹੈ।
ਸਦਾ ਅਨਾਦੀ ਜੋ ਇਕ ਰਸੁ ਹੈ।
ਆਇ ਨ ਜਾਇ ਕਿਤਹੁ ਤੇ ਕੋਈ।
ਬ੍ਯਾਪਕ ਸਰਬ ਗਗਨ ਸਮ ਸੋਈ ॥੪੬॥
ਅੱਦ੍ਵੈ ਅਨੰਦਾਤਮ ਸਭਿ ਥਾਨ।
ਨਿਹਕਲ, ਅੱਕ੍ਰੈ, ਅਜੈ[1] ਮਹਾਂਨ।
ਗੁਰ ਪੂਰਨ ਸੋਂ ਮਿਲਿ ਹੈ ਜਬੈ।
ਹਉਮੈ ਮਲ ਨਿਰਵਾਰਹਿ ਸਬੈ ॥੪੭॥

[1]ਬੁੱਧੀ ਕਰਕੇ ਜਾਣਿਆਂ।

[1]ਬੜਿਆਂ ਤੋਂ ਬੜਾ।

[1]ਨਾਸ਼ ਰਹਤ ਹੈ।

[1]ਕਲਪਨਾ ਰਹਤ, ਕ੍ਰਿਆ ਰਹਤ ਤੇ ਅਜਨਮਾ।

ਸਭਿਹਿਨਿ ਤੇ ਉਤਕ੍ਰਿਸ਼ਟ[1] ਜੁ ਗਤਿ ਹੈ। [1]ਉਚੀ।
ਸੋ ਪ੍ਰਾਪਤਿ ਹੁਇ ਆਨੰਦ ਸਤਿ ਹੈ।
ਪੁਨਰਾਵਰਤਿ[1] ਨਹੀਂ ਜਿਤ ਹੋਇ। [1]ਪੁਨਰ+ਆਵਰਤ = ਮੁੜਕੇ ਆਉਣਾ (ਸੰਸਾਰ ਵਿਚ)।
ਅੰਮ੍ਰਿਤ ਰੂਪ ਏਕ ਰਸੁ ਸੋਇ' ॥੪੮॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਜੋਗੀ' ਪ੍ਰਸੰਗ ਬਰਨਨੰ ਨਾਮ ਪੰਚਤ੍ਰਿੰਸਤੀ ਅੰਸੂ ॥੩੫॥

## ੩੬. [ਜੋਗੀ ਨੂੰ ਉਪਦੇਸ਼ ਦੇ ਮੁਕਤ ਕੀਤਾ]

੩੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੩੭

ਦੋਹਰਾ:

ਸੁਨਿ ਜੋਗੀ ਬਿਸਮੈ ਭਯੋ, ਬਾਨੀ ਸੁਧਾ ਸਮਾਨ।
ਪੁਨਹਿ ਪ੍ਰਸ਼ਨ ਕੀਨਸਿ[1] ਭਲੇ, ਨਿਰਨੈ ਕਰਨ ਮਹਾਂਨ ॥੧॥

ਚੌਪਈ:

'ਕੌਨ ਬਾਦ ਕਰਿ ਬ੍ਰਹਮ ਸਿੱਧ ਕਿਯ?
ਜਿਸ ਤੇ ਸਰਬ ਪ੍ਰਪੰਚ ਦ੍ਰਿਸ਼ਟਿ ਥਿਯ।
ਕੰਚਨ ਭੂਖਨ ਕੋ ਦ੍ਰਿਸ਼ਟਾਂਤਿ।
ਵਾਦ ਪ੍ਰਣਾਮ[1] ਭਯੋ ਵੱਖਜਾਤ ॥੨॥
ਹੇਮੁ ਪ੍ਰਣਾਮਜੋ ਨਿਜ ਅਕਾਰ[1]।
ਕੰਕਨ ਕੁੰਡਲਾਦਿ ਲੰਕਾਰ[1]।
ਬ੍ਰਹਮ ਪ੍ਰਣੰਮ[1]† ਹੋਤਿ ਭਾ ਤੈਸੇ‡।
ਜਗਤ ਚਰਾਚਰ ਉਪਜਜੋ ਐਸੇ ॥੩॥
ਜਿਸ ਮਾਯਾ ਕੇ ਅਪੁ ਬਤਾਵੌਂ।
ਸੋ ਝੂਠੀ ਕੈ ਸਾਚ ਜਨਾਵੌਂ।
ਬ੍ਰਹਮ ਸਰੂਪ ਬਿਲੋਕਜੋ ਕੈਸੇ।
-ਸੂਖਮ ਤੇ ਸੂਖਮ- ਕਹਿ ਐਸੇ[1]' ॥੪॥
ਮਹਾਂ ਪੁਰਖ ਜੋਗੀ ਤੇ ਸੁਨਿ ਕੈ।
ਉੱਤਰ ਦੀਨਸਿ ਸਤਿਗੁਰੁ ਗੁਨਿ ਕੈ[1]।
'ਵਿਵਰਤ ਵਾਦਿ[1] ਇਹੁ ਹਮ ਨੇ ਕਹਜੋ।
ਦ੍ਰਿਸ਼ਜ ਪ੍ਰਪੰਚ[1] ਬ੍ਰਹਮੁ ਤੇ ਲਹਜੋ ॥੫॥
ਜਥਾ ਰਜੁ ਤੇ ਸ੍ਰਪ† ਉਪਜੰਤਾ।
ਭੈ ਆਦਿਕ ਤੇ ਕੰਪ ਉਠੰਤਾ।
ਤੈਸੇ ਬ੍ਰਹਮ ਤੇ ਜਗ ਇਹੁ ਦੀਖਾ।
ਹਰਖ ਸ਼ੋਕ ਦੇ ਤਿਸੇ ਸਰੀਖ਼ਾ ॥੬॥
ਬਿਨਾਂ ਗਜਾਨ ਤੇ ਮਿਟੇ ਜੁ ਨਾਂਹੀ।
ਸਦਾ ਸਸ਼ੰਕਤਿ[1] ਦੁਖ ਸੁਖ ਮਾਂਹੀ।

[1]ਉਸਨੇ ਪ੍ਰਸ਼ਨ ਕੀਤਾ।
[1]ਪ੍ਰਣਾਮਵਾਦ = ਰੂਪ ਬਦਲਨ ਵਾਲਾ।
[1]ਸੋਨੇ ਨੇ ਬਦਲਿਆ ਆਪਣਾ ਰੂਪ।
[1]ਗਹਿਣਿਆਂ ਵਿਚ।
[1]ਬਦਲਣ ਵਾਲਾ। †ਪਾ:-ਪ੍ਰਣਾਮ। ‡ਪਾ:-ਜੈਸੇ। ਐਸੇ।
[1]ਐਸੇ ਕਹਿੰਦੇ ਹਨ ਕਿ ਸੂਖਮ ਤੇ ਸੂਖਮ ਹੈ ਬ੍ਰਹਮ।
[1]ਵਿਚਾਰਕੇ।
[1]ਅਸਾਂ ਇਹ ਵਿਵਰਤ ਵਾਦ ਕਿਹਾ ਹੈ, ਅਰਥਾਤ ਬ੍ਰਹਮ ਸੱਤ ਹੈ, ਉਸ ਤੋਂ ਜਗਤ ਮਾਯਾ ਕਰਕੇ ਭਾਸਦਾ ਹੈ ਤੇ ਗਜਾਨ ਨਾਲ ਬ੍ਰਹਮ ਬਿਨਾਂ ਹੋਰ ਕੁਛ ਨਹੀਂ ਭਾਸਦਾ, ਜੈਸੇ ਰਸੀ ਤੋਂ ਸੱਪ।
[1]ਭਾਵ-ਦਿੱਸਦਾ ਜਗਤ।
†ਪਾ:-ਅਹਿ।
[1]ਸਹਤ ਸ਼ੰਕਾ ਦੇ।

ਜਨਮ ਅਨੇਕਨ ਮਹਿਂ ਬਿਰਮਾਵਤਿ[1]।
[1]ਭਰਮਦਾ ਹੈ।
ਊਚੈ ਨੀਚੈ ਬਹੁਤ[†] ਭ੍ਰਮਾਵਤਿ ॥੭॥
[†]ਪਾ:-ਜੋਨਿ, ਬਹੁਰ।
ਵਾਦ ਪ੍ਰਣਾਮ ਅਪਰ ਬਿਧਿ ਮਾਨੋ।
ਰੂਪ ਦੂਧ ਤੇ ਦਧਿ ਹੁਇ ਜਾਨੋ[1]।
[1]ਦੁੱਧ ਤੋਂ ਦਹੀਂ ਹੋ ਜਾਣਾ ਪ੍ਰਣਾਮਵਾਦ ਹੈ।
ਦਧਿ ਤੇ ਬਹੁਰ ਦੁਗਧ ਹੁਇ ਨਾਂਹਿ।
ਪੂਰਬ ਰੂਪ ਨਾਸ ਭਾ ਤਾਂਹਿ ॥੮॥
ਹਾਟਕ[1] ਹੋਇ ਨ ਐਸੀ ਭਾਂਤਿ।
[1]ਸੋਨਾ।
ਭੂਖਨ ਮਹਿਂ ਸਰੂਪ ਦਰਸਾਤ[1]।
[1]ਦੇਖੀਦਾ ਹੈ, ਦਿਸਦਾ ਹੈ।
ਬਿਨਸੇ ਅਲੰਕਾਰ ਆਕਾਰ।
ਪੂਰਬ ਰੂਪ ਹੇਮ ਲੇ ਧਾਰਿ[1] ॥੯॥
[1]ਸੋਨਾ ਧਾਰ ਲੈਂਦਾ ਹੈ।
ਮਾਯਾ ਕਰਿ ਬ੍ਰਹਮ ਤੇ ਜਗ ਭਾਸਾ।
ਜਿਮ ਬਾਜੀਗਰ ਕੇਰ ਤਮਾਸ਼ਾ।
ਹੋਹਿ ਬਿਨਾਸ਼ ਜਬੈ ਅੱਗਜਾਨ।
ਨਹਿਂ ਪੁਨ ਰਹੈ ਬ੍ਰਹਮ ਬਿਨੁ ਆਨ ॥੧੦॥
ਨਹਿਂ ਅਸੱਤਜ ਨਹਿਂ ਸੱਤਜ ਸੁ ਮਾਯਾ।
ਸੱਤਜਾਸੱਤਜ ਭੀ ਨਹਿਂ ਬਨਿ ਆਯਾ।
ਲਖਹੁ ਅਨਰ ਬਚਨੀ ਇਹੁ ਯਾਂ ਤੇ।
ਕਿਹ ਬਿਧਿ ਕਹਿਬੇ ਜਾਹਿ ਨ[1] ਕਾ ਤੇ ॥੧੧॥
[1]ਕਹੀ ਨਹੀਂ ਜਾਂਦੀ।
ਹੈ ਅਨਾਦਿ ਜਿਸੁ ਆਦਿ ਨ ਮਾਨ[1]।
[1]ਉਤਪਤੀ ਨਹੀਂ ਜਾਣੀ ਜਾਂਦੀ।
ਅੰਤ ਪਾਇ ਉਪਜੇ ਜਬਿ ਗਜਾਨ।
ਸਤਿਗੁਰ ਕੇ ਸੁਨਿਬੈ ਉਪਦੇਸ਼ੁ।
ਹਤਹਿ ਅਬਿੱਦਜਾ[1] ਸਹਤ ਕਲੇਸ਼ ॥੧੨॥
[1]ਮਰ ਜਾਂਦੀ ਹੈ ਅਵਿੱਦਜਾ।
ਬ੍ਰਹਮ ਆਤਮਾ ਪੂਰਨ ਜੋਇ।
ਬਿਸ਼ੈ ਨ ਕਿਸੁ ਇੰਦ੍ਰੇ ਕਬਿ ਹੋਇ[1]।
[1]ਕਦੇ ਕਿਸੇ ਇੰਦ੍ਰੇ ਦਾ ਵਿਸ਼ਾ ਨਹੀਂ ਹੁੰਦਾ।
ਦਿਖਿਯ ਨ ਆਂਖਨਿ, ਸੁਨਿਯ ਨ ਕਾਨੀ।
ਰਿਦੈ ਲਖਹਿ ਪ੍ਰੱਗਜਾ ਤੇ[1] ਗਜਾਨੀ ॥੧੩॥
[1]ਬੁੱਧੀ ਨਾਲ।
ਇੰਦ੍ਰੇ ਬਿਸ਼ੈ ਨ ਕਰਿ ਜਿਨ ਮਨ ਕੋ।
ਬਿਸ਼ੈ ਕਰਤਿ ਮਨ ਇਨ ਸਭਿਹਿਨਿ ਕੋ।

ਤਿਮ ਮਨੁ ਬਿਸ਼ੈ ਬ੍ਰਹਮ ਨਹਿਂ ਹੋਇ[1]। [1]ਤਿਵੇਂ ਮਨ ਦਾ ਵਿਸ਼ਾ ਬ੍ਰਹਮ ਨਹੀਂ ਹੈ।
ਸਭਿਹਿਨਿ ਕੋ ਸੱਤਾ ਦੇ ਸੋਇ ॥੧੪॥
ਸਭਿਨਿ ਅਧਾਰ ਭੂਤ[1] ਇਕ ਅਹੈ। [1]ਆਸ਼੍ਰਾ ਰੂਪ।
ਨਾਨਾ ਨਸਹਿ ਨੀਕ ਜੇ ਲਹੈ[1]। [1]ਦ੍ਵੈਤ ਨਾਸ਼ ਹੁੰਦੀ ਹੈ ਜੇ ਚੰਗੀ ਤਰ੍ਹਾਂ ਜਾਚ ਲਵੇ (ਬ੍ਰਹਮ ਨੂੰ)।
ਸੂਖਮ ਤੇ ਅਤਿ ਸੂਖਮ ਜਾਨ।
ਕਹਿਯਤਿ ਮਹਾਂ ਮਹਿਦ ਮਹੀਆਨ ॥੧੫॥
ਸੂਰਜ ਆਦਿ ਪ੍ਰਕਾਸ਼ਤਿ ਜੇਈ[1]। [1]ਭਾਵ ਸੂਰਜ ਆਦਿ ਨੂੰ ਬ੍ਰਹਮ ਜੋਤ ਪ੍ਰਕਾਸ਼ਦੀ ਹੈ।
ਤਿਸ ਕੀ ਜੋਤਿ ਪ੍ਰਕਾਸ਼ਹਿ ਏਈ।
ਕਾਰਣ ਭੂਤ[1] ਸਕਲ ਕੋ ਏਕ। [1]ਕਾਰਣ ਰੂਪ।
ਹੁਇ ਪ੍ਰਾਪਤਿ ਉਰ ਕਰਤਿ ਬਿਬੇਕ ॥੨੬॥
ਗਗਨ ਰੂਪ ਪਸਰਯੋ ਸਭਿ ਮਾਂਹਿ।
ਨਿਤ ਕੂਟੱਸਥ[1] ਨ ਆਵਹਿ ਜਾਹਿ। [1]ਸਦਾ ਸਥਿਰ ਇਕ ਰੂਪ।
ਤਿਸ ਮਹਿਂ ਥਿਰਤਾ ਮਨ ਕੀ ਪਾਵੈ।
ਸੋ ਜਨੁ ਅੰਮ੍ਰਿਤਮਯ ਹੁਇ ਜਾਵੈ ॥੧੭॥
ਜਿਨਹੁ ਬ੍ਰਹਮ ਮਯ[1] ਜਗਤ ਪਛਾਤਾ। [1]ਬ੍ਰਹਮ ਰੂਪ।
ਤਜਿ ਨਾਨੱਤ੍ਵ ਅਨੰਦ ਇਕ ਮਾਤਾ।
ਕਹੀਅਤਿ ਜੀਵਨ ਮੁਕਤ ਸੁ ਪ੍ਰਾਨੀ।
ਮੂਲ ਕਲੇਸ਼ ਅਵਿੱਦਯਾ ਹਾਨੀ[1] ॥੧੮॥ [1]ਕਲੇਸ਼ਾਂ ਦੀ ਮੂਲ ਅਵਿੱਦਯਾ ਨਾਸ਼ ਕੀਤੀ।
ਜਹਾਂ ਹੋਹਿ ਤਹਿਂ ਦੇਹ ਬਿਨਾਸਾ।
ਥਲ ਅਪਵਿੱਤ੍ਰ ਕਿ ਤੀਰਥਿ ਪਾਸਾ।
ਤਹਾਂ ਅਨੰਦ ਮੈਂ ਲਯਤਾ[†] ਪਾਇ। [†]ਪਾ:-ਲੈਤਾ।
ਜਨਮੁ ਮਰਨ ਨਹਿਂ ਆਇ ਨ ਜਾਇ ॥੧੯॥
ਰਹਹੁ ਦੇਹ ਕੈਧੋਂ ਬਿਨਸਾਇ[1]। [1]ਯਾ ਨਾਸ਼ ਹੋ ਜਾਵੇ।
ਨਹਿਂ ਸੋਚਹਿ ਉਰ ਇਕਰਸੁ ਭਾਇ।
ਅਗਨਿ ਸਿੰਧੁ ਕੇ ਤਟ ਪਰ ਹੋਇ।
ਸਗਲੀ ਦ੍ਵੈਤ ਜਿਨਹੁਂ ਨੇ ਖੋਇ[1] ॥੨੦॥ [1]ਅਗਨ ਸਾਗਰ ਦੇ ਕਿਨਾਰੇ ਭਾਵ ਸੰਸਾਰ ਵਿਚ ਹੋਕੇ ਜਿਨ੍ਹਾਂ ਨੇ ਸਾਰੀ ਦ੍ਵੈਤ ਖੋ ਦਿੱਤੀ ਹੈ।
ਇਮੁ ਕਹਿ ਕ੍ਰਿਪਾ ਦ੍ਰਿਸ਼ਟਿ ਗੁਰ ਹੇਰੀ[†]।

†ਜੋਗੀ ਪ੍ਰਾਣਾਯਾਮੀ ਤੇ ਵਿਦਵਾਨ ਹੈਸੀ, ਪ੍ਰੰਤੂ 'ਜੀਅਦਾਨ' ਨੂੰ ਪ੍ਰਾਪਤ ਨਹੀਂ ਸੀ, ਜੀਅਦਾਨ 'ਪ੍ਰਸਾਦਿ' ਦੀ ਵਸਤੂ ਹੈ। ਇਸੇ ਪ੍ਰਸਾਦਿ ਦੀ ਭਾਲ ਸੀ ਜੋ ਉਸਦੇ ਗੁਰੂ ਨੇ ਦਸਿਆ ਸੀ ਕਿ ਕਲਜੁਗ ਦੇ ਅਵਿਤਾਰ ਸ਼੍ਰੀ ਗੁਰੂ ਅਰਜਨ ਦੇਵ ਤੋਂ ਤੈਨੂੰ ਪ੍ਰਾਪਤ ਹੋ ਸਕਦਾ ਹੈ। ਇਸ ਮਨੋਰਥ ਲਈ ਓਹ ਸ੍ਵਾਸ ਚੜ੍ਹਾਕੇ ਬੈਠ ਗਿਆ ਸੀ। ਜੋਗੀ ਦੀ ਕੱਲਜਾਨ ਉਪਰਲੇ ਕਹੇ ਉਪਦੇਸ਼ ਮਾਤ੍ਰ ਨੇ ਨਹੀਂ ਕੀਤੀ, ਪਰੰਤੂ ਜਦ 'ਪ੍ਰਸਾਦਿ' ਹੋਇਆ, ਜੋ ਇਸ ਤੁਕ ਵਿਚ ਨਿਰੂਪਣ ਹੋਯਾ ਹੈ, ਤਦ ਉਸਦੀ ਕੱਲਜਾਣ ਹੋਈ। ਚੁੜਾਲਾ ਦੇ ਪ੍ਰਸੰਗ ਯੋਗ ਵਸ਼ਿਸ਼ਟ ਵਿਚ ਵੀ 'ਪ੍ਰਸਾਦਿ' ਦਾ ਇਸ਼ਾਰਾ ਹੈ।

ਕਰੀ ਬਿਨਾਸ਼ ਮੋਹੁ ਕੀ ਬੇਰੀ।
ਸੁੱਧ ਗਜਾਨ ਜੋਗੀ ਉਰ ਜਾਗਾ।
ਜਨਮਾਦਿਕ ਮਦ ਪੀਵਤਿ ਤਜਾਗਾ[1] ॥੨੧॥

[1]ਜਨਮ ਆਦਿਕ ਦੇ ਹੰਕਾਰ (ਰੂਪੀ ਨਸ਼ੇ ਦਾ) ਪੀਣਾ ਛੱਡ ਦਿੱਤਾ।

ਗੁਰੂ ਬਾਕ ਕੋ ਲਖਜੋ ਪ੍ਰਤਾਪਾ।
ਜਿਸ ਕੇ ਸੁਨਤਿ ਮੋਹੁ ਸਭਿ ਖਾਪਾ।
ਨੰਮ੍ਰ ਭਯੋ ਚਰਨਨ ਸਿਰ ਧਰਜੋ।
ਅਪਨੋ ਗਜਾਨ ਨਿਵੇਦਨ ਕਰਜੋ ॥੨੨॥
'ਅਬਿ ਮੋ ਕਹੁ ਨਿਸ਼ਚਾ ਦ੍ਰਿੜ੍ਹ ਭਯੋ।
ਹੁਤੋ ਜਾਨਿਬੋ[1] ਜਾਨਿ ਸੁ ਲਯੋ।

[1]ਜੋ ਜਾਨਣੇ ਯੋਗ ਸੀ।

ਤੁਮ ਕਰੁਨਾ ਤੇ ਸੰਸੈ ਨਾਸ਼ੇ।
ਪ੍ਰਾਪਤਿ ਚੇਤਨ ਆਨੰਦ ਰਾਸੇ ॥੨੩॥
ਅਬਿ ਸ਼ਰੀਰ ਮੈਂ ਤਜਾਗਨ ਕਰਿ ਹੌਂ[1]।

[1]ਮੈਂ) ਵਿਚਾਰਦਾ ਹਾਂ ਕਿ (ਹੁਣ) ਜੀਉਂਦੇ ਰਹਿਣ ਦਾ ਕੋਈ ਕਾਜ (ਬਾਕੀ) ਨਹੀਂ (ਮੇਰਾ)।

ਜਿਯਤਿ ਰਹੌਂ ਨਹਿੰ ਕਾਜ ਬਿਚਰਿ ਹੌਂ।
ਜੋ ਤਰਤੱਬ ਸੁ ਮੈਂ ਕਰਿ ਲੀਨਸਿ।
ਤੁਮਨੇ ਪੂਰ ਕਾਮਨਾ ਕੀਨਸਿ' ॥੨੪॥
ਸੁਨਿ ਸ਼੍ਰੀ ਗੁਰ ਨੇ ਬਹੁ ਸਨਮਾਨਾ।
'ਧੰਨ ਧੰਨ ਤੁਮ ਬਡ ਬੁਧਿਵਾਨਾ।
ਦਰਸ਼ਨ ਦੇਹੁ ਰਹਹੁ ਹਿਤ ਕਰੀਏ।
ਨਾਨਾ ਜਗ ਮਹਿੰ ਏਕ ਨਿਹਰੀਏ ॥੨੫॥
ਲੋਕਨ ਪਰ ਉਪਕਾਰ ਤੁਮਾਰਾ।
ਦੇਖਤਿ ਪਾਪਨਿ ਹਰਹਿੰ ਬਿਕਾਰਾ।
ਪਰਹਿ ਸੁਮਗ ਪ੍ਰਾਪਤਿ ਕੱਲਜਾਨਾ।
ਜੀਵ ਮਲੀਨ ਪੂਤ[1] ਹੁਇ ਨਾਨਾ' ॥੨੬॥

[1]ਪਵਿੱਤ੍ਰ।

ਸੁਨਿ ਸਤਿਗੁਰ ਤੇ ਮ੍ਰਿਦੁਲ ਸੁਹਾਏ।
ਪੁਨ ਜੋਗੀ ਨੇ ਬਾਕ ਸੁਣਾਏ।
'ਨਰਨਿ ਉਧਾਰਨ ਤੁਮਰੇ ਹੱਥ।
ਅਪਰ ਕਿਸੂ ਮਹਿੰ ਨਹਿੰ ਸਮਰੱਥ

॥੨੭॥
ਇਸ ਹਿਤ ਰਾਵਰ ਨੇ ਤਨ ਧਾਰਯੋ।
ਸੱਤਜ ਨਾਮ ਸਿਮਰਨ ਬਿਸਤਾਰਯੋ।
ਇਮੁ ਸਭਿ ਜਗ ਕੋ ਭਾਰ ਜਿ ਧਰਨੋ[1]।
ਤੁਮ ਬਿਨ ਅਪਰ ਕੌਨ ਇਮੁ ਕਰਨੋ
॥੨੮॥
ਮੁਝ ਕੋ ਆਇਸੁ ਦੇਹੁ ਸਮਾਵੌਂ।
ਰਹਿਬੇ ਕੋ ਨ ਸੰਕਲਪ ਉਠਾਵੌਂ।
ਅਬਹਿ ਕ੍ਰਿਪਾ ਇਸ ਬਿਧਿ ਕੀ ਕਰੋ।
ਜਿਸੁ ਤੇ ਆਪਨਿ ਤਨ ਪਰਹਰੋਂ' ॥੨੯॥
ਦ੍ਰਿਢ ਨਿਸ਼ਚਾ ਜੋਗੀ ਕੋ ਜਾਨਾ।
ਸ਼੍ਰੀ ਅਰਜਨੁ ਬਿਗਸੰਤਿ ਬਖਾਨਾ।
'ਕਰੋ ਜਥਾ ਅਭਿਲਾਖ ਤੁਮਾਰੀ।
ਜਿਮੁ ਉਚਰਹੁ ਤਿਮ ਹਮ ਅਨੁਸਾਰੀ'
॥੩੦॥
ਪੁਨ ਬੁੱਢੇ ਮੋਂ ਗੁਰੂ ਬਖਾਨੀ।
'ਜਿਮ ਇਹੁ ਜੋਗੀ ਭਾਖੈ ਬਾਨੀ।
ਤਿਮ ਤੁਮ ਸੰਗ ਹੋਇ ਕਰਿ ਕਰੀਏ।
ਪੁਰਸ਼ੋਤਮ[1] ਆਇਸੁ ਅਨੁਸਰੀਏ'
॥੩੧॥
ਹੁਕਮ ਪਾਇ ਸਤਿਗੁਰ ਕੋ ਖਲੇ।
ਅਵਲੋਕਹਿਂ ਲਖਿ ਪਾਵਨ ਭਲੇ।
ਹੁਤੇ ਜਿ ਲੋਕ ਫਿਰਤਿ ਚਹੁ ਪਾਸੇ।
ਗਮਨਤਿ ਭਏ ਮਿਲੇ ਨਰ ਰਾਸੇ ॥੩੨॥
'ਨਿਕਸਯੋ ਜੋਗੀ' ਸੁਨਿ ਸੁਨਿ ਧਾਏ।
ਕਰਯੋ ਬਿਲੋਕਨ ਮਨ ਬਿਸਮਾਏ[1]।
ਚਿਰੰਕਾਲ ਕੀ ਆਰਬਲਾ ਜਿਹ।
ਅਚਰਜ ਇਸ ਜੁਗ ਮਹਿਂ ਦੇਖਹਿਂ ਤਿਹ
॥੩੩॥
ਧਾਇ ਧਾਇ ਹਰਖਹਿਂ ਬਿਸਮਾਵਹਿਂ।
ਅਪਰ ਅਪਰ ਸੋ ਕਰਹਿਂ ਬੁਝਾਵਹਿਂ[1]।
'ਪੂਰਬਲੇ ਜੁਗੁ ਕੋ ਤਨੁ ਇਹੁ ਹੈ।

[1]ਧਾਰਨ ਕਰਨਾ।

[1]ਭਾਵ ਜੋਗੀ ਦੀ।

[1]ਅਚਰਜ ਹੋਕੇ।

[1]ਭਾਵ ਹੋਰ ਹੋਰ ਨੂੰ (ਖਬਰ) ਕਰਦੇ ਹਨ।

ਦੀਰਘਤਾ ਸਭਿ ਅੰਗਨਿ ਲਹਿ ਹੈ
॥੩੪॥
ਪਰਮ ਬ੍ਰਿੱਧ ਮੁਖ ਬਰਨ ਦਿਪਾਵਤਿ।
ਸੇਤ ਸਮੱਸ਼੍ਰੂ[1] ਕੇਸ ਸੁਹਾਵਤਿ[†]।'

[1]ਚਿੱਟਾ ਦਾੜ੍ਹਾ।

[†]ਸਿੱਧ ਹੋਇਆ ਕਿ ਪੁਰਾਣੇ ਜੁਗਾਂ ਦੇ ਲੋਕੀਂ ਕੇਸਾਂ ਦਾੜ੍ਹੇ ਸਮੇਤ ਹੁੰਦੇ ਸਨ, ਦੂਸਰੇ ਪ੍ਰਾਣ ਚੜ੍ਹਾਕੇ ਦਸਮ ਦੁਆਰ ਵਿਚ ਕਿਤੇ ਪਏ ਰਹਿਣਾ ਯਾ ਮੱਠ ਵਿਚ ਦੱਬੇ ਰਹਿਣਾ ਅਚਰਜ ਬਾਤ ਨਹੀਂ ਹੈ, ਮਹਾਰਾਜਾ ਰਣਜੀਤ ਸਿੰਘ ਜੀ ਦੇ ਦਰਬਾਰ ਇਕ ਐਸਾ ਜੋਗੀ ਆਯਾ ਸੀ, ਜੋ ਇਕ ਵੱਡੇ ਮੱਟ ਵਿਚ ਬੰਦ ਕਰਕੇ ੪੦ ਦਿਨ ਜ਼ਿਮੀਂ ਵਿਚ ਦਬਿਆ ਰਿਹਾ ਸੀ, ਉੱਪਰ ਪਹਿਰੇ ਲੱਗੇ ਰਹੇ ਸਨ। ਯੁਰਪੀਨ ਤੇ ਦੇਸੀ ਦੇਖਣਹਾਰ ਮੌਜੂਦ ਸਨ। ੪੦ ਦਿਨਾਂ ਬਾਦ ਕੱਢਿਆ ਤੇ ਮਾਲਸ਼ਾਂ ਆਦਿਕ ਨਾਲ ਹੋਸ਼ ਵਿਚ ਆ ਗਿਆ। ਅੱਜਕਲ ਵੀ ਐਸੇ ਕਰਤਬ ਕਰਕੇ ਕਿਤੇ ਕਿਤੇ ਕੋਈ ਦੱਸਦਾ ਹੈ।

ਨਿਕਸ ਵਹਿਰ ਸਭਿ ਮੈਂ ਥਿਰ ਹੋਵਾ।
ਦੇਖੇ ਜੋਗੀ ਸਭਿਨਿ ਖਰੋਵਾ ॥੩੫॥
ਕਹਿਂ 'ਇਹੁ ਥਾਨ ਪੁਨੀਤ ਮਹਾਂਨਾ।
ਜੋ ਸੇਵੈਂ ਨਰ ਆਨ ਸੁਜਾਨਾ।
ਸ਼ਰਧਾ ਧਰੈਂ ਬੰਦਨਾ ਠਾਨਿ।
ਸੱਤਨਾਮ ਸਿਮਰਹਿਂ ਗੁਨ ਗਾਨ ॥੩੬॥
ਇਸ ਥਲ ਕੀਜਹਿ ਤਾਲ ਬਿਸਾਲਾ[†]।

[†]ਸੰਤੋਖਸਰ ਇਸੇ ਤਾਲ ਦਾ ਨਾਮ ਹੈ।

ਮੱਜਤਿ ਤਜਾਗਹਿਂ ਪਾਪ ਕਰਾਲਾ।
ਨਾਸਤਿ ਹ੍ਵੈਂ ਸਭਿ ਮਨ ਕੇ ਦੋਸ਼।
ਪ੍ਰਾਪਤ ਹੋਵੈ ਤਿਹ ਸੰਤੋਸ਼' ॥੩੭॥
ਨੰਮ੍ਰ ਥਾਨ ਪੁਨ ਕਹਿ ਖਨਵਾਯੋ।
ਬੈਠਿ ਬੀਚ ਸਭਿ ਪੌਨ ਚੜ੍ਹਾਯੋ।
ਦਸਮੇ ਦ੍ਵਾਰ ਜੋਰ ਕੇ ਪਾਵਾ।
ਬ੍ਰਹਮ ਰੰਧਰ[1] ਕੋ ਫੋਰਿ ਕਰਾਵਾ ॥੩੮॥

[1]ਦਸਮ ਦੁਆਰ ਯਾ ਸਿਰ ਦੀ ਚੋਟੀ ਵਿਚ ਇਕ ਗੁਪਤ ਜੇਹਾ ਰਾਹ ਜਿਸਨੂੰ ਫੋੜਕੇ ਯੋਗੀ ਅਪਨੀ ਰੂਹ ਕਢਦੇ ਹਨ।

ਤਬਿ ਸਭਿ ਲੋਕਨ ਫਲ ਬਸਾਏ[1]।

[1]ਵਰਖਾਏ।

'ਜੈ ਜੈ' ਮੁਖ ਤੇ ਬਾਕ ਸੁਨਾਏ।
ਸਰਬ ਪ੍ਰਕਾਰ ਬੰਦਨਾ ਕਰੈਂ।
ਹੇਰਿ ਹੇਰਿ ਅਚਰਜ ਕੋ ਧਰੈਂ ॥੩੯॥
ਬਹੁਰੋ ਸਭਿਨਿ ਮ੍ਰਿੱਤਕਾ ਪਾਈ।
ਜੋਗੀ ਕਰਜੋ ਅਲੋਪ ਤਿਥਾਈਂ।
ਬਿਸਮਤਿ ਹੋਇ ਸਕਲ ਹਟਿ ਆਏ।
ਮਿਲਹਿਂ ਪਰਸਪਰ ਕਹਤਿ ਸੁਨਾਏ
॥੪੦॥

'ਚਿਰੰਕਾਲ ਆਰਬਲਾ ਜਾਂਹੀ।
ਮੁਖ ਪਰ ਦਿਪਤਿ ਜੋਤਿ ਬਹੁ ਤਾਂਹੀ।
ਧੰਨ ਪੁਰਖ ਐਸੇ ਜਗ ਮਾਂਹੀ।
ਮਨੁ ਬਿਕਾਰ ਜਿਨ ਪਰਸਜੋ ਨਾਂਹੀ'
॥੪੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਜੋਗੀ ਕੋ ਪ੍ਰਸੰਗ' ਬਰਨਨੰ ਨਾਮ ਖਸ਼ਟਤ੍ਰਿੰਸਤੀ ਅੰਸੂ ॥੩੬॥

## ੩੭. [ਪਿੰਗਲੇ ਦਾ ਪ੍ਰਸੰਗ]

੩੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੩੮

ਦੋਹਰਾ:

ਇਮ ਜੋਗੀ ਤਪਸੀ ਮਹਦ, ਭਯੋ ਬ੍ਰਿਤੰਤ ਬਿਸਾਲ।
ਸੁਨਿ ਪਿਖਿ ਨਰ ਨਾਰੀ ਤਹਾਂ, ਅਚਰਜ ਭੇ ਤਿਸੁ ਕਾਲ ॥੧॥

ਚੌਪਈ:

ਇਤਨੇ ਬਿਖੈ ਝਗਰਤੇ ਤਹਾਂ[†]।
ਦੰਪਤਿ ਚਲਿ ਆਏ ਗੁਰ ਜਹਾਂ।
ਸੋਇ ਪ੍ਰਸੰਗ ਛੋਰਤੇ[1] ਬਰਨੌਂ।
ਜਥਾ ਸੁਧਾਸਰ ਬਿਦਤੈ ਕਰਨੋ ॥੨॥
ਮਾਝੇ ਦੇਸ਼ ਪੁਰੀ ਇਕ ਅਹੈ।
'ਪੱਟੀ' ਨਾਮ ਜਿਸੀ ਕੋ ਕਹੈਂ।
ਤਹਿਂ ਕੋ ਨ੍ਰਿਪ ਲਘੁ ਰਾਜ ਕਰੰਤਾ।
ਤੁਰਕਨ ਕੇ ਅਨੁਸਾਰਿ ਰਹੰਤਾ ॥੩॥
ਤਿਸ ਗ੍ਰਿਹ ਸੁਤਾ ਪੰਚ ਜਨਮਾਈ।
ਬਧਤਿ ਆਰਬਲ ਰੂਪ ਸੁਹਾਈ।
ਸੁੰਦਰ ਅੰਗੁ ਰੰਗ ਤਨੁ ਗੋਰਾ।
ਕਮਲ ਲੋਚਨੀ ਉਰਜ ਕਠੋਰਾ ॥੪॥
ਤਿਨਿ ਮਹਿਂ ਏਕ ਹੁਤੀ ਸਤਿਸੰਗਨਿ।
ਅਲਪ ਆਰਬਲ ਕੋਮਲ ਅੰਗਨਿ[1]।
ਪ੍ਰਭੁ ਕੇ ਗੁਨ ਸੰਤਨ ਤੇ ਸੁਨੇ।
ਬੈਠਹਿ ਨਿਕਟ[1] ਜਬਹਿਂ ਮਿਲਿ ਭਨੇਂ ॥੫॥
'ਜੀਵ ਜੀਵ ਪ੍ਰਤਿ ਤੀਨਹੁਂ ਲੋਕ।
ਨਿਤਿ ਪਾਲਤ ਸਭਿ, ਪ੍ਰਭੁ ਅਰੋਕ[1]।
ਜੋ ਜਿਸ ਜੂਨਿ ਜਹਾਂ ਹੁਇ ਪ੍ਰਾਨੀ।
ਤਹਾਂ ਦੇਤਿ ਭੋਜਨ ਗੁਨਖਾਨੀ' ॥੬॥
ਸ਼੍ਰੀ ਗੁਰ ਨਾਨਕ ਕਰਜੋ ਸ਼ਲੋਕ।
ਪਠਤਿ ਬਿਚਾਰਤਿ ਸੋ ਪ੍ਰਭੁ ਲੋਕ[1]।
ਤਿਸੁ ਤੇ ਸੁਨਿ ਕੰਨਜਾਂ ਦਿਢ ਕੀਨੋ।

[†]ਪਾ:-ਮਹਾਂ।
[1]ਮੁਢ ਤੋਂ, ਖੋਹਲਕੇ।
[1]ਨਰਮ ਅੰਗਾਂ ਵਾਲੀ।
[1]ਭਾਵ ਸੰਤਾਂ ਦੇ ਪਾਸ।
[1]ਖੁੱਲ੍ਹਾ।
[1]ਸੇ ਸੰਤ।

ਸੋ ਅਬਿ ਇਸ ਥਲ ਲਿਖਿ ਕਰਿ ਦੀਨੋ ॥੭॥

ਸ੍ਰੀ ਮੁਖਵਾਕ:
ਸਲੋਕ ਮਃ ੧ ॥
ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥
ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ ॥
ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥
ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥
ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ ॥
ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥
ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥
ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ ॥
ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ ॥੧॥

ਦੋਹਰਾ:

ਸੁਨਿ ਸੁ ਅਰਥ ਗੁਰ ਸ਼ਬਦ ਕੋ, ਕੰਨਜਾ ਨਿਸ਼ਚੈ ਕੀਨੁ।
'ਤੀਨ ਲੋਕ ਪਤਿ ਪਰਮ ਗੁਰ, ਰਿਜਕ ਸਭਿਨਿ ਕਹੁ ਦੀਨ[1]' ॥੮॥

[1]'ਤਿੰਨਾਂ ਲੋਕਾਂ ਦੇ ਪਤੀ, ਪਰਮ ਪੂਜਯ ਨੇ ਉਪਜੀਵਕਾ ਸਾਰਿਆਂ ਨੂੰ ਦਿੱਤੀ ਹੈ।

ਚੌਪਈ:

ਇਕ ਦਿਨ ਸਭਿ ਕੰਨਜਾ ਮਿਲ ਕਰਿ ਕੈ।
ਕਥਾ ਅਨੇਕ ਸੁਨਾਇੰ ਬਿਚਰਿ ਕੈ।
ਨਿਜ ਪਿਤ ਕੀ ਭਾਖਨਿ ਬਡਿਆਈ।
'ਹਮਹਿਂ ਪਦਾਰਥ ਅਧਿਕ ਭੁਗਾਈ ॥੯॥
ਖਾਨ ਪਾਨ ਪਹਿਰਨ ਕੋ ਦਾਤਾ।
ਬਸਤ੍ਰ ਬਿਭੂਖਨ ਦੇ ਬੱਖਜਾਤਾ।'
ਸਭਿ ਤੇ ਸੁਨਿ ਤਿਸ ਕੰਨਜਾਂ ਕਹਜੋ।
'ਪਾਲਤਿ ਪ੍ਰਭੁ ਸਭਿਨਿ ਕੋ ਲਹਜੋ ॥੧੦॥
ਦਾਤਨਿ ਕੋ ਦਾਤਾ ਇਕ ਰਾਮ।
ਕਰਹਿ ਜਗਤ ਕੇ ਪੂਰਣ ਕਾਮ।
ਸਭਿ ਦਿਨੁ ਸਭਿ ਕੋ ਭੋਗ ਭੁਗਾਵੈ।
ਕਰਿ ਅਹਾਰ ਕੋ ਜੀਵਤਿ ਪਾਵੈ ॥੧੧॥
ਸੋ ਨ ਦੇਯ ਸਭਿ ਲਹੈਂ ਬਿਨਾਸ।
ਤਿਸ ਬਿਨ ਕਹਾਂ ਜਿਯਨ ਕੀ ਆਸ।
ਰਾਉ, ਰੰਕ, ਗਜ, ਚੀਟੀ[†] ਜੋਈ।

[†]ਪਾ:-ਕੀਟੀ।

ਸਭਿ ਕੋ ਦਾਤਾ ਤ੍ਰਾਤਾ[1] ਸੋਈ ॥੧੨॥ [1]ਰੱਖਯਕ।
ਅਪਰ ਬਿਖੈ ਸਮਰਥ ਹੈ ਕਹਾਂ।
ਜੀਵਨਿ ਜੋ ਪਾਲਹਿ ਜਹਿਂ ਕਹਾਂ।'
ਇਮ ਸੁਨਿ ਕੰਨਜਾਂ ਸਭਿ ਹੀ ਕਹੈਂ।
'ਹਮ ਕੋ ਪਿਤ ਪ੍ਰਤਿਪਾਲਤਿ ਰਹੈ ॥੧੩॥
ਨਹਿਂ ਦੇਖਯੋ ਦੇਤੋ ਕਿਤ ਰਾਮ।
ਦਿਯੋ ਜਾਇ ਕਿਸੁ ਕੇ ਕਬਿ ਧਾਮ।
ਅੰਨ ਬਸਤ੍ਰ ਸਭਿ ਕਰਿਕੇ ਤਯਾਰ।
ਕਿਸ ਕੋ ਕੌਨ ਦੇਤਿ ਕਿਸ ਬਾਰਿ[1]' [1]ਕਿਸ ਵੇਲੇ।
॥੧੪॥
ਇਮ ਸੁਨਿ ਕੈ ਕੰਨਜਾਂ ਲਰ ਪਰੀ।
ਜਾਇ ਪਿਤਾ ਕੇ ਢਿਗ ਸੁਧਿ ਕਰੀ।
'ਹਮ ਸਭਿ ਕਹਹਿਂ -ਪਿਤਾ ਤੇ ਖਾਵਤਿ-।
ਇਹ ਕੁਛ ਬਾਤ ਅਪਰ ਬਿਦਤਾਵਤਿ[1] [1]ਹੋਰ ਕਹਿੰਦੀ ਹੈ।
॥੧੫॥
ਜੋ ਪ੍ਰਤਿਪਾਰਹਿ ਦੇਤਿ ਹਮੇਸ਼।
ਲਘੁ ਤਨ ਤੇ ਜਿਨ ਕੀਨ ਬਿਸ਼ੇਸ਼ੁ[1]। [1]ਛੋਟੇ ਤਨ ਤੋਂ ਵੱਡਿਆਂ ਕੀਤਾ।
ਸੁਖ ਸੋਂ ਸ਼ੁਭ ਅਹਾਰ ਹਮ ਕਰਿਹੀਂ।
ਕਿਸੂ ਬਾਤ ਕੀ ਚਿੰਤ ਨ ਧਰਿਹੀਂ ॥੧੬॥
ਇਹ ਨਹਿਂ ਮਾਨੈ ਮਤ ਕਿਯ ਨਯਾਰੋ।
ਹਮ ਸਭਿ ਕਹਿ ਕੀਨਸਿ ਨਿਰਧਾਰੋ[1]।' [1]ਸਮਝਾਯਾ ਹੈ।
ਸੁਨਤਿ ਨ੍ਰਿਪਤ ਪਿਤ ਮੂਰਖ ਰੋਸਾ।
ਨਹਿਂ ਈਸ਼ੁਰ ਕੋ ਲਖਯੋ ਭਰੋਸਾ ॥੧੭॥
ਅਪਨੇ ਰਾਜ ਮਾਨ ਮਹਿਂ ਫੂਲਾ।
ਪ੍ਰਭੁ ਪ੍ਰਤਿਕੂਲ[1] ਭਏ ਤੇ ਭੂਲਾ। [1]ਉਲਟ।
ਸਭਿ ਕੰਨਜਾਂ ਨਿਜ ਨਿਕਟਿ ਹਕਾਰੀ।
ਆਸ਼ੈ ਸਮਝਨ ਇੱਛਾ ਧਾਰੀ ॥੧੮॥
ਪ੍ਰਥਕ ਪ੍ਰਥਕ ਤਿਨ ਬੂਝਨ ਲਾਗਾ।
'ਕਹੁ ਤੂੰ ਕਿਸ ਕੌ ਭੁਗਤਹਿਂ ਭਾਗਾ[1]?' [1]ਭਾਗ ਖਾਂਦੀ ਹੈ।
ਸਭਿ ਨੇ ਕਹਯੋ 'ਪਿਤਾ! ਹਮ ਤੇਰਾ।
ਖਾਵਹਿਂ ਪਹਿਰਹਿਂ ਦਰਬ ਘਨੇਰਾ
॥੧੯॥

ਪ੍ਰਤਿਪਾਰਤਿ ਨਿਤ ਦੇਤਿ ਅਹਾਰਾ।
ਹਮ ਸਭਿ ਭੁਗਤਹਿਂ ਭਾਗ ਤੁਹਾਰਾ।'
ਨਿਜ ਭਗਨੀ ਸਭਿ ਤੇ ਪਸਚਾਤੀ।
ਰਾਜ ਕੁਇਰ ਬੋਲੀ ਇਸ ਭਾਂਤੀ[1] ॥੨੦॥

[1]ਆਪਣੀਆਂ ਸਾਰੀਆਂ ਭੈਣਾਂ ਤੋਂ ਪਿੱਛੋਂ (ਛੋਟੀ) ਰਾਜ ਕੁਇਰ ਇਸ ਭਾਂਤ ਬੋਲੀ।

'ਹੇ ਪਿਤ ! ਭਾਗ ਏਕ ਕੋ ਦੂਵਾ।
ਭੁਗਤਹਿ, ਏਹ ਨਹੀਂ ਕਬਿ ਹੂਆ।
ਨਿਜ ਨਿਜ ਭਾਗ ਅਧਿਕ ਅਰੁ ਘਾਟ।
ਭੋਗਤਿ ਜਗ ਮਹਿਂ ਰੰਕ ਸੁ ਰਾਟ[1]' ॥੨੧॥

[1]ਰਾਜਾ।

ਸੁਨਿ ਪਿਤ ਕ੍ਰੋਧ ਕਰਯੋ ਉਰ ਭਾਰੀ।
ਸਭਿ ਕੇ ਸੁਨਿ ਤੇ ਗਿਰਾ ਉਚਾਰੀ।
'ਅਮੁਕ[1] ਰੰਕ ਹਮ ਜਾਤਿ ਮਝਾਰੀ।
ਤਿਸ ਕੇ ਪੁੱਤ੍ਰ ਕਸ਼ਟ ਤਨ ਭਾਰੀ ॥੨੨॥

[1]ਫਲਾਣਾ।

ਹਾਥ ਪਾਵ ਅੰਗੁਰੀ ਝਰਿ ਗਈ।
ਅਸ ਕੋ ਮੈਂ ਜਬਿ ਤੁਹਿ ਦੇ ਦਈ।
ਅਪਨ ਭਾਗ ਤਬਿ ਭੁੰਚਨਿ ਕਰੀਅਹਿ।
ਨਰਕ ਸਮਾਨ ਕਸ਼ਟ ਕੋ ਭਰੀਅਹਿ' ॥੨੩॥
ਸੁਨਿ ਕੰਨਜਾਂ ਨੇ ਪਿਤ ਕੀ ਬਾਨੀ।
ਸੋਈ ਸੀਸ ਧਰੀ ਮਨ ਮਾਨੀ।
ਤਿਸ ਕੀ ਮਾਤ ਸੁ ਬਰਜਤਿ ਰਹੀ।
ਤਊ ਪਿਤਾ ਨੇ ਰਿਸ ਕਰਿ ਕਹੀ[1] ॥੨੪॥

[1](ਉਹੋ ਗੱਲ) ਕਹੀ।

'ਕਰਯੋ ਕੰਤ ਸੋ' ਨਿਸ਼ਚੈ ਠਾਨਾ[1]।

[1]ਭਾਵ ਲੜਕੀ ਨੇ ਨਿਸ਼ਚਾ ਬਿਠਾਇ ਲਿਆ ਕਿ ਮੈਂ ਉਹ ਕੰਤ ਕਰ ਲਿਆ (ਮੰਨ ਲਿਆ ਹੈ)।

ਅਪਰ ਥਾਨ ਕੋ ਬਯਾਹੁ ਨ ਮਾਨਾ।
ਕਹਯੋ 'ਪ੍ਰਥਮ ਸੋਈ ਪਤਿ ਮੇਰਾ।
ਤਥਾ ਭਾਗ ਮੈਂ ਅਪਨੋ ਹੇਰਾ' ॥੨੫॥
ਰਹੇ ਹਟਾਇ ਲੋਕ ਮਿਲਿ ਘਨੇ।
'ਕੁਸ਼ਟੀ ਸੰਗ ਕੁਸ਼ਟ ਬਹੁ' ਭਨੇ।
ਰਹੇ ਫੇਰ, ਸੋ ਫਿਰੀ ਨ ਫੇਰੇ[1]।

[1]ਹਟਾ ਰਹੇ ਪਰ ਓਹ ਹਟਾਈ ਹੋਈ ਨਾ ਹਟੀ।

ਫੇਰੇ ਫਿਰੀ ਸਾਥ ਤਿਸੁ ਕੇਰੇ[1] ॥੨੬॥

[1]ਤਿਸੇ ਸਾਥ ਹੀ ਫੇਰੇ ਫਿਰੀ (ਲਾਂਵਾਂ ਲੈ ਲਈਆਂ ਭਾਵ ਵਿਆਹ ਕਰਵਾ ਲਿਆ)।

ਨਹਿੰ ਦਾਇਜ ਕੋ ਨ੍ਰਿਪ ਨੈ ਦੀਨਾ।
ਮਨ ਮੂਰਖ ਨੇ ਹਠ ਦਿਢ ਕੀਨਾ।
ਕੰਨਜਾਂ ਮਨ ਪ੍ਰਭੁ ਭਾਵੀ ਮਾਨਿ।
ਸਮ ਈਸ਼ੁਰ ਕੇ ਸੋ ਪਤਿ ਜਾਨਿ ॥੨੭॥
ਸਦਨ ਸਾਸੁਰੇ ਦਾਰਿਦ[1] ਮਹਾਂ।
ਪਹਿਰਨਿ ਖਾਨ ਨ ਪ੍ਰਾਪਤਿ ਜਹਾਂ।
ਕੇਤਿਕ ਦਿਨ ਦੁਖ ਭੁਖ ਕੋ ਸਹਯੋ।
ਬਹੁਰ ਅਨਤ ਕਿਤ ਚਲਿਬੇ ਚਹਯੋ ॥੨੮॥
ਤਿਸ ਪੁਰਿ ਰਹੀ ਨ ਬਹੁ ਦੁਖਿਆਰੀ।
ਪਤਿਬ੍ਰਤ ਧਰਮ ਮਹਾਂ ਦ੍ਰਿਢ ਧਾਰੀ।
ਪਤਿ ਕੁਸ਼ਟੀ ਕੋ ਧਰਿ ਬਿਚ ਖਾਰੀ।
ਅਪਰ ਗ੍ਰਾਮ ਤੇ ਮਾਂਗਿ ਅਹਾਰੀ ॥੨੯॥
-ਪਿਤ ਕੇ ਪੁਰਿ ਨ ਜਾਚਨਾ ਕਰਿਹੌਂ।
ਅਪਰ ਪੁਰਨਿ ਤੇ ਉਦਰ ਸੁ ਭਰਿਹੌਂ-।
ਜਾਚਤਿ ਅੰਨ ਆਨਤੀ ਤੇਤੋ।
ਪਤਿ ਅਰੁ ਆਪ ਖਾਇ ਲੇ ਜੇਤੋ ॥੩੦॥
ਮਹਾਂ ਸੁਧਰਮਾ ਧਾਰਤਿ ਧਰਮੁ।
ਨਿਜ ਪਤਿ ਤੇ ਨਹਿੰ ਧਾਰਯੋ ਭਰਮੁ।
ਸੀਸ ਉਠਾਯੋ ਫਿਰੈ ਸੁ ਜਹਿੰ ਕਹਿੰ†।
ਜਾਚਹਿ ਅੰਨ ਪੋਖਿਬੇ[1] ਹਿਤ ਤਹਿੰ ॥੩੧॥
ਨਿਕਟ ਗ੍ਰਾਮ ਕੇ ਦੇਤਿ ਉਤਾਰ।
ਫਿਰਹਿ ਸਦਨ ਤੇ ਲਜਾਇ ਅਹਾਰ।
ਬਿਚਰਤਿ ਗ੍ਰਾਮਨਿ ਇਸੀ ਪ੍ਰਕਾਰੀ।
ਆਈ ਗੁਰ ਕੇ ਚਕ ਇਕ ਬਾਰੀ ॥੩੨॥
ਦੇਗ ਗੁਰੂ ਕੀ ਲੀਨਿ ਅਹਾਰਾ।
ਪਤਿ ਜੁਤਿ ਖਾਇ ਰਿਦੈ ਸੁਖ ਧਾਰਾ।
ਪੁਨ ਅਗਲੇ ਦਿਨ ਬਦਰੀ ਬਨ ਮੈਂ[1]।
ਖਾਰੀ ਜਾਇ ਧਰੀ ਤਬਿ ਤਿਨ ਮੈਂ ॥੩੩॥
ਗ੍ਰਾਮ ਬਿਖੈ ਨਰ ਹਰਤਿ ਜੋਈ।

[1]ਸਹੁਰੇ ਘਰ ਗ੍ਰੀਬੀ।
†ਪਾ:-ਫਿਰੈ ਜਹਾਂ ਕਹਿੰ।
[1]ਰੱਜਣ ਵਾਸਤੇ।
[1]ਬੇਰੀਆਂ ਦੇ ਬਨ ਵਿਚ।

ਕਰਤਿ ਗਿਲਾਨ ਤਰਕਤੇ ਸੋਈ।
ਇਸ ਹਿਤ ਤੇ ਪਤਿ ਦੂਰ ਬਿਠਾਯੋ।
ਖਾਰੀ ਸਹਤ ਸੁ ਛਾਇ[1] ਟਿਕਾਯੋ ॥੩੪॥ [1]ਛਾਯਾ ਵਿਚ।
ਗ੍ਰਾਮ ਤੁੰਗ ਕੋ[1] ਆਪਿ ਸਿਧਾਰੀ। [1]ਅੰਮ੍ਰਿਤਸਰ ਤੋਂ ਦੋ ਕੁ ਮੀਲ ਦੀ ਵਿੱਥ ਤੇ ਇਕ ਪਿੰਡ ਉੱਤਰ ਨੂੰ ਹੈ।
ਭਿੱਖਜਾ ਹਿਤ ਲੈਬੇ ਇਛ ਧਾਰੀ।
ਜੋ[1] ਸ਼੍ਰੀ ਰਾਮਦਾਸ ਖਨਿਵਾਯੋ। [1]ਭਾਵ ਜੇਹੜਾ ਥਾਂ।
ਦੁਖਭੰਜਨਿ ਬਦਰੀ ਤਰ[1] ਭਾਯੋ ॥੩੫॥ [1]ਉਹ ਥਾਂ ਬੇਰੀ ਹੇਠ ਸੀ, (ਜਿਸਨੂੰ) ਦੁਖਭੰਜਨੀ (ਕਹਿੰਦੇ ਹਨ ਹੁਣ)।
ਤਹਿਂ ਕੁਛ ਟੋਵਾ ਬਿਨਾਂ ਚਿਨਾਰੀ।
ਰਹਯੋ ਹੁਤੋ ਨਹਿਂ ਕਿਸੁ ਨਿਰਧਾਰੀ।
ਤਿਸ ਮਹਿਂ ਪਰਯੋ ਨੀਰ ਕੁਛ ਥਿਰਿਯੋ।
ਬਦਰੀ ਤਰ ਕੇ ਤਰ[1] ਸੋ ਢਰਿਯੋ ॥੩੬॥ [1]ਬੇਰੀ ਦੇ ਬ੍ਰਿੱਛ ਦੇ ਹੇਠ।
ਹੁਤੀ ਮੇਖ ਕੀ[1] ਤਬਿ ਸੰਕ੍ਰਾਂਤਿ। [1]ਵਿਸਾਖ ਦੀ।
ਸਮੋ ਪੁਰਬ ਕੋ ਤਬਿ ਬਿਰਤਾਂਤ।
ਸਹਿਜ ਸੁਭਾਇਕ ਬਾਇਸੁ[1] ਆਯੋ। [1]ਕਾਂ।
ਬੈਠਿ ਤਰੂ ਪਰ ਜਲ ਦ੍ਰਿਸ਼ਟਾਯੋ ॥੩੭॥
ਹੁਤੋ ਤ੍ਰਿਖਾਤੁਰ ਉਤਰਯੋ ਤਰੇ।
ਪੰਚ ਬੇਰ ਚੂੰਚਨ ਕੋ ਭਰੇ।
ਜਬਿ ਅੰਤਰ ਜਲ ਪ੍ਰਵਿਸ਼ਯੋ ਜਾਇ।
ਰਿਦਾ ਸ਼ੁੱਧ ਹੁਇ ਬੁਧਿ ਬਿਦੁਤਾਇ ॥੩੮॥
ਕਰਯੋ ਸ਼ਨਾਨ ਪੁਰਬ ਕੇ ਕਾਲ।
ਭਯੋ ਸ੍ਵੇਤ ਤਨ ਰੁਚਿਰੁ ਮਰਾਲ[1]। [1]ਸੁਹਾਣਾ ਚਿੱਟੇ ਸਰੀਰ ਵਾਲਾ ਹੰਸ ਹੋ ਗਿਆ।
ਸੋ ਪਿੰਗਲ[1] ਦੇਖਤਿ ਸਭਿ ਰਹਯੋ। [1]ਲੂਹਲਾ, ਭਾਵ ਉਹ ਕੁਸ਼ਟੀ।
ਜਥਾ ਕਾਕ ਨੇ ਸ਼ੁਭ ਫਲ ਲਹਯੋ[1] ॥੩੯॥ [1]ਲੀਤਾ।
ਉਦੈ ਭਾਗ ਤੇ ਉਰ ਫੁਰਿਆਈ।
-ਇਸੁ ਜਲ ਕੀ ਮਹਿਮਾਂ ਅਧਿਕਾਈ।
ਮਨਹੁਂ ਪੁੰਨ ਮਮ ਬਾਇਸ ਆਯੋ[1]। [1]ਮਾਨੋਂ ਕਾਂ ਮੇਰੇ ਪੁੰਨਾਂ ਕਰਕੇ ਆਯਾ ਹੈ।
ਨੀਰ ਮਹਾਤਮ ਕੋ ਦਰਸਾਯੋ[1]- ॥੪੦॥ [1]ਜਲ ਦਾ ਮਹਾਤਮ ਦਿਖਾ ਦਿੱਤਾ ਹੈ।
ਬਿਨਾਂ ਬਿਲਮ ਤੇ ਇਤ ਉਤ ਹਾਲਾ।
ਜੋ ਨਿਜ ਬਲ ਤੇ ਸਕਹਿ ਨ ਚਾਲਾ।
ਖਾਰੀ ਤੇ ਨਿਕਸਯੋ ਗਿਰ ਪਰਯੋ।

ਰਿੜ੍ਹਤ ਰਿੜ੍ਹਤ ਪਹੁੰਚਨ ਤਹਿਂ ਕਰਜੋ
॥੪੧॥
ਤੂਰਨ ਤੀਰ ਨੀਰ ਕੋ ਛੁਹਜੋ।
ਕਰਜੋ ਸ਼ਨਾਨ ਅਧਿਕ ਫਲ ਲਹਜੋ।
ਪੰਕ ਸਮੇਤ ਸੁ ਮਰਦਨ ਕਰਿ[1] ਕਰਿ। [1]ਮਲ ਕਰਕੇ।
ਮੱਜਤਿ ਮਹਾਂ ਚੌਂਪ ਕੋ ਧਰਿ ਧਰਿ ॥੪੨॥
ਕਰ ਪਗ ਜੁਗ ਗਰ ਗਰ ਗਿਰ ਪਰੇ[1]। [1]ਜੋ) ਹੱਥ ਪੈਰ ਦੋਵੇਂ ਗਲ ਗਲ ਕੇ ਡਿਗ ਪਏ ਹੋਏ ਸਨ।
ਤਤਛਿਨ ਭਏ ਅਰੁਜ[1] ਸਮਸਰੇ। [1]ਅਰੋਗ।
ਸਕਲ ਅੰਗ ਤੇ ਰੋਗ ਨਸਾਯੋ।
ਕੰਚਨ ਬਰਨ ਰੰਗੁ ਮਨ ਭਯੋ ॥੪੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਪਿੰਗਲ' ਪ੍ਰਸੰਗ ਬਰਨਨੰ ਸਪਤ ਤ੍ਰਿੰਸਤੀ ਅੰਸੂ ॥੩੭॥

## ੩੮. [ਅੰਮ੍ਰਿਤ ਸਰੋਵਰ ਦੇ ਚਿੰਨ੍ਹ ਪ੍ਰਗਟ ਹੋਏ]

੩੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੩੯

ਦੋਹਰਾ:

ਪਿੰਗਲ ਮੱਜਨ ਜਬਿ ਕਰਜੋ, ਭਯੋ ਸਰੀਰ ਅਰੋਗ।
ਬਿਸਮਤ ਬੁਧਿ ਮਹਿਂ ਦੇਖਿ ਫਲ, ਕਰਿ ਅਨੰਦੁ ਹਰਿ ਸੋਗ[1] ॥੧॥

[1]ਸ਼ੋਕ ਦੂਰ ਕੀਤਾ।

ਚੌਪਈ:

ਮਨਹੁਂ ਪਾਨ ਅੰਮ੍ਰਿਤ ਕੋ ਕਰਜੋ।
ਜਰਾ ਆਦਿ ਰੁਜ ਸਭਿ ਪਰਹਰਜੋ।
ਜਨੁ ਸਮਰਥ ਸੁਰ ਹੋਇ ਪ੍ਰਸੰਨ[1]।
ਕਰਜੋ ਸ਼ਕਤਿ ਨਿਜ ਤੇ ਤਨ ਅੰਨ[1] ॥੨॥

[1]ਮਾਨੋਂ ਸਮਰੱਥ ਦੇਵਤਾ ਨੇ ਪ੍ਰਸੰਨ ਹੋਕੇ।
[1]ਹੋਰ ਸ਼ਰੀਰ।

ਸੁੰਦਰਤਾ ਮੰਦਿਰ ਤਨੁ ਹੋਵਾ।
ਅਖਿਲ ਬਿਕਾਰਨ ਕੋ ਤਬਿ ਖੋਵਾ।
ਪ੍ਰਭੁ ਕ੍ਰਿਪਾ ਅਸੁ ਕਾਇਆਂ ਧਾਰੀ।
ਜਿਸ ਤੇ ਹੋਇ ਨ ਸਕਹਿ ਚਿਨਾਰੀ ॥੩॥
ਨਖ ਸ਼ਿਖ ਤੇ ਬੋਰਜੋ ਨਿਜ ਗਾਤ[1]।
ਬਾਰ ਬਾਰ ਮੱਜਤਿ ਹਰਖਾਤਿ।
ਜਥਾ ਅਚਾਨਕ ਨਰਕੀ ਜੀਵ।
ਸੁਰਗੀ ਬਨਹਿ ਮਹਾਂ ਸੁਖਿ ਥੀਵ ॥੪॥

[1]ਨਹੁੰ ਤੋਂ ਸਿਰ ਤਕ ਡੋਬ ਦਿੱਤਾ ਅਪਣਾ ਸਰੀਰ।

ਜਨਮੁ ਰੰਕ ਚਿੰਤਾਮਣਿ ਪਾਈ।
ਹਰਖਜੋ ਜਿਮੁ ਨਵਨਿਧਿ ਘਰ ਆਈ।
ਬਸਤ੍ਰ ਬਿਭੂਖਨ ਸੁੰਦਰ ਜੋਗ।
ਇਮੁ ਸੁੰਦਰ ਬਨ ਗਯੋ ਅਰੋਗ ॥੫॥
ਤਿਸ ਬੱਦਰੀ ਤਰੁ ਕੇ ਤਰ ਥਿਰਜੋ।
ਖਾਰੀ ਉਲਟ ਸੁ ਆਸਨੁ ਕਰਜੋ।
ਬੈਠਿ ਰਹਜੋ ਮਨੁ ਮੋਦ ਬਢਾਇ।
ਪ੍ਰਿਯਾ ਪ੍ਰਤੀਖਤਿ[1] ਦ੍ਰਿਗ ਤਿਤ ਲਾਇ ॥੬॥

[1]ਇਸਤ੍ਰੀ ਨੂੰ ਉਡੀਕਦਾ ਹੈ।

ਭਿੱਖਜਾ ਤੁੰਗੁ ਗ੍ਰਾਮ ਤੇ ਲੀਨ।
ਰਾਜੁ ਕੁਇਰ ਪਤਿਬ੍ਰਤਾ ਪ੍ਰਬੀਨ।
ਅਪੁਨੋ ਧਰਮੁ ਬਿਖੈ ਸਵਧਾਨਾ।

ਨਿਜ ਪਤਿ ਬਿਨੁ ਕਬਿ ਚਹੈ ਨ ਆਨਾ ॥੭॥
ਖੇਦ ਬਿਸਾਲ ਸਹੈ ਸਭਿ ਤਨੁ ਮੈਂ।
ਤਊ ਨ ਡੋਲਤਿ ਹੈ ਕਬਿ ਮਨ ਮੈਂ।
ਨ੍ਰਿਪ ਦੁਹਿਤਾ ਅਪਦਾ ਅਸ ਝਾਲੀ।
ਤਊ ਧਰਮ ਤੇ ਭਈ ਨ ਖਾਲੀ ॥੮॥
ਜਬਿ ਤਿਸ ਥਾਨੁ ਆਨ ਕਰਿ ਦੇਖਾ।
ਬੈਠਯੋ ਸੁੰਦਰ ਪੁਰਖ ਵਿਸ਼ੇਸ਼ਾ।
-ਇਹੁ ਕਯਾ ਭਯੋ ਨ ਜਾਨਯੋ ਜਾਇ।
ਮਮ ਪਤਿ ਨਹਿਂ ਦੀਸਤਿ ਇਸ ਥਾਇਂ ॥੯॥
ਇਹੁ ਕੋ ਬੈਠਯੋ ਅਘ ਗਨ ਕਰਤਾ[1]।
ਲਖੀਅਤਿ ਮਮ ਭਰਤਾ ਕੋ ਹਰਤਾ-।
ਸੁਕਚਿ ਦੂਰ ਤੇ ਊਚ ਉਚਾਰੀ।
'ਕੋ ਤੂੰ ਅਹੈਂ? ਇਹਾਂ ਦੁਰਚਾਰੀ[1]! ॥੧੦॥
ਮਮ ਪਤਿ ਕਹਾਂ? ਇਹਾਂ ਤਜਿ ਗਈ।
ਤੁੰਗ ਗ੍ਰਾਮ ਤੇ ਤੂਰਨ ਅਈ।
ਅਬਿ ਮੈਂ ਕਰੌਂ ਪੁਕਾਰ ਉਦਾਰਾ।
ਗਹਿ ਲੈਹੌਂ ਜੇ ਕੀਨ ਸੰਘਾਰਾ[1] ॥੧੧॥
ਨਾਂਹਿ ਤ ਮੋਹਿ ਬਤਾਵਹੁ ਪਤਿ ਕੋ।
ਰਹਯੋ ਜਿਯਤਿ ਜੇ ਕਿਯ ਇਤ ਉਤ ਕੋ।
ਤੂਰਨ ਕਰਿ ਨਹਿਂ ਬਿਲਮ ਲਗਾਵਹੁ।
ਮਮ ਭਰਤਾ ਕੋ ਆਂਖ ਦਿਖਾਵਹੁ[1]' ॥੧੨॥
ਸੁਨਤਿ ਪੀਆ ਨੇ[†] ਕੀਨੁ ਬਖਾਨੁ।
'ਮੈਂ ਤੇਰੋ ਪਤਿ ਲੇਹੁ ਪਛਾਨੁ।
ਹੇ ਧਰਮੱਗੇ! ਭਰਮੁ ਨ ਕੀਜਹਿ।
ਹੇ ਪਤਿਬ੍ਰਤੇ! ਬ੍ਰਿਤੰਤ ਸੁਨੀਜਹਿ ॥੧੩॥
ਪੂਰਬ ਭਾਗੁ ਜਗੇ ਅਬਿ ਮੇਰੇ।
ਫਲ ਪ੍ਰਾਪਤਿ ਔਚਕ[1] ਇਸੁ ਬੇਰੇ।
ਕਰਤਿ ਸ਼ਨਾਨ ਕਾਕ ਮੈਂ ਹੇਰਾ।
ਭਯੋ ਹੰਸ ਸ਼ਿਤ ਬਰਨੁ ਬਡੇਰਾ ॥੧੪॥

[1]ਪਾਪ ਸਮੂਹ ਕਰਨ ਵਾਲਾ।
[1]ਹੇ ਮੰਦ ਕਰਮੀ!
[1]ਮੈ ਫੜ ਲਵਾਂਗੀ ਜੇ ਤੂੰ ਮਾਰ ਦਿੱਤਾ ਹੈ।
[1]ਮੈਨੂੰ ਅੱਖੀਂ ਮੇਰਾ ਪਤੀ ਦਿਖਾ ਦੇਹ।
[†]ਪਾ:-ਪ੍ਰਿਯਾ ਤੇ।
[1]ਅਚਾਨਕ।

ਇਸੁ ਜਲੁ ਕੋ ਫਲੁ ਮੈਂ ਤਬਿ ਜਾਨਾ।
ਨੀਠਿ ਨੀਠ ਦ੍ਰੁਤ ਆਨਿ ਸ਼ਨਾਨਾ[1]।
ਭਯੋ ਅਰੋਗ ਅੰਗ ਤਨ ਸੁੰਦਰ।
ਮੈਂ ਪਤਿ ਸੋ, ਨ ਭਰਮ ਉਰ ਅੰਦਰ ॥੧੫॥
ਮਿਲਹੁ ਆਨ ਮੋ ਕਹੁ ਅਬ ਪਜਾਰੀ!
ਤੁਵ ਪ੍ਰਤਾਪ ਮੁਝ ਭਾ ਸੁਖ ਭਾਰੀ।'
ਸੁਨਤਿ ਰਿਸੀ ਬਚ ਊਚ ਉਚਾਰਾ।
'ਮੁਝ ਹਿਤ ਤੈਂ ਮੇਰੋ ਪਤਿ ਮਾਰਾ ॥੧੬॥
ਕੈਸੇ ਕੁਸ਼ਟ ਯੁਕਤਿ ਅਸ ਹੋਵਤਿ?
ਕਰ ਪਗ ਬਿਨ ਕੇ, ਕਰ ਪਗ ਜੋਵਤਿ।
ਨਹਿਂ ਨਿਸ਼ਚੇ ਚਿਤ ਆਵਤਿ ਮੋਹੀ।
ਅਘ ਕੀ ਸ਼ੰਕਾ ਹ੍ਵੈ ਬਿਚ ਤੋਹੀ ॥੧੭॥
ਜੇ ਕਰਿ ਮੇਰੋ ਪਤਿ ਮਰਿ ਗਇਊ।
ਨਹਿਂ ਜੀਵੌਂ ਨਿਜ ਪ੍ਰਾਨਨ ਹਇਊਂ।
ਤੋਹਿ ਗਹਾਇ ਆਪ ਮਰਿ ਜਾਊਂ।
ਨਹਿਂ ਪਰ ਪੁਰਖ ਅੰਗ ਸੰਗ ਲਾਊਂ' ॥੧੮॥
ਇੱਤਜਾਦਿਕ ਊਚੇ ਬਚ ਟੇਰਤਿ।
ਸੁਨਿ ਗਨ ਲੋਕ ਮਿਲੇ ਤਿਨ ਹੇਰਤਿ।
ਦੋਨਹੁਂ ਨਿਜ ਨਿਜ ਬ੍ਰਿਥਾ ਸੁਨਾਈ।
ਸੁਨਿ ਕਰਿ ਕਿਹ ਨ ਸਮਝ ਨਰ ਆਈ ॥੧੯॥
ਤਬਿ ਸਭਿਹਿਨਿ ਤਿਨ ਕੋ ਸਮੁਝਾਵਾ।
'ਕਜੋਂ ਤੁਮ ਝਗਰਹੁ ਬਾਦ ਉਠਾਵਾ?
ਅਪਰ ਨ ਕਰਿ ਹੈਂ ਨਜਾਉਂ ਤੁਮਾਰਾ।
ਸ਼੍ਰੀ ਗੁਰ ਅਰਜਨ ਇਹਾਂ ਉਦਾਰਾ ॥੨੦॥
ਅੰਤਰਜਾਮੀ ਸੋ ਸਭਿ ਜਾਨਹਿਂ।
ਕਹਿ ਨਿਰਨੈ ਸਚੁ ਬਾਕ ਬਖਾਨਹਿਂ।
ਤਿਨ ਕੋ ਕਹਜੋ ਸਾਚ ਹੀ ਜਨੀਅਹਿ।
ਨਿਹਸੰਸਹਿ ਦੋਨਹੁ ਬਚ ਮਨੀਅਹਿ' ॥੨੧॥

[1]ਭਾਵ ਰਿੜ੍ਹ ਰਿੜ੍ਹ ਕੇ ਛੇਤੀ ਆਣ ਇਸ਼ਨਾਨ ਕੀਤਾ।

ਇਮ ਸੁਨਿ ਕੈ ਤ੍ਰਿਯ ਉਰ ਹੁਲਸਾਈ।
-ਸਤਿਗੁਰ ਤੇ ਮਮ ਸੰਸੈ ਜਾਈ-।
ਤਬਿ ਦੋਨਹੁਂ ਕੁਛ ਨਰ ਲੈ ਸਾਥ।
ਗਏ ਜਹਾਂ ਗੁਰੁ ਅਰਜਨ ਨਾਥ ॥੨੨॥
ਜੋਗੀ ਕੋ ਬ੍ਰਿਤੰਤ ਹ੍ਵੈ ਰਹਜੋ।
ਮਹਾਂ ਅਚੰਭਾ ਸਭਿ ਉਰ ਲਹਜੋ।
ਦੁਤਿਯ ਅਚੰਭਾ ਇਹੁ ਲੈ ਗਈ।
ਹਾਥ ਜੋਰਿ ਪਦ ਬੰਦਤਿ ਭਈ ॥੨੩॥
ਤਿਸ ਕੇ ਪਤਿ ਨੇ ਮਸਤਕ ਟੇਕਾ।
ਬੈਠੇ ਸਰ ਤਟ ਜਲਧਿ ਬਿਬੇਕਾ।
ਨਿਕਟ ਭੀਰ ਹ੍ਵੈ ਨਰ ਸਮੁਦਾਇ।
ਕਰਹਿਂ ਕਾਰ ਕੋ ਥਿਰ ਢਿਗ ਥਾਇਂ
॥੨੪॥
ਖਰੇ ਭਏ ਦੋਨਹੁ ਕਰ ਜੋਰਿ।
ਸ਼੍ਰੀ ਅਰਜਨ ਪਿਖਿ ਕਰਿ ਇਨ ਓਰ।
ਬੂਝਜੋ 'ਕਾਰਜ ਕੌਨ ਤੁਮਾਰਾ?
ਕਿਮ ਥਿਰ ਰਹੇ? ਕਰਹੁ ਬਿਸਥਾਰਾ'
॥੨੫॥
ਦੋਹਰਾ:
ਕਹਤਿ ਭਈ ਕਰ ਜੋਰਿ ਕੈ,
ਸ਼੍ਰੀ ਗੁਰ ਅਰਜੁਨ ਨਾਥ!
ਸੁਜਸ ਆਪ ਕੋ ਬਿਦਿਤਿ ਹੈ,
ਕਰਾਮਾਤ ਅਤਿ ਸਾਥ ॥੨੬॥
ਚੌਪਈ:
ਸ਼੍ਰੀ ਨਾਨਕ ਸੁਨਿਯਤਿ ਜਗ ਭਏ।
ਸਿੱਧ ਪੀਰ ਆਦਿਕ ਜੈ ਕਏ।
ਮਹਾਂ ਪੁਰਖ ਗੰਭੀਰ ਉਦਾਰਾ।
ਜਿਨ ਕੋ ਜਸ ਗਾਵਤਿ ਜਗ ਸਾਰਾ
॥੨੭॥
ਦਾਸਨ ਕੋ ਦੇ ਗਜਾਨ ਬਡਾਈ।
ਸੋ ਅਬਿ ਲਗ ਜਗ ਮਹਿਂ ਦਿਪਤਾਈ।
ਦੁਰੇ ਬ੍ਰਿੰਦ ਦੰਭੀ ਜਹਿਂ ਕਹਾਂ।

ਤੇਜ ਪ੍ਰਕਾਸ਼ ਦਸਹੁਂ ਦਿਸ਼ ਮਹਾਂ ॥੨੮॥
ਤਿਨ ਸਥਾਨ ਰਾਵਰਿ ਅਬਿ ਅਹੋ।
ਰਿਦੇ ਬਿਖੈ ਸਭਿ ਗਜਾਤਾ ਲਹੋ।
ਸੰਸੈ ਕਰਦਮ[1] ਧਸਿ ਮਨ ਮੋਰਾ। [1]ਸੰਸੇ ਰੂਪੀ ਚਿੱਕੜ ਵਿੱਚ।
ਧਰਮ ਛਿਦਨ ਤੇ ਡਰ ਉਰ ਘੋਰਾ ॥੨੯॥
ਬਾਕ ਤੁਮਾਰੋ ਹੋਇ ਸਹਾਈ।
ਇਸੀ ਹੇਤ ਮੈਂ ਚਲਿ ਕਰਿ ਆਈ।
ਪਾਂਚ ਸੁਤਾ ਹਮ ਪਿਤ ਕੇ ਹੁਤੀ।
ਇਕ ਸਮਾਨ ਹੀ ਤਨ ਮੈਂ ਦੁਤੀ ॥੩੦॥
ਪਿਤ ਰਿਸ ਕਰਿ ਕੁਸ਼ਟੀ ਪਤਿ ਦੀਨਾ।
ਧਰਮ ਆਪਨੋ ਮੈਂ ਦ੍ਰਿੜ ਕੀਨਾ।
ਤਿਸ ਕੋ ਖਾਰੀ ਮਹਿਂ ਧਰਿ ਲੀਨਾ।
ਨਿਕਸੀ ਵਹਿਰ ਫਿਰਨ ਸ਼ੁਭ ਚੀਨਾ ॥੩੧॥
ਜਾਚਤਿ ਫਿਰੀ ਸੁ ਭਰਤਾ ਲੈ ਕੈ।
ਭੋਜਨ ਆਨਿ ਜਾਚਨਾ ਕੈ ਕੈ।
ਪਤਿ ਕੋ ਦੇਯ ਪਿਛਾਰੀ ਖਾਵੋਂ।
ਨਿਸ ਬਾਸੁਰ ਮੈਂ ਸੇਵ ਕਮਾਵੋਂ ॥੩੨॥
ਮਮ ਪਤਿ ਕੋ ਪਿਖਿ ਕਰੈਂ ਗਿਲਾਨ।
ਐਂਠਹਿ ਨਾਕ[1] ਸੁ -ਦੂਰ- ਬਖਾਨ। [1]ਨੱਕ ਅਕੜੌਂਦੇ ਹਨ।
ਤੁਮਰੇ ਚੱਕ ਤੇ ਹੈ ਦਿਸ਼ ਪੁਰਾ[1]। [1]ਪੂਰਬ ਦਿਸ਼ਾ ਵੱਲ।
ਤਹਿਂ ਬਦਰੀ[1] ਤਰੁ ਹੈ ਇਕ ਖਰਾ ॥੩੩॥ [1]ਬੇਰੀ।
ਕੁਛਕ ਨਿੰਮ੍ਰ[1] ਥਲ ਨੀਰ ਖਰਜੋ ਹੈ। [1]ਨੀਵਾਂ।
ਸਿਰ ਤੇ ਤਹਾਂ ਉਤਾਰ ਧਰਜੋ ਹੈ।
ਪਤਿ ਸਮੇਤ ਖਾਰੀ ਲਿ[1] ਟਿਕਾਈ। [1]ਲੈ।
ਜਾਚਨ ਆਨ ਗ੍ਰਾਮ ਮਹਿਂ ਧਾਈ ॥੩੪॥
ਉੱਤਰ ਦਿਸ਼ਾ ਬਸਤਿ ਹੈ ਤੁੰਗ।
ਤਹਾਂ ਜਾਇ ਮੈਂ ਅੰਨ ਸੁ ਮੰਗਿ।
ਬਿਤੇ ਜਾਮ ਜੁਗ ਚਲਿ ਕਰਿ ਆਈ।
ਪਤਿ ਪਿੰਗਲ ਨਹਿਂ ਪਿਖਜੋ ਤਿਥਾਈਂ ॥੩੫॥

ਬਿਨਾ ਕੁਸ਼ਟ ਕਰ ਪਗ ਜੁਤਿ ਸਾਰਯੋ[1]।
ਆਇ ਤਹਾਂ ਇਹੁ ਪੁਰਖ ਨਿਹਾਰਯੋ।
ਮੁਝ ਮਨ ਮਹਿਂ ਨਹਿਂ ਨਿਸ਼ਚੈ ਹੋਵਾ।
ਕਿਸ ਪ੍ਰਕਾਰ ਭਾ ਨਵਾ ਨਿਰੋਵਾ' ॥੩੬॥
ਸਕਲ ਬਾਤ ਸੁਨਿ ਕੈ ਤਿਯ ਕੇਰੀ।
ਮਾਨਵ ਸਾਥ[1] ਭਨਯੋ ਤਿਸੁ ਬੇਰੀ।
'ਪਿੰਗਲ ਦੇਹਿ ਬਿਖੈ ਬਡਿ ਰੋਗ।
ਤੂੰ ਕਹੁ ਕੈਸੇ ਭਯੋ ਅਰੋਗ? ॥੩੭॥
ਸਕਲ ਜਥਾਰਥ ਬਾਤ ਸੁਨਾਵਹੁ।
ਨਾਂਹਿ ਤ ਬਡ ਸਜਾਇ ਕੋ, ਪਾਵਹੁ।
ਕਪਟ ਜਿ ਕਰਯੋ ਭਾਰਜਾ ਹੇਤਿ।
ਬਸਹਿ ਨਹੀਂ ਇਹੁ ਤੋਹਿ ਨਿਕੇਤ' ॥੩੮॥
ਸੁਨਿ ਗੁਰ ਤੇ ਤਿਹ ਮਾਨਵ ਕਹਯੋ।
'ਸਰਬ ਬ੍ਰਿਤਾਂਤ ਸੁਨਹੁਂ ਜਿਮਿ ਲਹਯੋ।
ਬਦਰੀ ਸੋਂ ਧਰਿ ਕਰਿ ਮਮ ਖਾਰੀ।
ਜਬਿ ਇਹ ਮਾਂਗਨ ਹੇਤ ਸਿਧਾਰੀ ॥੩੯॥
ਤਬਿ ਇਕ ਬਾਇਸ ਚਲਿ ਢਿਗ ਆਵਾ।
ਕਰੇ ਪਾਨ ਅਰੁ ਪੰਖ ਭਿਗਾਵਾ।
ਭਯੋ ਸੁਪੇਦ ਰੰਗ ਤਿਸ ਕੇਰਾ।
ਧਰੀ ਮਰਾਲ ਪ੍ਰਭਾ[1] ਤਿਸ ਬੇਰਾ ॥੪੦॥
ਸ਼ਯਾਮ ਬਰਨ ਸਗਰੋ ਮਿਟ ਗਯੋ।
ਜਨ ਸਬੂਣ ਸੰਗ ਉੱਜਲ ਭਯੋ।
ਤਬਿਹੂੰ ਮੈਂ ਜਾਨਯੋ ਨਿਜ ਆਤਮ[1]।
-ਇਸ ਜਲ ਕੋ ਹੈ ਮਹਾਂ ਮਹਾਤਮ- ॥੪੧॥
ਹਾਲ ਚਾਲ ਮੈਂ[1] ਤਜਿ ਕਰਿ ਖਾਰੀ।
ਜਾਇ ਸਪਰਸ਼ਯੋ ਸੁੰਦਰ ਬਾਰੀ।
ਜਬਿ ਪੂਰਬਿ ਮੈਂ ਹਾਥ ਭਿਗੋਏ।
ਤਾਤਕਾਲ ਅੰਗੁਰੀ ਜੁਤਿ ਹੋਏ ॥੪੨॥
ਸਾਰੋ ਪਰਯੋ ਬੀਚ ਮੈਂ ਜਾਈ।

[1]ਸ੍ਵਾਰਿਆ ਹੋਇਆ (ਅ) ਸਾਰੇ।

[1]ਭਾਵ ਉਸਦੇ ਪਤੀ ਨਾਲ।

[1]ਹੰਸ ਵਰਗੀ ਸੁਹਣੱਪ।

[1]ਆਪਨੇ ਮਨ ਵਿਚ।

[1]ਹਿੱਲ ਜੁੱਲ ਕੇ।

ਅਸੁ ਕਾਇਆਂ ਅਪਨੀ ਦ੍ਰਿਸ਼ਟਾਈ।
ਨਿਜ ਤਿਯ ਕੋ ਕਹਿ ਰਹ੍ਯੋ ਬਥੇਰਾ†।
ਮਾਨ੍ਯੋ ਬਾਕ ਨਹੀਂ ਕੋ ਮੇਰਾ ॥੪੩॥
ਕਹਿਨ ਲਗੀ -ਸ਼੍ਰੀ ਗੁਰ ਇਸ ਕਾਲ।
ਸਭਿ ਗਜਾਤਾ ਤਿਨ ਰਿਦੈ ਬਿਸਾਲ।
ਅੰਤਰਜਾਮੀ ਸਭਿ ਕੀ ਜਾਨਹਿਂ।
ਬਾਕ ਬਖਾਨਹਿਂ ਸੋ ਹਮ ਮਾਨਹਿਂ-
॥੪੪॥
ਮੋਹਿ ਭਾਰਜਾ ਝਗਰਤਿ ਆਈ।
ਯਾਂ ਕੋ ਦੀਜਹਿ ਸਾਚ ਜਨਾਈ।'
ਬਹੁ ਨਰ ਮਿਲੇ ਸਕਲ ਨੇ ਕਹ੍ਯੋ।
'ਰਾਵਰ ਕੋ ਸਰਬਗ ਸਭਿ ਲਹ੍ਯੋ' ॥੪੫॥
ਸਤਿਗੁਰ ਸਭਾ ਬਿਸਮ ਭਈ ਐਸੀ।
ਸੁਨਤਿ ਮੌਨ ਧਰਿਯੋ ਸਭਿ ਬੈਸੀ।
ਸ਼੍ਰੀ ਅਰਜਨ ਜੀ ਬਾਕ ਬਖਾਨਾ।
'ਬੈਠਹੁ ਸ਼ਬਦ ਸੁਨਹੁ ਨਿਜ ਕਾਨਾ ॥੪੬॥
ਹਮ ਕਹਿ ਹੈਂ ਕੋ ਘਟੀ ਪਿਛਾਰੀ[1]।
ਸਾਚ ਝੂਠ ਕਰਿ ਦੇਹਿਂ ਨਿਰਾਰੀ[1]।'
ਇਮ ਕਹਿ ਨੈਨ ਮੂੰਦ ਕਿਯ ਧ੍ਯਾਨਾ।
ਮਨ ਠਹਿਰਾਯੋ ਗੁਰੂ ਸੁਜਾਨਾ ॥੪੭॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਪਿੰਗਲ' ਪ੍ਰਸੰਗ ਬਰਨਨੰ ਨਾਮ ਅਸ਼ਟਤ੍ਰਿੰਸਤੀ ਅੰਸੂ ॥੩੮॥

†ਪਾ:-ਬਧੇਰਾ।
[1]ਘੜੀ ਕੁ ਪਿੱਛੋਂ।
[1]ਵੱਖੋ ਵੱਖ।

## ੩੯. [ਅੰਮ੍ਰਿਤ ਸਰੋਵਰ ਦੀ ਕਾਰ ਦਾ ਅਰੰਭ]

੩੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੪੦

ਦੋਹਰਾ:

ਸ਼੍ਰੀ ਅਰਜਨ ਸਰਬੱਗ ਗੁਰ,
ਨੇਤ੍ਰ ਮੂੰਦਿ ਕਿਯ ਧ੍ਯਾਨੁ।
ਤਿਸ ਛਿਨ ਸ਼੍ਰੀ ਗੁਰ ਅਮਰ ਜੀ,
ਦਈ ਦਿਖਾਈ ਆਨ ॥੧॥

ਚੌਪਈ:

ਧ੍ਯਾਨ ਥਿਰੇ ਉਰ ਮਹਿਂ ਗੁਰ ਆਏ।
ਸਕਲ ਬਾਤ ਕੋ ਭੇਵ ਜਨਾਏ।
'ਇਹ ਨਰ ਸਾਚੀ ਭਾਖਤਿ ਬਾਤ।
ਜਬਿ ਸੁ ਨ੍ਹਾਤ ਤਹਿਂ, ਤਬਿ ਸੰਕ੍ਰਾਂਤ[1] ॥੨॥

[1](ਵਿਸਾਖੀ ਦੀ) ਸੰਗਰਾਂਦ ਸੀ।

ਹਮ ਨੇ ਪਿਤਾ ਤੁਮਾਰੋ ਪ੍ਰੇਰਾ[1]।
-ਜਾਇ ਤੜਾਗ ਲਗਾਇ ਬਡੇਰਾ-।
ਤਬਿ ਇਕ ਤਾਲ ਤਹਾਂ ਖੁਨਵਾਯੋ।
ਜਹਿਂ ਇਹ ਕੁਸ਼ਟੀ ਨੀਰ ਨਹਾਯੋ ॥੩॥

[1]ਤੁਸਾਡੇ ਪਿਤਾ ਜੀ ਨੂੰ ਅਸਾਂ ਨੇ (ਕਦੇ) ਆਖਿਆ ਸੀ।

ਤੁਮ ਕੋ ਉਚਿਤ ਅਹੈ ਇਸ ਕਾਲ।
ਕਰਹੁ ਲਗਾਵਨ† ਤਾਲੁ ਬਿਸਾਲ।
ਬਹੁਤ ਕਾਲ ਭਾ ਲਘੁ ਖੁਨਵਾਯੋ[1]।
ਚਹੁੰ ਦਿਸ਼ ਤੇ ਜਲ ਢਰਿ ਤਹਿਂ ਆਯੋ ॥੪॥

†ਪਾ:-ਖੁਨਾਵਨ।

[1]ਥੋੜਾ ਖੋਦਿਆ ਸੀ।

ਮ੍ਰਿਤਕਾ ਪਰੀ ਗਯੋ ਭਰਿ ਸੋਇ।
ਚਿੰਨ੍ਹ ਪਛਾਨ ਮਾਤ੍ਰ ਤਹਿਂ ਹੋਇ।
ਹੇਤ ਮਹਾਤਮ ਕੇ ਬਿਦਤਾਵਨ।
ਨਹਿਂ ਕੀਨਸ ਸਭਿ ਬਿਖੈ ਜਨਾਵਨ ॥੫॥
ਅਬਿ ਮਹਿਮਾ ਕੇ ਸਹਤ ਬਿਸਾਲਾ।
ਬਿਦਤਾਵਹੁ ਸਿਰਜਹੁ ਸ਼ੁਭ ਤਾਲਾ।
ਸ਼੍ਰੀ ਅੰਮ੍ਰਿਤਸਰ ਧਰੀਅਹਿ ਨਾਮੂ।
ਚਹੁੰ ਦਿਸ਼ ਮਹਿ ਸੁਪਾਨ[1] ਅਭਿਰਾਮੂ ॥੬॥

[1]ਪੌੜੀਆਂ।

ਰਾਮਦਾਸੁ ਪੁਰਿ ਰਾਮਦਾਸੁ ਸਰੁ।

ਇਹੁ ਭੀ ਨਾਮ ਕਹਹਿਂ ਨਾਰੀ ਨਰ।'
ਜਨਨੀ ਪਿਤ ਗੁਰ[1] ਕੌ ਉਰ ਹੇਰਾ।
ਨਮੋ ਕਰਤਿ ਭੇ ਹਰਖ ਬਡੇਰਾ ॥੭॥
ਸ਼੍ਰੀ ਅਰਜਨ ਗੁਰੁ ਅੰਤਰਜਾਮੀ।
ਮਿਸ ਕਰਿ ਬਿਦਤਾਵਤਿ ਥਲ ਸ੍ਵਾਮੀ[1]।
ਵਹਿਰ ਮੁਖੀ ਬ੍ਰਿਤਿ ਨਯਨ ਉਘਾਰੇ।
ਮਨਹੁਂ ਕਮਲ ਦਲ ਭੇ ਭੁਨਸਾਰੇ ॥੮॥
ਪਰਮ ਪ੍ਰਸੀਦ ਬਖਾਨੋ ਤਿਯ ਸੋਂ।
'ਸਰਬ ਸੰਦੇਹ ਦੂਰ ਕਰਿ ਹਿਯ ਸੋਂ।
ਨਿਸ਼ਚੈ ਇਹੀ ਤੋਰ ਭਰਤਾਰਾ।
ਤੈਂ ਕੀਨਸ ਹਮ ਪਰ ਉਪਕਾਰਾ ॥੯॥
ਚਿਰੰਕਾਲ ਕੇ ਚਾਹਤਿ ਐਸੇ।
ਤੀਰਥ ਪਰਖਨਿ ਹੋਵਹਿ ਕੈਸੇ।
ਸ਼੍ਰੀ ਗੁਰੂ ਰਾਮਦਾਸ ਬਚ ਕਹਿਓ।
-ਕਊਆ ਨਾਇ ਹੰਸ ਜਹਿਂ ਲਹਿਓ ॥੧੦॥
ਸੋ ਸ਼੍ਰੀ ਅੰਮ੍ਰਿਤਸਰ ਜੀ ਜਾਨਹੁ।
ਇਮ ਪਰਖਨ ਤਿਸ ਥਲ ਕੋ ਮਾਨਹੁਂ†-।
ਤੁਮ ਬ੍ਰਿਤਾਂਤ ਤੇ ਨਿਸ਼ਚੈ ਭਇਊ।
ਜਗਤ ਨਰਨ ਕੋ ਸੰਸੈ ਗਇਊ ॥੧੧॥

ਸ੍ਰੀ ਮੁਖਵਾਕ†:
ਮਹਲਾ ੪ ॥
ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥
†ਇਹ ਸ੍ਰੀ ਮੁਖਵਾਕ ਬੀ ਲਿਖਤੀ ਨੁਸਖਿਆਂ ਵਿਚ ਨਹੀਂ ਮਿਲਿਆ।

ਅਬਿ ਤੁਮ ਨਿਸਾ ਗ੍ਰਾਮ ਮਹਿਂ ਚਲੋ†।
ਭੋਰ ਭਏ ਹਮ ਸੰਗ ਲੇ ਚਲੋ।
ਪਾਵਨਿ ਥਾਨ ਜਨਾਵਨਿ ਕਰੀਅਹਿ।
ਤਰਵਰੁ ਬਦਰੀ ਤਰ ਵਰ ਤਰੀਅਹਿ[1] ॥੧੨॥
ਸਿਮਰਹੁ ਸੱਤਿਨਾਮੁ ਲਿਵ ਲਾਇ।

[1]ਮਾਤਾ ਦੇ ਪਿਤਾ ਸ਼੍ਰੀ ਗੁਰੂ (ਅਮਰ ਦੇਵ) ਜੀ ਨੂੰ।
[1]ਆਪਣੀ ਅੰਤਰਯਾਮਤਾ ਛਿਪਾਈ ਰੱਖਕੇ ਇਸ ਵਾਕਿਆ ਦੇ) ਵਸੀਲੇ ਥਲ ਨੂੰ ਪ੍ਰਗਟ ਕਰਦੇ ਹਨ।
†ਏਹ ਚਾਰੇ ਸਤਰਾਂ- 'ਸ਼੍ਰੀ ਗੁਰੂ ਰਾਮਦਾਸ-ਤੋਂ...ਮਾਨਹੁਂ' ਤੱਕ ਸਾਡੇ ਪਾਸ ਦੇ ਲਿਖਤੀ ਨੁਸਖਿਆਂ ਵਿਚ ਨਹੀਂ ਸਨ, ਇਕ ਵਿਚ ਹਾਸ਼ੀਏ ਪਰ ਲਿਖੀਆਂ ਹੈਸਨ, ਪਰੰਤੂ ਛਾਪੇ ਦੇ ਨੁਸਖੇ ਵਿਚ ਹੈਨ।
†ਪਾ:-ਮਿਲੋ।
[1]ਸ੍ਰੇਸ਼ਟ ਬ੍ਰਿੱਛਾਂ ਵਿਚੋਂ ਬੇਰੀ ਦੇ ਬ੍ਰਿੱਛ ਹੇਠਾਂ।

ਜਨਮ ਮਰਨ ਦੁਖ ਤੇ ਛੁਟਿ ਜਾਇ।'
ਲੇ ਕਰਿ ਗਏ ਜਾਮਨੀ ਬਸੇ।
ਜਿਨ ਦਰਸ਼ਨ ਤੇ ਬਡ ਅਘ ਨਸੇ ॥੧੩॥

ਦੋਹਰਾ:
ਪ੍ਰਾਤਿ ਭਈ ਉਠਿ ਕੈ ਗੁਰੂ, ਕ੍ਰਿਯਾ ਸੌਚ ਕੀ ਕੀਨ।
ਪਿਖਿ ਪ੍ਰਕਾਸ਼ ਚਿਤਵਤਿ ਰਿਦੈ, -ਸਰ ਸਿਰਜਨ ਹਿਤ ਦੀਨ[1]- ॥੧੪॥

[1]ਕਿ ਤਲਾ ਰਚਣ ਦਾ ਪ੍ਰੇਮ (ਸਾਨੂੰ ਗੁਰੂ ਜੀ ਨੇ) ਦਿੱਤਾ ਹੈ। (ਅ) ਸਰ ਸਿਰਜਣ ਵਾਸਤੇ (ਗੁਰੂ ਜੀ ਨੇ ਆਗਜਾ) ਦਿੱਤੀ ਹੈ।

ਚੌਪਈ:
ਸਿੱਖਜ ਪਠਜੋ ਦੰਪਤਿ[1] ਬੁਲਵਾਏ।
ਤਿਨ ਕੋ ਅਪਨੇ ਕਰਿ ਅਗੁਵਾਏ।
ਲੇ ਕਰਿ ਸੰਗ ਨਰਨਿ ਕੀ ਭੀਰ।
ਗਮਨ ਕੀਨਿ ਸ਼੍ਰੀ ਅਰਜਨ ਧੀਰ ॥੧੫॥
ਕਹਤਿ ਪਰਸਪਰ ਨਰ ਸਮੁਦਾਇ।
'ਭਾ ਅਦਭੁਤ ਦੋਨਹੁ ਦ੍ਰਿਸ਼ਟਾਇ[1]।
ਲਾਖਹੁ ਬਰਖਨ ਕੋ ਜੁ ਪ੍ਰਬੀਨ।
ਉੱਤਮੁ ਜੋਗੀ ਦਰਸ਼ਨੁ ਕੀਨ ॥੧੬॥
ਅਵਨੀ ਅੰਤਰ ਮਠ ਮਹਿਂ ਬੈਸਾ।
ਅਚਲ ਥਿਰਜੋ ਹੁਇ ਕਾਸ਼ਟ ਜੈਸਾ।
ਲਗੀ ਸਮਾਧਿ ਚਢਾਏ ਪੌਨ।
ਸਮੋਂ ਨ ਜਾਨਹਿ ਬਰਤੈ ਕੌਨ ॥੧੭॥
ਐਸੇ ਪੁਰਖ ਪਿਖੇ ਨਿਸ਼ਪਾਪ।
ਇਹ ਸਭਿ ਸ਼੍ਰੀ ਸਤਿਗੁਰੂ ਪ੍ਰਤਾਪ।
ਅਬਿ ਦੂਸਰ ਅਦਭੁਤ ਕੋ ਦੇਖੋ।
ਜਿਸ ਤੇ ਤਨ ਮਹਿਂ ਕੁਸ਼ਟ ਬਿਸ਼ੇਖੋ ॥੧੮॥
ਕਰਿ ਸ਼ਾਖ਼ਾ[1] ਜਿਸ ਕੀ ਝਰ ਪਰੀ।
ਜਲ ਸ਼ਨਾਨ ਤੇ ਤੈਸੀ ਕਰੀ।
ਤਿਸ ਥਲ ਕੋ ਚਲਿ ਕੈ ਪਿਖਿ ਲੇਹੁ।
ਜਿਹ ਕੋ ਮਹਾਂ ਮਹਾਤਮ ਏਹੁ' ॥੧੯॥
ਇਮ ਕਹਿ ਚਿਤਮਹਿਂ ਚੌਪ ਧਰੰਤੇ।
ਅਦਭੁਤ ਅਵਲੋਕਤਿ[1] ਬਿਸਮੰਤੇ।

[1]ਇਸਤ੍ਰੀ ਭਰਤਾ।

[1]ਦੋਵੇਂ (ਗੱਲਾਂ) ਦੇਖਕੇ, (ਜੋਗੀ ਵਾਲੀ ਤੇ ਪਿੰਗਲੇ ਵਾਲੀ)।

[1]ਹੱਥ ਦੀਆਂ ਉਂਗਲੀਆਂ।

[1]ਦੇਖਕੇ।

ਦੰਪਤਿ ਸਭਿ ਤੇ ਚਲਤਿ ਅਗਾਰੀ।
ਸ਼੍ਰੀ ਅਰਜਨ ਗਮਨੇ ਉਪਕਾਰੀ ॥੨੦॥
ਸੰਗ ਭੀਰ ਨਰ ਕੀ ਸਭਿ ਆਵੈ।
ਸਨੈ ਸਨੈ ਸਗਲੇ ਚਲਿ ਜਾਵੈਂ।
ਅਧਿਕ ਅਨੰਦਤਿ ਉਤਪਲ ਲੋਚਨ।
ਮਹਿਦ ਪ੍ਰਫੁੱਲਤਿ ਸੰਕਟ ਮੋਚਨ ॥੨੧॥
ਨਰ ਨਾਰੀ ਪਰਖਜੋ ਤਬਿ ਥਾਨਿ।
ਦੁਖਭੰਜਨ ਬਦਰੀ ਤਰੁ ਆਨਿ[1]।
ਖਰੇ ਹੋਇ ਕਰਿ ਸੋ ਦਿਖਰਾਈ।
'ਸ਼੍ਰੀ ਗੁਰ! ਜਲ ਜੁਤਿ ਇਹ ਸ਼ੁਭ ਥਾਈਂ ॥੨੨॥
ਇਹਾਂ ਗਈ ਧਰਿ, ਮੱਜਜੋ ਜਲ ਮੈਂ।
ਫਲ ਬਿਸਾਲ ਪ੍ਰਾਪਤਿ ਇਸ ਥਲ ਮੈਂ।'
ਸ਼੍ਰੀ ਗੁਰ ਭਨਜੋ 'ਇਹੀ ਦੁਖਭੰਜਨਿ।
ਜਿਸ ਤੇ ਤੁਮ ਹੋਏ ਮਨ ਰੰਜਨੁ[1]' ॥੨੩॥
ਇਸ ਅੰਮ੍ਰਿਤ ਮਹਿ ਮੱਜਨੁ ਕੀਨਾ।
ਜਸ ਤੇ ਭਈ ਦੇਹ ਰੁਜ ਹੀਨਾ।
ਦੰਪਤਿ[†] ਭਨਤਿ ਜੋਰ ਕਰ ਦੋਊ।
'ਸ਼੍ਰੀ ਸਤਿਗੁਰ ਜੀ! ਹੈ ਇਹ ਸੋਊ' ॥੨੪॥
ਤਿਨ ਤੇ ਸੁਨਤਿ ਸਥਾਨ ਪ੍ਰਤਾਪ।
ਨਮੋ ਕੀਨ ਕਰ ਜੋਰੇ ਆਪਿ।
ਇਮੁ ਨਿਸ਼ਚੇ ਕਰਿ ਤੀਰਥ ਨੀਕੇ।
ਪੂਰਨ ਭਏ ਮਨੋਰਥ ਜੀ ਕੇ ॥੨੫॥
ਨਰ ਪ੍ਰਾਕ੍ਰਿਤ[1] ਸਮ ਭਏ ਪ੍ਰਸੰਨ।
ਸਦਾ ਸੂਬੱਗ ਗੁਰੂ ਧੰਨੁ ਧੰਨੁ।
ਨਰ ਸਮੁਦਾਇਨ ਮਹਿਂ ਤਬਿ ਭਨਜੋ।
ਧਰੇ ਚੌਪ ਚਿਤ ਮਹਿਂ ਸਭਿ ਸੁਨਜੋ ॥੨੬॥

[1]ਆਕੇ।

[1]ਪ੍ਰਸੰਨ।

[†]ਪਾ:-ਇਸ ਦੰਪਤੀ ਨੂੰ ਸਤਿਗੁਰੂ ਜੀ ਨੇ ਮਿਹਰਾਂ ਨਾਲ ਵਰੋਸਾਯਾ ਤੇ ਪੱਟੀ ਦਾ ਰਾਜ ਉਸ ਇਸਤ੍ਰੀ ਦੇ ਪਿਤਾ ਪਾਸੋਂ ਇਨ੍ਹਾਂ ਨੂੰ ਦਿਵਾ ਦਿੱਤਾ ਸੀ, ਜਿਸ ਦਾ ਜ਼ਿਕਰ ਕਵੀ ਜੀ ਅੱਗੇ ਰਾਸ ੨ ਅੰਸੂ ੧੧ ਅੰਕ ੯ ਤੋਂ ੧੨ ਵਿਚ ਆਪ ਕਰਦੇ ਹਨ।

[1]ਮਾਯਾਵੀ ਭਾਵ ਸਧਾਰਨ ਮਨੁੱਖ ਵਾਂਙੂ।

'ਸਤਿਗੁਰ ਅਮਰਦਾਸ ਕੀ ਆਇਸੁ[1]। — [1]ਆਕੇ।
ਲੇ ਪਿਤ ਹਮਰੇ ਇਹਠਾਂ ਆਇ ਸੁ[3]।
ਪਾਵਨ ਤੀਰਥ ਕੋ ਬਿਦਤਾਵਨਿ।
ਲਾਇ ਬ੍ਰਿੰਦ ਨਰ ਕੀਨਿ ਖਨਾਵਨਿ ॥੨੭॥
ਨਹੀਂ ਸੰਪੂਰਨ ਕਾਰਜਿ ਹੋਵਾ।
ਗੋਇੰਦਵਾਲ ਜਾਇ ਗੁਰ ਜੋਵਾ।
ਪੁਨ ਜਲ ਸੋਂ ਬਹਿ[1] ਮ੍ਰਿਤਕਾ ਪਰੀ। — [1]ਰੁੜ੍ਹ ਰੁੜ੍ਹ ਕੇ।
ਖਨੀ ਥਾਇ ਸੋ ਪੂਰਨ ਕਰੀ[1] ॥੨੮॥ — [1]ਪੂਰੀ ਗਈ।
ਚਿੰਨ੍ਹ ਮਾਤ੍ਰ ਇਹੁ ਜਾਨਜੋ ਜਾਇ।
ਰਹੇ ਚਾਹਿ ਇਹੁ ਥਲ ਨਹਿੰ ਪਾਇ[1]। — [1]ਲੱਭਾ ਨਹੀਂ ਸੀ।
ਅਬਿ ਸਤਿਗੁਰ ਸਭਿ ਕਾਜ[†] ਸਵਾਰੇ। — [†]ਪਾ:-ਕਾਰ।
ਉੱਦਮ ਕਰਿਹੁ ਸਿੱਖ ਅਨੁਸਾਰੇ[1†] ॥੨੯॥ — [1]ਅਨਕੂਲ ਹੋਕੇ। [†]ਪਾ:-ਗੁਰੂ ਪਿਆਰੇ।
ਧਨ ਤੇ ਤਨ ਤੇ ਮਨ ਤੇ ਬਚ ਤੇ।
ਤੀਰਥ ਕਾਰ ਕਰਹਿ ਲਹਿ ਸਚੁ ਤੇ[1]। — [1]ਉਹ।
ਜਹਿ ਕਹਿੰ ਤੇ ਮਜੂਰ ਚਲਿ ਆਵੈਂ।
ਕਰਹਿੰ ਕਾਰ ਮਿਹਨਤ ਨਿਤ ਪਾਵੈਂ ॥੩੦॥
ਪੰਚਾਂਮ੍ਰਿਤ ਕਰਿਵਾਇ ਸੁ ਘਨੋ।
ਕਰਿ ਅਰਦਾਸ ਨਾਮ ਗੁਰ ਭਨੋ।
ਨਰ ਸਮੁਦਾਇਨ[1] ਮਹਿੰ ਬਰਤਾਯੋ। — [1]ਸਾਰਿਆ।
ਕਰਜੋ ਮਹੂਰਤਿ ਬਿਘਨ ਨਸਾਯੋ ॥੩੧॥
ਤੀਖਨ[†] ਖਨਨੀ ਲੈ ਕਰਿ ਹਾਥ। — [†]ਪਾ:-ਨਿਜਕਰ।
ਮ੍ਰਿਤਕਾ ਖਨੀ ਪ੍ਰਿਥਮ ਗੁਰ ਨਾਥ।
ਸਗਰੇ ਸਿਖ ਆਗਜਾ ਕੋ ਪਾਏ।
ਮ੍ਰਿਤਕਾ ਖਨੀ ਪ੍ਰਿਥਮ ਗੁਰ ਨਾਥ।
ਸਗਰੇ ਸਿਖ ਆਗਜਾ ਕੋ ਪਾਏ।
ਲਗੇ ਸੇਵ ਕੋ ਚੌਂਪ ਉਪਾਏ ॥੩੨॥
ਕਿਨਹੁੰ ਗਹੀ ਖਨਨੀ ਕਰ ਮਾਂਹੀ।
ਖਨਹਿ ਕਰਹਿੰ ਬਲ ਪ੍ਰੇਮ ਉਮਾਹੀ[†]। — [†]ਪਾ:-ਉਪਾਹੀ।
ਕਿਨਹੁੰ ਟੋਕਰੀ ਸਿਰ ਪਰ ਧਰੀ।

ਬਹੁਤ ਭਾਰਿ ਹਾਥਨਿ ਸੋਂ ਭਰੀ ॥੩੩॥
ਕੇਤਿਕ ਲੈ ਕਰਿ ਵਹਿਰ ਗਿਰਾਵਹਿਂ।
ਕੋ ਕਹਿ ਕਰਿ ਉਤਸਾਹੁ ਵਧਾਵਹਿਂ।
ਅਤਿ ਅਨੰਦਤਾ ਉਰ ਮੈਂ ਹੋਈ।
ਕਾਰ ਤਲਾਵ ਲਗੇ ਸਭਿ ਕੋਈ ॥੩੪॥
ਆਪ ਖਰੇ ਹੁਇ ਸਭਿਨਿ ਮਝਾਰੀ।
ਕਾਰ ਕਰਾਵਹਿਂ ਗੁਰ ਉਪਕਾਰੀ।
ਦੇਖਤਿ ਕਾਰ ਚੌਗੁਨੀ ਹੋਇ।
ਉੱਦਮ ਕਰਹਿਂ ਅਧਿਕ ਸਭਿ ਕੋਇ ॥੩੫॥
ਸਗਰੇ ਦਿਨ ਮਹਿਂ ਕਾਰ ਕਰਾਵਹਿਂ।
ਸੰਧਜਾ ਗ੍ਰਾਮ ਬਿਖੈ ਚਲਿ ਜਾਵਹਿਂ।
ਦੇਗ ਹੋਇ ਗੁਰ ਕੇ ਦਰਬਾਰਾ।
ਛੁਧਿਤਿ ਸਰਬ ਤਹਿਂ ਖਾਇਂ ਅਹਾਰਾ ॥੩੬॥
ਇਕ ਦਿਨ ਗੁਰੁ ਸੰਤੋਖਸਰ ਗਏ।
ਸਿਖ ਗਨ ਸੰਗ ਪਿਖਤਿ ਬਿਗਸਏ।
ਤਟ ਪਰ ਖਰੇ ਹੋਇ ਕਹਿ ਬਾਨੀ।
'ਇਸ ਕੀ ਮਹਿਮਾ ਹੋਇ ਮਹਾਂਨੀ ॥੩੭॥
ਹੁਇ ਸੰਤੋਖਸਰ ਸਾਰਥ[1] ਨਾਮੂ।
ਸਮਾਂ ਪਾਇ ਬਨਿ ਹੈ ਅਭਿਰਾਮੂ।
ਹੁਇਂ ਚਹੁਂ ਦਿਸ਼ ਪਾਕੋ ਚਹੁਂਕੌਨ।
ਇਸ ਮਹਿਂ ਮੱਜਹਿਂਗੇ ਨਰ ਜੌਨ ॥੩੮॥
ਸੱਤਿਨਾਮੁ ਸਿਮਰਹਿਂ ਗੁਰੁ ਬਾਨੀ।
ਕਿਤਿਕ ਸਮੋਂ ਸੇਵਹਿਂ ਜੇ ਪ੍ਰਾਨੀ।
ਤਿਨ ਕੇ ਉਰ ਉਪਜਹਿ ਸੰਤੋਖ।
ਸਗਰੇ ਤਜਹਿਂ ਕਲੇਸ਼ ਰੁ ਦੋਖ ॥੩੯॥
ਜਥਾ ਲਾਭ ਸੰਤੋਖ ਬਿਸਾਲਾ।
ਅਹੈ ਮੁੱਖ ਜੇ ਸਦ ਗੁਨ ਜਾਲਾ[1]।
ਪਾਇਂ ਸਿੱਖ ਸੁਖ ਲਹੈਂ ਸਦੀਵਾ।
ਮਹਾਂ ਮਹਾਂਤਮ ਤੀਰਥ ਥੀਵਾ ॥੪੦॥
ਅਬਿ ਸ੍ਰੀ ਅੰਮ੍ਰਿਤਸਰ ਕੀ ਕਾਰ।

[1]ਸਫਲ।

[1]ਸਾਰੇ ਸ਼ੁਭ ਗੁਣਾਂ ਵਿਚੋਂ ਇਹ (ਸੰਤੋਖ) ਮੁੱਖ ਗੁਣ ਹੈ।

ਗੁਰੁ ਆਗਜਾ ਕੋ ਸਰਿ ਪਰ ਧਾਰਿ।
ਕਰਿਵਾਵਹਿਂ ਪੂਰਬ ਖਨਵਾਇ।
ਪਾਕ ਈਂਟਕਾ ਸੋਂ ਚਿਨਵਾਇ ॥੪੧॥
ਹਰਿਮੰਦਰ ਸੁੰਦਰ ਸਿਰਜੈ ਹੈਂ।
ਗੁਰੁ ਦਰਬਾਰ ਸਦਾ ਜਹਿਂ ਹ੍ਵੈ ਹੈ।'
ਇਮ ਕਹਿ ਸ਼੍ਰੀ ਗੁਰੁ ਕ੍ਰਿਪਾ ਨਿਧਾਨ।
ਚਿਤ ਮਹਿਂ ਚਹਹਿਂ -ਬਨਹਿਂ ਸੌਪਾਨ-
॥੪੨॥
ਨਿਤਿਪ੍ਰਤਿ ਬੈਠਹਿਂ ਤਟ ਪਰ ਜਾਇ।
ਸੰਗਤ ਸਗਰੀ ਸੇਵ ਕਮਾਇ।
ਖਾਨਿ ਖਨਿ ਮ੍ਰਿਤਕਾ ਵਹਿਰ ਨਿਕਾਰਹਿਂ।
ਧਰਿ ਸ਼ਰਧਾ 'ਗੁਰ ਧੰਨ' ਉਚਾਰਹਿਂ
॥੪੩॥
ਕਵਿਯੋ ਵਾਚ ॥
ਚੌਪਈ:
ਕੇਤਿਕ ਸਿਖ ਸਾਖੀ ਇਹੁ ਕਹੈਂ।
ਸ਼੍ਰੀ ਗੁਰ ਰਾਮੁਦਾਸੁ ਤੇ ਲਹੈਂ।
'ਨਿਕਸਜੋ ਜੋਗੀ ਤਿਨਹੁਂ ਹਦੂਰਿ।
ਪਿੰਗਲ ਕੌ ਦੁਖ ਹੋਯਹੁ ਦੂਰ' ॥੪੪॥
ਪ੍ਰਸ਼ਨੋਤਰ ਇਸ ਕੇ ਹਿਤ ਕਰਨੋਂ।
ਸੋ ਮੈਂ ਨਹੀਂ ਗ੍ਰੰਥ ਮਹਿਂ ਬਰਨੋਂ।
ਬਿਨਾ ਖਨੇ ਜਲ ਕੈਸੇ ਤਹਾਂ।
ਇੱਤਜਾਦਿਕ ਤਰਕਨ ਗਨ ਮਹਾਂ ॥੪੫॥
ਜੇ ਗੁਰ ਰਾਮਦਾਸ ਤੇ ਹੋਵਾ।
ਤੌ ਭੀ ਇਸ਼ਟਾਪਤਿ ਹਮ ਜੋਵਾ[1]।

[1]ਤਦ ਬੀ ਏਸ ਵਿਚ ਅਸੀਂ 'ਇਸ਼੍ਰ+ਆਪਤੀ' ਦੇਖਦੇ ਹਾਂ, ਭਾਵ ਵਾਦੀ ਦੀ ਸ਼ੰਕਾ ਸਾਡੇ ਅਨਕੂਲ ਹੈ। [ਇਸ਼੍ਰ = ਵਾਂਛਿਤ+ਆਪਤਿ = ਪ੍ਰਾਪਤੀ] (ਅ) ਭਾਵ, ਤਦ ਬੀ ਸਾਡੀ ਇਖ੍ਯਾ ਪਤੀ ਹੀ ਪ੍ਰਗਟ ਹੈ। ਭਾਵ ਦੁਇ ਗੁਰੂ ਇਕ ਰੂਪ ਹਨ ਸਾਡੇ ਪੂਜਯ ਹਨ। (ੲ) ਇਸ਼੍ਰਾਪਤੀ = ਅੰਗੀਕਾਰਤਾ।

ਮਹਿਮਾ ਸਤਿਗੁਰ ਕੀ ਇਸ ਭਾਂਤਿ।
ਪਠਤਿ ਸੁਨਤਿ ਚਿਤ ਉਪਜਤਿ ਸ਼ਾਂਤਿ
॥੪੬॥
ਗੁਰ ਜਸੁ ਕਰਨਿ ਹਮਾਰੋ ਆਸ਼ੈ।
ਸੂਰਜ ਸਮ ਜਗ† ਮਹਾਂ ਪ੍ਰਕਾਸ਼ੈ।

†ਪਾ:-ਜਸੁ।

ਸੰਸੈ ਉਡਗਨ ਭ੍ਰਮ ਤਮ ਨਾਸੀ।
ਬਿਗਸਾਵਤਿ ਸਿਖ ਪੰਕਜ ਰਾਸੀ ॥੪੭॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸ਼੍ਰੀ ਅੰਮ੍ਰਿਤਸਰ ਬਿਦਤਨਿ' ਪ੍ਰਸੰਗ ਬਰਨਨੰ ਨਾਮ ਏਕ ਊਨ ਚੱਤ੍ਵਾਰਿੰਸਤੀ ਅੰਸੂ ॥੩੯॥

## ੪੦. [ਸ਼੍ਰੋਤਿਆਂ ਨੇ ਪੁਰਾਤਨ ਨਾਮੀ ਸਿੱਖਾਂ ਦੇ ਪ੍ਰਸੰਗ ਪੁੱਛੇ]

੩੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੪੧

ਦੋਹਰਾ:

ਸ਼੍ਰੀ ਅੰਮ੍ਰਿਤਸਰ ਕਾਰ ਕੋ,
ਲਗੇ ਮਨੁਖ ਸਮੁਦਾਇ।
ਸਦਾਬਰਤ[1] ਸ਼੍ਰੀ ਗੁਰ ਕਰਜੋ, — [1]ਲੰਗਰ।
ਕਰਹਿ ਕਾਮਨਾ ਪਾਇ[1] ॥੧॥ — [1]ਜੋ ਮਨੁੱਖ ਸੇਵਾ) ਕਰਦੇ ਹਨ, ਸੋ (ਆਪਣੀ) ਕਾਮਨਾ ਪ੍ਰਾਪਤ ਕਰਦੇ ਹਨ।

ਚੌਪਈ:

ਕੋ ਨਿਜ ਢਿਗ ਤੇ ਕਰਹਿ ਅਹਾਰਾ।
ਨਿਸ ਦਿਨ ਕਰਹਿ ਤਾਲ ਕੀ ਕਾਰਾ।
ਜਿਤ ਦਿਸ਼ੁ ਅਧਿਕ ਖੁਨਾਵਨਿ ਚਾਹੈਂ।
ਤਿਤ ਸ਼੍ਰੀ ਅਰਜਨ ਪਦ ਕਰਿ ਜਾਹੈਂ[1] ॥੨॥ — [1]ਚਰਣੀ ਤੁਰਕੇ (ਅ) ਨਿਸ਼ਾਨੀ ਕਰਦੇ ਜਾਣ।
ਫਰਸ਼ ਹੋਹਿ ਬੈਠਹਿਂ ਗੁਰ ਗਾਦੀ।
ਕਰਹਿਂ ਦਾਸ ਕ੍ਰਿਤ ਹੀਨ ਪ੍ਰਮਾਦੀ[1]। — [1]ਕਾਰ ਕਰਨ ਸਾਵਧਾਨਤਾ ਨਾਲ।
ਗੁਰ ਦਰਸ਼ਨ ਦਰਸਹਿਂ ਦਿਨੁ ਸਾਰੇ।
ਧਰਹਿਂ ਅਨੰਦ ਹੁਇ ਦੁਗਨੀ ਕਾਰੇ ॥੩॥
ਦੁਖਭੰਜਨਿ ਢਿਗ ਥਰਾ[†] ਕਰਾਵਹਿਂ। — [†]ਇਹ ਥੜ੍ਹਾ ਅਠਸਠ ਤੀਰਥ ਤੇ ਦੁਖਭੰਜਨੀ ਦੇ ਵਿਚਕਾਰ ਹੈਸੀ, ਜੋ ਅਕਾਲੀ ਅੰਦੋਲਨ ਵਿਚ ਢਾਹਕੇ ਪੌਣਾ ਬਣਾਇਆ ਗਿਆ, ਪਰ ਨਿਸ਼ਾਨ ਵਾਲੀ ਬੁਰਜੀ ਖੜੀ ਰਹੀ। ਸੰਗਤਾਂ ਦੀ ਸਖਤ ਨਾਰਾਜ਼ਗੀ ਕਰਕੇ ਸੰ: ੪੫੯-੬੦ ਨਾ: ਸਾ: ਵਿਚ ਪੌਣਾ ਪੂਰਕੇ ਫੇਰ ਥੜ੍ਹਾ ਸਾਹਿਬ ਬਣਾਯਾ ਗਿਆ ਹੈ ਤੇ ਉਤੇ ਸੰਗਮਰਮਰ ਦੀ ਮੰਜੀ ਸਾਹਿਬ ਨਿਸ਼ਾਨ ਵਾਲੇ ਥਾਂ ਰਚੀ ਗਈ ਹੈ।
ਤਹਿਂ ਗੁਰ ਬੈਠਹਿਂ ਕਾਰ ਕਰਾਵਹਿਂ।
ਜਬਿ ਇਸ ਦਿਸ਼ ਤੇ ਖਨਜੋ ਮਹਾਂਨਾ।
ਅਪਰ ਥਾਨ ਬੈਠਨ ਕੋ ਠਾਨਾ ॥੪॥
ਦ੍ਵਾਰ ਦਰਸ਼ਨੀ ਜਿਸ ਥਲ ਕਰਜੋ।
ਦੱਖਨ ਦਿਸ਼ ਬੱਦਰੀ ਤਰੁ ਖਰਜੋ[†]। — [†]ਇਸ ਨੂੰ ਲਾਚੀ ਬੇਰ ਕਹਿੰਦੇ ਹਨ। ਇਥੇ ਗੁਰਦੁਆਰਾ ਹੈ।
ਤਹਾਂ ਜਾਇ ਬੈਠਹਿਂ ਗੁਰ ਪੂਰਨ।
ਮ੍ਰਿਤਕਾ ਖਨਹਿਂ ਨਿਕਾਸਹਿਂ ਤੂਰਨਿ ॥੫॥
ਜਿਨਹੁਂ ਨਰਹੁਂ ਬਰ ਬਡਿਭਾਗੇ।

ਰਹਿ ਹਜ਼ੂਰ ਸਰ ਸੇਵਾ ਲਾਗੇ।
ਸੱਤਿਨਾਮ ਕੋ ਸਿਮਰਨਿ ਕਰੈਂ।
ਖਨਹਿਂ ਟੋਕਰੀ ਸਿਰ ਪਰ ਧਰੈਂ ॥੬॥
ਉੱਤਰ ਦਿਸ਼ ਤਲਾਵ ਕੋ ਤੀਰ[†]।

[†]ਹੁਣ ਤਕ ਭਾਈ ਬੁੱਢੇ ਜੀ ਦੀ ਬੇਰ ਕਹਿਲਾਂਦੀ ਹੈ ਘੰਟੇ ਘਰ ਦੀਆਂ ਪੌੜੀਆਂ ਦੇ ਮੁਹਰੇ ਹੈ।

ਭਾਈ ਸਾਹਿਬ ਬੁੱਢਾ ਧੀਰ।
ਕਰਹਿਂ ਕਰਾਵਹਿਂ ਕਾਰ ਬਿਸਾਲਾ।
ਖਨਹਿਂ ਨਿਕਾਸਹਿਂ ਫਿਰਹਿਂ ਉਤਾਲਾ ॥੭॥
ਦੇਸ਼ ਬਿਦੇਸ਼ਨ ਕਿਤਿਕ ਮਸੰਦ।
ਜਹਿਂ ਧਰਮਸਾਲ ਮਿਲਹਿਂ ਸਿਖ ਬ੍ਰਿੰਦ।
ਦੂਰ ਦੇਸ਼, ਕੈ ਨੇਰੇ ਹੋਇ।
ਤੀਰਥ ਕਾਰ ਕਰਹਿ ਸਭਿ ਕੋਇ[1] ॥੮॥

[1]ਸਭ ਕੋਈ ਆਕੇ ਕਰੇ।

ਸਤਿਗੁਰ ਕੀ ਪ੍ਰਸੰਨਤਾ ਅਤਿ ਹ੍ਵੈ।
ਚਾਰ ਪਦਾਰਥ ਤਿਸੁ ਕਰ ਗਤਿ ਹ੍ਵੈ[1]।

[1]ਹੱਥ ਵਿਚ ਪ੍ਰਾਪਤ ਹੋਣਗੇ।

ਗੁਰੁ ਸ਼ਰਧਾ ਉਰ ਧਾਰਹਿ ਜੋਇ।
ਸੋ ਸਭਿ ਆਇ ਪ੍ਰਾਪਤੀ ਹੋਇ[1] ॥੯॥

[1]ਹੋਵੇਗੀ।

ਇਮ ਸੁਨਿ ਕੈ ਸਤਿਗੁਰ ਕੀ ਬਾਨੀ।
ਲਿਖੇ ਹੁਕਮਨਾਮੇ ਸਭਿ ਥਾਨੀ।
ਜਹਿਂ ਕਹਿਂ ਸਿੱਖ ਸ਼ੀਘ੍ਰ ਹੀ ਧਾਏ।
ਸ਼੍ਰੀ ਗੁਰ ਕੋ ਫੁਰਮਾਨ ਸੁਨਾਏ ॥੧੦॥
ਅਧਿਕ ਖੁਸ਼ੀ ਗੁਰੁ ਹ੍ਵੈ ਸੁਨਿ ਬਾਤ।
ਸਿੱਖਜ ਭਏ ਸਭਿ ਹਰਖਤਿ ਗਾਤ[1]।

[1]ਭਾਵ, ਪ੍ਰਸੰਨ ਚਿੱਤ।

ਬਸਤ੍ਰ ਦਰਬ ਲੇ ਲੇ ਉਪਹਾਰੋ।
ਆਏ ਜਿਤ ਕਿਤ ਤੇ ਸੁ ਹਜ਼ਾਰੋਂ ॥੧੧॥
ਹੋਇ ਤ੍ਰਿਹਾਵਲ ਸਭਿ ਕੋ ਦੇਤਿ।
ਭਾਉ ਭੂਰ ਕਰਿ ਸਿਖ ਗਨ ਲੇਤਿ।
ਸੰਗਤਿ ਕੋ ਦਰਸ਼ਨ ਸਭਿ ਕਾਲ।
ਦੇਤਿ ਰਹੈਂ ਬਹੁ ਕਰੈਂ ਨਿਹਾਲ ॥੧੨॥
ਕਿਹ ਸੁਤਿ ਦੇਤਿ, ਦਰਬੁ ਕਿਸਿ ਦੇਤਿ।
ਕਿਸ ਕੇ ਹ੍ਵੈਂ ਗਨ ਪਸੂ ਨਿਕੇਤਿ।
ਕਿਹ ਕੋ ਦੁਖ ਕਾਟਹਿਂ ਤਨ ਰੋਗ।

ਦੇਂ ਕਿਸ ਕੋ ਸਭਿ ਜਗ ਕੇ ਭੋਗ ॥੧੩॥
ਕਿਹ ਵੈਰਾਗ, ਨਾਮ ਕਿਸ ਦੇਈਂ।
ਕਿਸਿ ਕੇ ਉਰ ਬਿਕਾਰ ਹਰਿ ਲੇਈਂ।
ਸ਼ਾਂਤਿ ਦਾਤਿ[1], ਕਿਸਿ ਧੀਰਜ ਖਿਮਾ।
ਦਯਾ ਸੰਤੋਸ਼ ਦਯੋ ਕਿਸ ਜਮਾਂ[1] ॥੧੪॥

[1]ਸ਼ਾਂਤੀ ਦੀ ਦਾਤ।
[1]ਯਮ (ਯੋਗ ਦਾ ਇਕ ਅੰਗ ਹੈ, ਭਾਵ) ਇਖਲਾਕੀ (ਅ) ਬਹੁਤਾ [ਮਾਲਵੇ ਦਾ ਮੁਹਾਵਰਾ ਹੈ]

ਭਾਉ ਭਗਤਿ ਸਿਮਰਨਿ ਸਤਿਨਾਮੂ।
ਨ੍ਹਾਨ, ਦਾਨ, ਸੁਚਿ, ਸੰਜਮ[1] ਸਾਮੂ[2]।
ਬ੍ਰਹਮ ਗਜ੍ਯਾਨ, ਕਿਸਿ ਕੇ ਉਰ ਦੇਤਿ।
ਕਿਸ ਹੰਤਾ ਮਮਤਾ ਹਰਿ ਲੇਤਿ ॥੧੫॥
ਦੋਨਹੁਂ ਲੋਕਨ ਕੋ ਸੁਖ ਕਾਹੂੰ।
ਪ੍ਰੇਮਾਭਗਤਿ ਦੇਤਿ ਮਨ ਮਾਂਹੂ।
ਮਹਾ ਪ੍ਰੀਤਿ ਜਾਗੀ ਸਿਖ ਗਨ ਮੈਂ।
ਕਰਹਿਂ ਕਾਰ ਲਾਹਾ ਲਖਿ ਮਨ ਮੈਂ ॥੧੬॥

[1]ਇੰਦ੍ਰੀਆਂ ਦਾ ਰੋਕਣਾ। [2]ਸਾਮਤਾ, ਸਮਤਾ, ਸ਼ਰਣ।

ਦੋਹਰਾ:
ਇਮ ਉਦਾਰ ਤਰ ਆਤਮਾ[1]†, ਨਰ ਗਨ ਕੀਨਿ ਨਿਹਾਲ।
ਫੂਲੀ ਕੀਰਤਿ ਮਾਲਤੀ[1], ਘਰਿ ਘਰਿ ਬਿਖੈ ਬਿਸਾਲ ॥੧੭॥

[1]ਤਰ ਉਦਾਰਾਤਮਾ = ਵਡੇ ਭਾਰੇ ਸਖੀ। †ਪਾ:-ਇਮ ਉਦਾਰ ਆਤਮ ਗੁਰੂ।
[1]ਮਾਲਤੀ (ਦੇ ਫੁੱਲ ਵਰਗੀ ਉੱਜਲ) ਕੀਰਤੀ।

ਚੌਪਈ:
ਜਿਸ ਕੇ ਹੋਇ ਕਾਮਨਾ ਆਵੈ।
ਤੀਰਥ ਕਾਰ ਕਰਹਿ ਚਿਤ ਲਾਵੈ।
ਕੇਤਿਕ ਸਿੱਖਜਨ ਕੇ ਇਹੁ ਨਾਮੂ।
ਬਰਨਨ ਕਰੌਂ ਸੁਨਹੁਂ ਅਭਿਰਾਮੂ ॥੧੮॥
ਭਾਈ ਬੁੱਢਾ ਜੁਤਿ ਪਰਵਾਰੁ।
ਸੁਤ ਪੌਤ੍ਰਾਦਿ ਸਹਤ ਕਰਿ ਕਾਰ।
ਸਿਖ ਭਾਈ ਭਗਤੂ ਗੁਨ ਧਾਮੂ।
ਕਰਹਿ ਕਾਰ ਸਿਮਰਹਿਂ ਸਤਿਨਾਮੂ ॥੧੯॥
ਮੰਞ, ਪਿਰਾਣਾ ਸਿੱਖੀ ਪੋਤਾ[1]।
ਕਰਹਿ ਕਾਰ ਉਰ ਅਨੰਦ ਉਦੋਤਾ।
ਭਾਉ ਭਗਤਿ ਕੋ ਭੌਨ ਹੁਲਾਸ[1]।

[1]ਸਿੱਖੀ ਦਾ ਜਹਾਜ।
[1]ਪ੍ਰੇਮਾਭਗਤੀ ਤੇ ਆਨੰਦ ਦਾ ਘਰ (ਯਾ ਹੁਲਾਸ ਨਾਲ)।

ਕਰਹਿ ਕਾਰ ਭਾਈ ਗੁਰਦਾਸ ॥੨੦॥
ਦੋਹਰਾ:
ਪੁਰੀਆ, ਚੂਹੜ ਚੌਧਰੀ, ਪੈੜਾ, ਕਿਸ਼ਨਾ, ਨਾਮੁ।
ਬਾਲਾ, ਸੁਘੜ† ਤਿਲੋਕ ਹੈ, ਸਾਮੁੰਦਾ ਗੁਨ ਧਾਮ ॥੨੧॥
ਬੂਲਾ ਚੰਡੀ, ਤੁਲਸੀਆ, ਭਾਗੀਰਥ, ਕੱਲਜਾਨੁ।
ਲਾਲੂ, ਬਾਲੂ, ਹਰੀਜਨ, ਗੋਖੂ, ਟੋਡ, ਮਹਾਂਨ ॥੨੨॥
ਝੰਝ† ਕਿਦਾਰਾ, ਗੋਇੰਦਾ, ਮੋਹਣ, ਕੁੱਕਾ ਜਾਨੁ।
ਬਾਲਾ ਮਰਵਾਹਾ ਅਪਰ ਜੋਧਾ ਧੁੱਟਾ ਆਨ ॥੨੩॥
ਇਤਜਾਦਿਕ ਕੇਤੇ ਗਿਨਹਿਂ ਸਿੱਖਜ ਲਗੇ ਸਭਿ ਕਾਰ।
ਗਨ ਮਸੰਦ ਸਭਿ ਦੇਸ਼ ਤੇ ਸੰਗਤਿ ਲਜਾਇਂ ਹਜ਼ਾਰ ॥੨੪॥
ਚੌਪਈ:
ਦਿਨ ਪ੍ਰਤਿ ਗਨ ਮਸੰਦ ਹਰਿਖਾਵੈਂ।
ਨਈ ਨਈ ਸੰਗਤ ਨਿਤ ਆਵੈ।
ਪਰਬ ਬਿਸਾਖੀ ਆਦਿਕ ਜੇਯ।
ਮੇਲਾ ਮਹਾਂ ਉਪਾਇਨ ਦੇਯ ॥੨੫॥
ਸੋ ਸਗਰੇ ਸਰ ਕੀ ਕਰਿ ਕਾਰ।
ਬਹੁਰ ਜਾਇਂ ਨਿਜ ਗ੍ਰੇਹ ਮਝਾਰ।
ਕੋ ਇਕ ਦਿਨ, ਕੋ ਦ੍ਵੈ ਦਿਨ ਕਰੈ।
ਕੋ ਤ੍ਰੈ ਦਿਨ ਰਹਿ ਕੈ ਹਿਤ ਧਰੈ ॥੨੬॥
ਕੋ ਦਸ ਦਿਨ, ਕੋ ਪੱਖਜ[1] ਰਹਤਿ ਹੈ।
ਕਾਰ ਕਰਹਿ ਬਡ ਲਾਭ ਲਹਤਿ ਹੈ।
ਕੋ ਇਕ ਮਾਸ, ਮਾਸ ਦੁਇ ਰਹੈ।
ਕੋ ਤ੍ਰੈ ਮਾਸ, ਖਸ਼ਟ[1] ਫਲ ਲਹੈ ॥੨੭॥
ਜਿਸ ਕੋ ਹੋਹਿ ਕਾਮਨਾ ਆਵੈ।

†ਭਾਈ ਮਨੀ ਸਿੰਘ ਜੀ ਨੇ ਗਿਆਰ੍ਹਵੀਂ ਵਾਰ ਦੀ ਟੀਕਾ ਵਿਚ ਤਿਲੋਕੇ ਦੀ ਜਾਤ ਸੁਹੜ ਲਿਖੀ ਹੈ।
†ਭਾਵ ਝਾਝੂ।
[1]੧੫ ਦਿਨ।
[1]ਛੇ (ਮਹੀਨੇ)।

ਤੀਰਥ ਕਾਰ ਕਰੈ ਚਿਤ ਲਾਵੈ।
ਸੋ ਅਪਨੀ ਪੂਰਨ ਕਰ ਲੇਤਿ।
ਸਦਾ ਬਰਤ ਕੀਨਸਿ[1], ਗੁਰ ਦੇਤਿ ॥੨੮॥
ਖਨਹਿਂ ਮ੍ਰਿੱਤਕਾ ਵਹਿਰ ਗਿਰੰਤੇ।
ਕਰਾਮਾਤ ਤੇ ਆਦਿ ਲਹੰਤੇ।
ਨਿਧਿ ਸਿਧਿ ਜੇ, ਸਮੂਹ ਰਿਧਿ ਜੇਤੀ।
ਪ੍ਰਾਪਤਿ ਹੋਤਿ ਕਾਮਨਾ ਤੇਤੀ[†] ॥੨੯॥
ਕੇਤਿਕ ਸਿੱਖ ਆਪ ਤੇ ਆਏ।
ਕਿਨਹੂੰ ਢਿਗ ਨਰ ਪਠੇ ਬੁਲਾਏ।
ਪੂਰਨ ਹੋਤਿ ਜਾਚਨਾ ਜਯੋਂ ਜਯੋਂ।
ਸੁਨਿ ਸੁਨਿ ਜਸੁ ਆਵਤਿ ਨਰ ਤਯੋਂ ਤਯੋਂ ॥੩੦॥
'ਹੋਤਿ ਹਜ਼ਾਰਨਿ ਕੋ ਕੱਲਜਾਨ।
ਸਤਿਗੁਰ ਬਡ ਉਦਾਰ ਦੇਂ ਦਾਨ।'
ਪਾਇ ਕਾਮਨਾ ਇਕ ਨਰ ਜਾਵੈ।
ਜਹਿਂ ਕਹਿਂ ਕੀਰਤਿ ਕਰਤਿ ਸੁਨਾਵੈ ॥੩੧॥
ਸੁਨਿ ਕੈ ਅਪਰ ਚੌਂਪ ਬਡ ਧਰੈਂ।
ਪਹੁੰਚਿ ਗੁਰੂ ਢਿਗ ਸੇਵਾ ਕਰੈਂ।
ਅਪਨੀ ਆਇ ਪੁਰਹਿਂ ਅਭਿਲਾਖਾ।
ਸਿਮਰਨ ਕਰੈਂ ਪ੍ਰੇਮ ਉਰ ਰਾਖਾ ॥੩੨॥
ਸ਼੍ਰੋਤਾ ਸੁਨਿ ਕਰਿ ਸ਼ੁਭ ਇਤਿਹਾਸੁ।
ਚਿਤ ਮਹਿਂ ਚੌਂਪ ਬਿਸਾਲ ਪ੍ਰਕਾਸ਼।
ਸਿੱਖਜਨ ਗਨ ਕੇ ਸੁਨਿ ਕਰਿ ਨਾਮੁ।
ਜਿਨ ਕਉ ਪ੍ਰਾਪਤਿ ਉੱਤਮ ਧਾਮੂ ॥੩੩॥
'ਗਜਾਨਵਾਨ ਪੂਰਨ ਪਦੁ ਪਾਯੋ।
ਜਿਨ ਸਿੱਖਨ ਸਤਿਗੁਰੂ ਰਿਝਾਯੋ।
ਤਿਨ ਕੀ ਕਰਹੁ ਬਾਰਤਾ ਸਾਰੀ।
ਜੇ ਜੇ ਭਏ ਪਰਮ ਉਪਕਾਰੀ ॥੩੪॥
ਜੇ ਜੇ ਨਾਮੀ ਸਿੱਖਜ ਸੁਜਾਨੇ।

[1]ਭਾਵ ਕਾਮਨਾ ਪੂਰਨ ਕਰਨ ਦਾ ਸਦਾ ਵਰਤ ਲਾ ਦਿੱਤਾ ਸੀ।

[†]ਪਾ:-ਜੇਤੀ। ਜੇਤੀ।

ਤਿਨ ਕੇ ਕਹੋ ਪ੍ਰਸੰਗ ਮਹਾਂਨੇ।
ਜਿਸ ਪ੍ਰਕਾਰ ਸੇਵਾ ਗੁਰ ਕੀਨਸਿ।
ਮਿਲਿ ਕਰਿ ਜਥਾ ਪਰਮ ਪਦੁ ਲੀਨਸਿ ॥੩੫॥
ਸੋ ਸਭਿ ਕਹੌਂ ਕਥਾ ਰਮਣੀਕਾ।
ਸੁਨਤਿ ਪ੍ਰੀਤ ਤੇ ਜਿਮ ਹੁਇੰ ਨੀਕਾ[1]।'
ਸ਼੍ਰੋਤਨਿ ਕੇ ਸੁਨਿ ਕੈ ਸਭਿ ਬੈਨ।
ਬਕਤਾ ਭਯੋ ਪ੍ਰਫੁੱਲਜਤਿ ਨੈਨ ॥੩੬॥
'ਨਿਸ਼ਚੈ ਪ੍ਰੇਮ ਲਖ੍ਯੋ ਤੁਮ ਸਾਚੋ।
ਚਿਤ ਰਾਚੋਹਿਤ ਸੁਨਨਿ ਉਬਾਚੋ[1]।
ਯਾਂ ਤੇ ਮੈਂ ਬਰਨੌਂ ਸਭਿ ਕਥਾ।
ਸਿੱਖਜਨ ਗਨ ਪ੍ਰਸੰਗ ਹੈਂ ਜਥਾ ॥੩੭॥
ਜਿਸ ਕੇ ਸੁਨਤਿ ਪਾਪ ਬਿਨਸਾਵੈਂ।
ਸ਼੍ਰੋਤਾ ਮਹਾਂ ਪੁੰਨ ਕੋ ਪਾਵੈਂ।
ਸੋ ਸਭਿ ਸੁਨਹੁ ਰੁਚਿਰ, ਬਡਿ ਭਾਗੋ।
ਜਿਸ ਤੇ ਗੁਰੁ ਪਗ ਸੋਂ ਅਨੁਰਾਗੋ ॥੩੮॥
ਕਰਿ ਕਰਿ ਪ੍ਰੇਮ ਸੇਵ ਜਿਨ ਕੀਨੀ।
ਮਹਿਮਾ ਸਤਿਗੁਰੁ ਕੀ ਬਡਿ ਚੀਨੀ।
ਬ੍ਰਹਮ ਗਜਾਨ ਕੋ ਪਾਇ ਬਿਸਾਲਾ।
ਜਨਮ ਮਰਨ ਹਤਿ ਕਸ਼ਟ ਕਰਾਲਾ ॥੩੯॥
ਬ੍ਰਿੱਧ ਮਿਲ੍ਯੋ ਸ਼੍ਰੀ ਨਾਨਕ ਸਾਥ।
ਪੂਰਬ ਕਹਿ ਆਏ ਇਹੁ ਗਾਥ।
ਅਬਿ ਭਗਤੂ ਜਿਮਿ ਘਾਲੀ ਘਾਲਿ।
ਭਯੋ ਜਨਮ ਜਿਮ ਗੁਰ ਬਚ ਨਾਲ ॥੪੦॥
ਸੋ ਮੈਂ ਕਹੌਂ ਸੁਨੋ ਬਿਰਤੰਤ।
ਜਿਸ ਮਹਿਂ ਮਹਿਮਾ ਗੁਰ ਭਗਵੰਤ।
ਪੁਨਾ ਅਪਰ ਸਿੱਖਨ ਕੀ ਕਹੌਂ।
ਜਿਸ ਪ੍ਰਕਾਰ ਸੁਨਿ ਕਰਿ ਉਰ ਲਹੌਂ ॥੪੧॥

[1]ਜਿਸ ਦੇ ਪ੍ਰੀਤ ਨਾਲ ਸੁਣਨ ਕਰਕੇ (ਸਾਡਾ) ਭਲਾ ਹੋਵੇ।

[1]ਚਿਤ ਦੀ ਰੁਚੀ ਨਾਲ ਸੁਣਨ ਵਾਸਤੇ ਤੁਸਾਂ ਕਿਹਾ ਹੈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯੇ ਰਾਸੇ 'ਸ਼੍ਰੀ ਅੰਮ੍ਰਿਤਸਰ' ਪ੍ਰਸੰਗ ਬਰਨਨੰ ਨਾਮ ਚੱਤ੍ਵਾਤ੍ਰਿੰਸਤੀ ਅੰਸੂ ॥੪੦॥

## ੪੧. [ਭਾਈ ਭਗਤੂ ਜੀ ਦੀ ਜਨਮ ਕਥਾ]

੪੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੪੨

ਦੋਹਰਾ:

ਸਿੱਧੂ ਕੁਲ ਮਹਿਂ ਜਾਟ ਇਕ, ਭੁੱਲਰੀਏ ਸ਼ੁਭ ਗੋਤਿ।
'ਆਦਮ' ਜਿਸ ਕੋ ਨਾਮ ਹੈ, ਘਰ ਸੰਤਤਿ ਨਹਿਂ ਹੋਤਿ ॥੧॥

ਸੈਯਾ:

†ਆਦਮ ਨਾਮ ਭਯੋ ਤਿਸਿ ਬੰਸ ਮੈਂ,
ਕਾਰ ਕਰੈ ਕ੍ਰਿਸ਼ਿ[1] ਭਾਗ ਬਿਲੰਦਾ[2]।
ਨੰਦਨ ਹੋਵਨਿ ਕੋ ਬਿਤਵੈ ਬਹੁ,
ਕਾਲ ਬਿਤਾਵਹਿ ਚਿੰਤ ਅਮੰਦਾ[1]।
ਬੀਤ ਗਏ ਬਹੁ ਸੰਮਤ ਯਾ ਬਿਧਿ,
ਸੰਤਤਿ ਨਾਂਹਿ ਭਈ ਸੁਖਕੰਦਾ।
ਪੀਰ ਬਿਸਾਲ ਫਕੀਰਨ ਜਾਲ,
ਰਹਯੋ ਸਭਿ ਸੇਵਤਿ ਭਾਵ ਸੁਂ[1] ਬ੍ਰਿੰਦਾ ॥੨॥

ਚੌਪਈ:

ਸੇਵਾ ਕਰਤਿ ਰਹਯੋ ਚਿਰਕਾਲਾ।
ਸੰਤਤਿ ਕੀ ਅਭਿਲਾਖ ਬਿਸਾਲਾ।
ਕਿਹ ਤੇ ਪ੍ਰਾਪਤਿ ਭਈ ਸੁ ਨਾਂਹੀ।
ਚਿੰਤਾ ਚਿਤਵਤਿ ਬਹੁ ਚਿਤ ਮਾਂਹੀ ॥੩॥
ਕੋ ਇਕ ਮਿਲਯੋ ਸਿੱਖ ਜਬਿ ਗੁਰੁ ਕੋ।
ਤਿਹ ਸੋਂ ਕਹਯੋ ਮਨੋਰਥ ਉਰ ਕੋ।
'ਨੀਕੇ ਕੀਨੇ ਅਨਿਕ ਉਪਾਇ।
ਪ੍ਰਾਪਤਿ ਪੁੱਤ੍ਰ ਨ ਮੁਝ ਕਿਸ ਥਾਇਂ' ॥੪॥
ਸੁਨਿ ਕੈ ਸਿੱਖ ਕੀਨਿ ਉਪਦੇਸ਼।
'ਮਾਨਹੁ ਮੇਰੋ ਕਹਯੋ ਅਸ਼ੇਸ਼[1]।
ਸ਼੍ਰੀ ਨਾਨਕ ਭੇ ਜਗ ਅਵਤਾਰ।
ਨਿਰੰਕਾਰ ਕੇ ਬਨੇ ਅਕਾਰ ॥੫॥
ਤਿਨਿ ਪੀਛੈ ਗੁਰੁ ਅੰਗਦ ਭਯੋ।

†ਇਹ ਕੈਂਥਲ ਕੁਲ ਦਾ ਪ੍ਰਸੰਗ ਹੈ। ਇਹੋ ਪ੍ਰਸੰਗ ਕਵਿ ਉਲਥਿਤ ਰਾਸੈਣ ਦੇ ਲੰਕਾਂ ਕਾਂਡ ਸਰਗ ੧੩੦-੩੧ ਵਿਚ ਹੈ। ਥੋੜੇ ਪਾਠ ਭੇਦ ਤੋਂ ਛੁਟ ਇਹ ਉਥੋਂ ਦਾ ਉਤਾਰਾ ਹੈ। ਉਹ ਰਚਨਾ ੧੮੯੧ ਦੀ ਹੈ। ਵਿਸ਼ੇਸ਼ ਲਈ ਦੇਖੋ ਪ੍ਰਸਤਾਵਨਾ ਸਿਰਲੇਖ ਬਾ: ਰਾਸੈਣ।

[1]ਖੇਤੀ ਦੀ। [2]ਬੜੇ ਭਾਗਾਂ ਵਾਲਾ।

[1]ਅਮੰਦ = ਨਾ+ਮੰਦ = ਭਾਵ ਤੀਬਰ ਚਿੰਤਾ ਵਿਚ।

[1]ਪਿਆਰ ਨਾਲ।

[1]ਪੂਰੀ ਤਰ੍ਹਾਂ।

ਅਮਰਦਾਸ ਪੁਨ ਤਿਸਿ ਥਲ ਥਿਯੋ।
ਤੀਨੋ ਪਾਤਿਸ਼ਾਹੁ ਤੇ ਪਾਛੇ।
ਚਤੁਰਥ ਗੁਰੂ ਭਏ ਅਬਿ ਆਛੇ ॥੬॥
ਸਤਿਗੁਰੁ ਰਾਮਦਾਸ ਜਿਨ ਨਾਮ।
ਪੂਰਨ ਕਰਹਿਂ ਸੰਪੂਰਨ ਕਾਮ।
ਕਰਿ ਸੇਵਾ ਤਿਨ ਕੀ ਅਬਿ ਜਾਇ।
ਪੁੱਤ੍ਰ ਕਾਮਨਾ ਤਹਿਂ ਤੇ ਪਾਇਂ' ॥੭॥
ਆਦਮ ਜਾਟ ਬਾਤ ਸਿਖ ਸੁਨਿ ਕੈ।
ਬ੍ਰਿੱਧ ਅਵਸਥਾ ਅਪਨੀ ਗੁਨਿ ਕੈ।
-ਸ਼ੁਸ਼ਕ[1] ਬ੍ਰਿੱਖ ਕੇ ਫਲ ਹੁਇ ਕੈਸੇ-। [1]ਸੁੱਕੇ।
ਸੰਸੈ ਹੋਤਿ ਬਿਚਾਰਤਿ ਐਸੇ ॥੮॥
ਚਿਤਵਤਿ ਚਿੰਤ[†] ਪੁਨਹਿ ਚਿਤ ਠਾਨੀ। [†]ਪਾ:-ਦਿੱਤ।
-ਜੇ ਕਰਿਹੌਂ ਗੁਰ ਸੇਵ ਮਹਾਂਨੀ।
ਹੋਇ ਜਿ ਨਹੀਂ ਪੁੱਤ੍ਰ ਅਬਿ ਮੇਰੇ।
ਪਾਵੌਂ ਗਤਿ ਪਰਲੋਕ ਅਛੇਰੇ- ॥੯॥
ਇਮਿ ਮਨ ਠਾਨਿ ਸੰਗ ਲੈ ਦਾਰਾ।
ਗੁਰ ਕੀ ਸੇਵਾ ਹੇਤ ਪਧਾਰਾ।
ਕਰੀ ਦੂਰਿ ਤੇ ਬੰਦਨ ਜਾਇ।
ਸੰਗਤਿ ਬਿਖੈ ਰਹਜੋ ਕਰਿ ਥਾਇਂ[1] ॥੧੦॥ [1]ਟਿਕਾਣਾ ਕਰਕੇ।
ਕਾਸ਼ਟ ਸ਼ੁਸ਼ਕ ਭਾਰ ਦੁਇ ਆਨੈ।
ਇਕ ਤੋ ਰਾਖੇ ਅਪਨਿ ਠਿਕਾਨੈ।
ਦੇਗ ਗੁਰੂ ਕੀ ਹੋਵਤਿ ਜਹਿਂਵਾ।
ਦੂਸਰਿ ਭਾਰ ਦੇਤਿ ਭਾ ਤਹਿਂਵਾ ॥੧੧॥
ਅਪਨਿ ਪਾਸ ਤੇ ਕਰਤਿ ਅਹਾਰੁ।
ਇਸ ਪ੍ਰਕਾਰ ਗੁਰੁ ਕੀ ਕਰਿ ਕਾਰ।
ਖਸ਼ਟ ਮਾਸ ਤਹਿਂ ਰਹਤਿ ਬਿਤਾਏ।
ਸੇਵਹਿ ਸਤਿਗੁਰੁ ਹਿਤ ਚਿਤ ਲਾਏ ॥੧੨॥
ਏਕ ਸਮੈ ਗੁਰੁ ਵਹਿਰ ਸਿਧਾਏ।
ਕਿਤਿਕ ਦਯੋਸ ਬੀਤੇ ਪੁਨਿ ਆਏ।
ਤਬਿ ਹੀ ਹੁਤੋ ਸੀਤ ਕੋ ਕਾਲ।

ਅਰੁ ਬਰਖਾ ਭਈ ਤਹਾਂ ਬਿਸਾਲ ॥੧੩॥
ਦੋਹਰਾ:
ਸੰਗਤਿ ਗੁਰੁ ਕੇ ਸੰਗਿ ਤਬਿ, ਹੁਤੀ ਬਹੁਤ ਤਹਿਂ ਆਇ।
ਭਯੋ ਸੀਤ ਸਭਿਹੂੰਨ ਕੋ, ਸਿੱਖ ਮਿਲੇ ਸਮੁਦਾਇ ॥੧੪॥
ਚੌਪਈ:
ਆਦਮ ਜਾਟ ਤਬਹਿ ਕਟ ਕਸਿ ਕੈ[1]।
ਈਂਧਨ ਅਧਿਕ ਹੁਤੋ ਢਿਗ ਜਿਸ ਕੈ।
ਇਕ ਇਕ ਭਾਰ ਸਕੇਲਜੋ ਜੋਇ।
ਸੰਗਤਿ ਬਿਖੈ ਦੇਤਿ ਭਾ ਸੋਇ ॥੧੫॥
ਲਗੇ ਅੰਗੀਠੇ ਸਭਿ ਕੇ ਡੇਰੇ।
ਮਿਟਜੋ ਸੀਤ ਭਾ ਅਨੰਦ ਘਨੇਰੇ।
ਊਚੇ ਥਲ ਹ੍ਵੈ ਕਰਿ ਤਿਸ ਬਾਰੀ।
ਗੁਰ ਨੇ ਸੰਗਤਿ ਸਕਲ ਨਿਹਾਰੀ ॥੧੬॥
ਡੇਰੇ ਸਭਿਨਿ ਅੰਗੀਠੇ ਲਾਗੇ।
ਬਡੋ ਪ੍ਰਕਾਸ਼ ਹੁਤਾਸਨ ਜਾਗੇ।
ਰਿਦੇ ਬਿਚਾਰ ਕਰਤਿ ਗੁਰੁ ਐਸੇ।
-ਈਂਧਨ ਇਤੋ[†] ਮਿਲਜੋ ਇਨ ਕੈਸੇ? ॥੧੭॥
ਨਹੀਂ ਸਮੀਪ ਇਹਾਂ ਕਿਸਿ ਥਾਨ।
ਕਿਸਿ ਨੇ ਦੀਨਸ ਇਨ ਕੋ ਆਨਿ? -।
ਭਈ ਪ੍ਰਭਾਤਿ ਸਭਾ ਜਬਿ ਹੋਈ।
ਦੇਖਨਿ ਦਰਸ ਆਇ ਸਭਿ ਕੋਈ ॥੧੮॥
ਸ੍ਰੀ ਗੁਰੁ ਰਾਮਦਾਸ ਸਭਿ ਸੰਗ।
ਬੂਝਜੋ ਈਂਧਨ ਕੇਰਿ ਪ੍ਰਸੰਗ।
ਸਭਿ ਨੇ ਕਹਜੋ 'ਸਿੱਖ ਹੈ ਕੋਇ।
ਦੇਤਿ ਫਿਰਜੋ ਡੇਰਨ ਮਹਿਂ ਸੋਇ' ॥੧੯॥
ਹੁਤੋ ਰਸੋਈਆ ਗੁਰੁ ਕੋ ਪਾਸ।
ਤਿਨ ਭੀ ਕਰੀ ਤਬਹਿ ਅਰਦਾਸ।
'ਦੇਗ ਬਿਖੈ ਇਕ ਭਾਰ ਬਿਸਾਲ।

[1]ਲੱਕ ਕੱਸਕੇ।
[†]ਪਾ:-ਅਧਿਕ।

ਦੇਤਿ ਰਹਯੋ ਨਿਤ ਕੇਤਿਕ ਕਾਲ' ॥੨੦॥
ਅੰਤਰਜਾਮੀ ਸਭਿ ਕੁਛ ਜਾਨੀ।
ਤਊ ਕਹੇ ਪਰ ਘਾਲ ਪਛਾਨੀ।
ਸ਼੍ਰੀ ਗੁਰ ਰਾਮਦਾਸ ਸੁਖਦਾਨੀ।
ਸਭਿ ਸਿੱਖਜਨ ਮਹਿਂ ਤਬਹਿ ਬਖਾਨੀ ॥੨੧॥
'ਖੋਜਹੁ ਸਿੱਖਜ ਸੁ ਲਜਾਵਹਿ ਜਾਇ।
ਜਿਸ ਨੇ ਘਾਲੀ ਘਾਲਿ ਸੁ ਥਾਇਂ[1]।
ਕੌਨ ਮਨੋਰਥ ਹੈ ਤਿਸ ਕੇਰਾ।
ਸੋ ਪੂਰਨ ਕਰਿਹੈਂ ਬਿਨ ਬੇਰਾ' ॥੨੨॥
ਦੋਹਰਾ:
ਸੁਨਤਿ ਸਿੱਖਜ ਤਿਸ ਥਾਨ ਕੋ ਖੋਜਯੋ ਜਹਾਂ ਰਹੰਤਿ।
ਲੇ ਗਮਨੇ ਤਤਕਾਲ ਹੀ ਸੰਗ ਚਲਯੋ ਹੁਲਸੰਤਿ ॥੨੩॥
ਚੌਪਈ:
ਜਾਇ ਕਰੀ ਬੰਦਨ ਕਰ ਜੋਰਿ।
ਠਾਂਢੋ ਭਯੋ ਬਦਨ ਕੀ ਓਰ।
ਦੇਖਿ ਗੁਰੂ ਨੇ ਬਾਕ ਉਚਾਰਾ।
'ਕੌਨ ਮਨੋਰਥ ਤੈਂ ਉਰ ਧਾਰਾ ॥੨੪॥
ਤੇਰੀ ਘਾਲਿ ਪਰੀ ਸਭਿ[†] ਥਾਇਂ।
ਮਾਂਗ ਲੇਹੁ ਬਰ ਸੋ ਅਬਿ ਪਾਇ।'
ਆਦਮ ਜਾਟ ਬਾਕ ਸੁਨਿ ਗੁਰੁ ਕੋ।
ਕਹਿ ਨਹਿਂ ਸਕਹਿ ਮਨੋਰਥ ਉਰ ਕੋ ॥੨੫॥
-ਮੈਂ ਬਹੁ ਬ੍ਰਿੱਧ ਕਹਾਂ ਸੁਤ ਹੋਇ-।
ਯਾਂ ਤੇ ਮਾਂਗਤਿ ਭਾ ਨਹਿਂ ਸੋਇ।
-ਬਿਰਧਾ ਬਹੁਰੁ ਭਾਰਯਾ ਮੇਰੀ।
ਉਚਿਤ ਨ ਕਹਨਿ ਬਾਤ ਸੁਤ ਕੇਰੀ- ॥੨੬॥
ਇਮ ਬਿਚਾਰਿ ਕੈ ਬਾਕ ਬਖਾਨਾ।
'ਹੇ ਗੁਰ ! ਨਿਜ ਦਰਸ਼ਨੁ ਦਿਹੁ ਦਾਨਾ।

[1]ਸੁਹਣੇ ਥਾਂ, ਸਫਲ।
[†]ਪਾ:-ਅਬਿ।

ਅਪਰ ਨਹੀਂ ਮੋ ਕਹੁ ਅਭਿਲਾਖਾ।'
ਐਸੋ ਜਬਿ ਆਦਮ ਨੇ ਭਾਖਾ ॥੨੭॥
ਮਨ ਕੀ ਗਤਿ ਲਖਿ ਅੰਤਰਜਾਮੀ।
ਬੋਲੇ ਰਾਮਦਾਸ ਪ੍ਰਭੁ ਸ੍ਵਾਮੀ।
'ਕਯੋਂ ਨਹਿਂ ਲੇਤਿ ਮਨੋਰਥ ਉਰ ਕੋ?'
ਗੁਰੁ ਪ੍ਰਸੰਨ ਲਖਿ ਦਾਤਾ ਬਰ ਕੋ[1] ॥੨੮॥ [1]ਗੁਰੂ ਜੀ ਨੂੰ ਬਰ ਦੇਣ ਲਈ ਪ੍ਰਸੰਨ ਦੇਖਕੇ।
ਸੁਕਚਤਿ ਪੁਨਹਿ, ਨ ਜਾਇ ਬਖਾਨਾ।
ਕਹਤਿ ਭਯੋ 'ਦਿਹੁ ਦਰਸ਼ਨ ਦਾਨਾ।'
ਤਿਸ ਕੇ ਮਨ ਕੀ ਗਤਿ ਕੋ ਜਾਨਿ।
ਕਹ੍ਯੋ ਗੁਰੂ 'ਜਾਵਹੁ ਨਿਜ ਥਾਨ ॥੨੯॥
ਦੋਹਰਾ:
ਜਾਚ੍ਯੋ ਜਾਇ ਨ ਤੋਹਿ ਤੇ ਪੁਨ ਆਵਹੁ ਭੁਨਸਾਰ।
ਸੇਵਾ ਤੇਰੀ ਸਫਲ ਹੁਇ ਬਾਂਛਤਿ ਦੇ ਕਰਤਾਰ' ॥੩੦॥
ਚੌਪਈ:
ਆਦਮ ਜਾਟ ਗਯੋ ਨਿਜ ਡੇਰੇ।
ਸੋਚਤਿ ਚਿਤ ਮਹਿਂ ਚਿੰਤ ਘਨੇਰੇ।
ਬੂਝ੍ਯੋ ਤਬਹਿ ਭਾਰਜਾ ਆਨਿ।
'ਲੇ ਭੀ ਆਯਵ ਗੁਰ ਤੇ ਦਾਨ[1]? ॥੩੧॥ [1]ਭਾਵ ਵਰ ਦਾਨ।
ਕਹਤਿ ਭਯੋ 'ਸੁਤ ਕੀ ਅਭਿਲਾਖਾ।
ਸੁਕਚਤਿ ਗੁਰੁ ਢਿਗ ਜਾਇ ਨ ਭਾਖਾ।
ਆਰਬਲਾ ਮੇਰੀ ਅਰੁ ਤੇਰੀ।
ਸੰਤਤਿ ਸਮੈ ਨ, ਬਿਤੀ ਬਡੇਰੀ ॥੩੨॥
ਭਏ ਬ੍ਰਿੱਧ, ਸੁਤ ਹੋਹਿ ਨ ਕੈਸੇ।
-ਦਿਹੁ ਦਰਸ਼ਨ ਅਪਨੋ- ਬਰ ਐਸੇ[1]। [1]ਐਸਾ ਵਰ (ਮੈਂ ਮੰਗਿਆ ਹੈ)।
ਚਲਤ੍ਯੋ ਪੁਨ ਮੁਝ ਸੋਂ ਗੁਰ ਭਾਖਾ।
-ਭੋਰ ਆਇ ਜਾਚਹੁ ਜੋ ਕਾਂਖਾ'- ॥੩੩॥
ਸੁਨਤਿ ਭਾਰਜਾ ਭਈ ਉਦਾਸ।
ਪਤਿ ਸੋਂ ਕਹਿ, 'ਪੂਰੇ ਗੁਰੁ ਪਾਸਿ।
ਸੁਤਿ ਕੀ ਕਰਹੁ ਜਾਇ ਅਰਦਾਸਿ।
ਹਮਰੀ ਪੂਰਨ ਕਰਿਹੈਂ ਆਸ ॥੩੪॥

ਸ਼ੁਸ਼ਕ ਬ੍ਰਿੱਛ ਕੋ ਹਰੇ ਕਰੰਤਾ।
ਸ਼ੁਸ਼ਕ ਤਾਲ ਕੇ ਸੁਭਰ ਭਰੰਤਾ।
ਸਮਰਥ ਹੈਂ, ਅਨਹੋਨੀ ਕਰੈਂ।
ਸ੍ਰੀ ਮੁਖ ਬਾਕ ਨ ਕਬਹੂੰ ਫਿਰੈ' ॥੩੫॥
ਪਤਿ ਕੋ ਸਮੁਝਾਵਤਿ ਤਿਸ ਭਾਂਤੀ।
ਕਰੀ ਬਿਤੀਤਨ ਦੰਪਤਿ ਰਾਤੀ।
ਭਈ ਭੋਰ ਗੁਰ ਨੇ ਸਿਖ ਭੇਜਾ।
'ਫਲ ਸੇਵਾ ਕੋ ਸ਼ੁਭ ਬਰ ਲੇਜਾ' ॥੩੬॥
ਤਬਿ ਦੰਪਤਿ ਗਮਨੇ ਗੁਰ ਪਾਸਿ।
ਕਰੀ ਬੰਦਨਾ ਧਰੇ ਹੁਲਾਸ।
ਸ੍ਰੀ ਗੁਰੁ ਰਾਮਦਾਸ ਜੀ ਕਹਾ।
'ਜਾਚਹੁ ਬਰ ਬਾਂਛਤਿ ਜੋ ਅਹਾ' ॥੩੭॥
ਹਾਥ ਜੋਰਿ ਦੰਪਤਿ ਨੇ ਭਾਖਾ।
'ਸ੍ਰੀ ਸਤਿਗੁਰ ! ਹਮ ਅਸ ਅਭਿਲਾਖਾ।
ਦੇਹੁ ਬਚਨ ਤੇ ਪੁੱਤ੍ਰ ਹਮਾਰੇ।
ਸਰਬ ਬੰਸ ਹ੍ਵੈਂ ਸਿੱਖਜ ਤੁਮਾਰੇ' ॥੩੮॥
ਸੁਨਤਿ ਸਤਿਗੁਰੂ ਧ੍ਯਾਨ ਲਗਾਇਵ।
ਦੇਖਿ ਰਹੇ ਕੁਛ ਨਹਿਂ ਦਰਸਾਇਵ।
ਕਿਤਿਕ ਦੇਰ ਤੇ ਸ੍ਰੀ ਗੁਰੁ ਪ੍ਰਾਹੀ।
'ਤੋਹਿ ਭਾਗ ਮਹਿਂ ਸੰਤਤਿ ਨਾਂਹੀ' ॥੩੯॥
ਇਮ ਕਹਿ ਨੈਨ ਮੂੰਦ ਪੁਨ ਲੀਨੇ।
ਨੀਕੀ ਰੀਤਿ ਖੋਜਿਬੋ ਕੀਨੇ।
ਦੇਖਿ ਰਹੇ ਸਭਿ ਹੀ ਬਿਧਿ ਤਾਂਹਿ।
ਆਦਮ ਭਾਗ ਬਿਖੇ ਸੁਤ ਨਾਂਹਿ ॥੪੦॥
ਬਹੁਤ ਕਾਲ ਲਗ ਗੁਰੂ ਬਿਚਾਰਾ।
ਪੁਨਹਿਂ ਸਿੱਖਜ ਸੋਂ ਬਾਕ ਉਚਾਰਾ।
'ਭਲੀ ਭਾਂਤਿ ਹਮ ਖੋਜਨ ਕੀਨਾ।
ਤੋਹਿ ਭਾਗ ਹੈਂ ਸੰਤਤਿ ਹੀਨਾ ॥੪੧॥
ਗੁਰ ਕੀ ਸੇਵਾ ਕੀਨਿ ਮਹਾਂਨਾ।
ਜਿਸ ਤੇ ਹਮ ਨੇ ਬਾਕ ਬਖਾਨਾ।
ਇਹ ਕਾਰਨ ਤੇ ਮੈਂ ਨਿਜ ਅੰਸ਼ੁ[1]।

[1]ਆਤਮ ਸਰੂਪ ਦੀ ਰਿਸ਼ਮ, ਭਾਵ ਇਹ ਹੈ ਕਿ ਸਾਡਾ ਜੋ ਆਤਮ ਸਰੂਪ ਇਕ ਪ੍ਰਕਾਸ਼ ਰੂਪ ਹੈ ਉਸ ਦੀ ਕੋਈ ਰਿਸ਼ਮ ਤੇਰੇ ਘਰ ਵਿਚ ਪ੍ਰਗਟ ਹੋਵੇਗੀ।

ਜਨਮੋਂ ਤਵ ਗ੍ਰਿਹ, ਬਿਰਧਹਿ ਬੰਸੁ[1] ॥੪੨॥
ਭਗਤਿ ਸਰੂਪ ਹੋਹਿ ਲਖਿ ਲੀਜਹਿ।
ਯਾਂ ਤੇ ਭਗਤੂ ਨਾਮ ਰਖੀਜਹਿ।
ਮੇਰੇ ਅੰਤ[†] ਹੋਨ ਤੇ ਸੋਇ।
ਦੇਸ਼ ਅਨੇਕਨ ਕੋ ਗੁਰ ਹੋਇ ॥੪੩॥
ਤਿਸ ਕੋ ਪਸਰਹਿ ਬੰਸ ਬਿਸਾਲਾ।
ਬਿਦਤਹਿ ਨਾਮ ਲਖਹਿਂ ਨਰ ਜਾਲਾ।'
ਸੁਨਿ ਬਾਂਛਤਿ ਦਾਨੀ ਬਚ ਗੁਰੁ ਕੇ।
ਦੰਪਤਿ ਬੰਦਹਿਂ ਸਿਰ ਧਰ ਧਰਿਕੇ ॥੪੪॥
ਆਗਜਾ ਲੈ ਗੁਰ ਕੀ ਬਰ ਪਾਇ।
ਬਸੇ ਜਾਇ ਕਰਿ ਅਪਨੇ ਥਾਇਂ।
ਬ੍ਰਿੱਧ ਬੈਸ ਤਨੁ ਜਰ ਸੋਂ[1] ਗ੍ਰਾਸੇ।
ਦੰਪਤਿ ਬਾਸੇ ਆਨਿ[†] ਅਵਾਸੇ ॥੪੫॥
ਏਕ ਬਰਖ ਜਬਿ ਬੀਤਯੋ ਕਾਲ।
ਜਨਮ ਲੀਨਿ ਬਡਿਭਾਗ ਸੁ ਬਾਲ।
ਦੰਪਤਿ ਭਏ ਪ੍ਰਸੰਨ ਬਿਸਾਲ।
ਗੁਰ ਕੋ ਸਿਮਰਹਿਂ ਸ਼ਰਧਾ ਨਾਲ ॥੪੬॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਭਾਈ ਭਗਤੂ' ਪ੍ਰਸੰਗ ਬਰਨਨੰ ਨਾਮ ਏਕ ਚੱਤ੍ਵਾਰਿੰਸਤੀ ਅੰਸੂ ॥੪੧॥

[1](ਜਿਸਤੇ) ਵਧੇਗੀ (ਤੇਰੀ) ਵੰਸ਼।

[†]ਪਾ:-ਅੰਸ਼ੁ = ਆਤਮ ਸਰੂਪ ਦੀ ਰਿਸ਼ਮ।

[1]ਬੁਢੇਪੇ ਨਾਲ।

[†]ਪਾ:-ਅਪਨਿ।

## ੪੨. [ਭਾਈ ਭਗਤੂ-ਜਾਰੀ]

੪੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੪੩

ਦੋਹਰਾ:

ਜਨਮਜੋ ਪੁੱਤ੍ਰ ਅਨੰਦ ਭਾ, ਸਭਿ ਗਜਾਤਨਿ
ਕੇ ਮਾਂਹਿ[1]।

[1]ਸ਼ਰੀਕਾਂ ਵਿਚ।

ਬਧੀ ਬਧਾਈ ਬਿਬਿਧਿ ਬਿਧਿ, ਗਾਇ
ਕਰਤਿ ਉਤਸਾਹਿ ॥੧॥

ਚੌਪਈ:

ਸਭਿ ਗਜਾਤੀ ਮਿਲਿ ਕੈ ਤਬਿ ਆਏ।
ਭਾਂਤਿ ਭਾਂਤਿ ਕੇ ਭਨਤਿ ਬਧਾਏ।
ਘਰ ਮਹਿਂ ਅੰਨ ਸਰ ਇਕ ਨਾਂਹੀ।
ਘ੍ਰਿੱਤਿ ਕਹਾਂ ਹੋਵਹਿ ਤਿਨ ਪਾਹੀ ॥੨॥
ਸਭਿ ਗਜਾਤੀ ਲਖਿ ਕੈ ਤਿਸੁ ਹਾਲੇ।
ਜਿਸ ਕੇ ਨਹੀਂ ਮੋਲ ਕਿਛੁ ਪਾਲੇ।
ਨਿਜ ਨਿਜ ਘਰ ਤੇ[†] ਕਰਿ ਉਗਰਾਹੀ।

[†]ਪਾ:-ਮੇ, ਕਰ।

ਘ੍ਰਿੱਤਿ ਅਨਾਜ ਆਨਤੇ ਪਾਹੀ[1] ॥੩॥

[1]ਲਿਆਂਵਦੇ ਹਨ (ਆਪਣੇ) ਪਾਸੋਂ।

ਬਹੁ ਦਿਨ ਖਾਇ ਅਧਿਕ ਹੀ ਆਯੋ[1]।

[1]ਭਾਵ ਘਿਉ ਅੰਨ।

ਬਾਲਕ ਜਨਮੁ ਸਭਿਨਿ ਮਨ ਭਾਯੋ।
ਮਾਤਾ ਪਿਤਾ ਅਧਿਕ ਹੁਲਸਾਏ।
-ਜਨਮਤਿ ਸਾਥ ਪਦਾਰਥ ਆਏ- ॥੪॥
ਗਜਾਤੀ ਅਖਿਲ ਮਿਲੇ ਇਕ ਥਾਇਂ।
ਹੁਤੋ ਬ੍ਰਿੱਧ ਇਕ ਬਾਕ ਅਲਾਇ।
'ਸ਼ੁਭ ਲੱਛਨ ਬਾਲਕ ਜਨਮਯੋ।
ਭਾਗਨ ਭੂਰ[1] ਭਲੇ ਲਖਿ ਲਯੋ ॥੫॥

[1]ਬੜੇ ਭਾਗਾਂ ਵਾਲਾ।

ਜਿਸ ਨੇ ਜਨਮਤਿ ਸਭਿ ਉਗਰਾਹੇ।
ਮਨਹੁਂ ਭੇਟ ਆਨੀ ਇਸ ਪਾਹੇ।
ਇਸ ਕੋ ਬੰਸ ਜੁ ਹੋਹਿ ਅਗਾਰੇ।
ਕਰਿ ਹੈ ਊਪਰ ਹੁਕਮੁ ਹਮਾਰੇ' ॥੬॥
ਹੁਤੇ ਸੁਜਾਨ ਸੁ ਜਾਨਜੋ ਤਬੈ।
'ਭਗਤੂ' ਨਾਮ ਕਹਤਿ ਭੇ ਸਬੈ।
ਕੁਛਕ ਬਡੇਰੀ ਬੈਸ ਭਈ ਜਬਿ।
ਆਦਮੁ ਪਿਤ ਪਰਲੋਕ ਭਯੋ ਤਬਿ ॥੭॥

ਕਰਾਮਾਤ ਕੋ ਪੁੰਜ ਬਿਸਾਲਾ।
ਜ਼ਾਹਰ ਕਰੀ ਨਹੀਂ ਕਿਸਿ ਕਾਲਾ।
ਅੰਤਰ ਮਹਾਂ ਨਿਰੰਤਰ ਗੋਈ[1]।
ਲਖਿ ਨਹਿਂ ਸਕਹਿ ਸਮੀਪੀ ਕੋਈ ॥ ੮ ॥

[1]ਲਗਾਤਾਰ (ਆਪਣੇ) ਅੰਦਰ ਲੁਕਾਈ ਰੱਖੀ।

ਏਕ ਸਮੇਂ ਜਨਨੀ ਲੇ ਸਾਥ।
ਆਇਵ ਗੁਰੁ ਪਗ ਟੇਕਨ ਮਾਥ।
ਮਿਲਿ ਦਰਸ਼ਨ ਪਰਸਜੋ ਸੁਖਦਾਨੀ[1]।
ਸੇਵਕ ਸਦਾ ਕਰਮ ਮਨੁ ਬਾਨੀ[1] ॥ ੯ ॥

[1]ਦਰਸ਼ਨ ਕੀਤਾ ਗੁਰੂ ਜੀ ਦਾ।

[1]ਜੋ ਭਗਤੂ ਕਿ) ਕਰਮ ਮਨ ਬਾਣੀ ਕਰਕੇ ਸਦਾ ਸੇਵਕ ਸੀ।

ਸ਼੍ਰੀ ਸਤਿਗੁਰ ਅਰਜੁਨ ਤਿਸ ਕਾਲ।
ਪਿਖਿ ਭਗਤੂ ਪਰ ਖੁਸ਼ੀ ਬਿਸਾਲ।
ਕੇਤਿਕ ਦਿਵਸੁ ਰਹਿਤ ਭਾ ਪਾਸ।
ਸਿਮਰਹਿ ਸੱਤਿਨਾਮ ਸੁਖਰਾਸ ॥ ੧੦ ॥
ਲੇ ਕਰਿ ਖੁਸ਼ੀ ਗੁਰੂ ਪਗ ਹੇਰਿ।
ਆਵਨ ਲਗਜੋ ਅਪਨਿ ਘਰਿ ਫੇਰਿ।
ਗਮਨਹਿ ਮੰਦ ਮੰਦ ਮਗ ਮਾਂਹੀ।
ਬ੍ਰਿੱਧਾ ਮਾਤ ਸਾਥ ਹੈ ਜਾਂਹੀ ॥ ੧੧ ॥
ਜੇਸ਼ਟ ਮਾਸੁ ਤਪਤ ਕੋ ਪਾਇ।
ਜੰਗਲ ਦੇਸ਼ ਦਿਸ਼ਾ ਕੋ ਜਾਇ[1]।
ਦਿਨ ਬਹੁ ਚਢਜੋ ਤ੍ਰਿਖਾ ਅਤਿ ਜਾਗੀ।
ਸੁਤ ਸੋਂ ਮਾਤ ਕਹਨਿ ਤਬਿ ਲਾਗੀ ॥ ੧੨ ॥

[1]ਭਾਵ ਮਾਲਵੇ ਵੱਲ ਜਾ ਰਹੇ ਸਨ।

'ਸੁਨਿ ਹੇ ਪੁੱਤ੍ਰ ! ਸ਼੍ਰਮਤ ਮੈਂ ਭਾਰੀ।
ਅਬਿ ਨਹਿਂ ਗਮਨਜੋ ਜਾਹਿ ਅਗਾਰੀ।
ਬਜਾਕੁਲ ਕਰੀ ਤ੍ਰਿਖਾ ਨੇ ਮੋਹੀ।
ਜਲ ਬਿਹੀਨ ਬਡ ਸੰਕਟ ਹੋਹੀ' ॥ ੧੩ ॥
ਸੁਨਿ ਭਗਤੂ ਨੇ ਬਾਕ ਬਖਾਨਾ।
'ਹੇ ਜਨਨੀ ! ਜਲ ਨਹਿਂ ਇਸ ਥਾਨਾ।
ਤੀਨ ਕਿ ਚਾਰ ਕੋਸ ਹੈ ਗਾਉਂ।
ਤਹਾਂ ਪਹੁੰਚਿ ਮੈਂ ਨੀਰ ਪਿਆਉਂ' ॥ ੧੪ ॥
ਕਹਜੋ ਮਾਤ 'ਸਾਮਰਥ ਨ ਮੇਰੀ।
ਅਰਧ ਕੋਸ ਭੀ ਚਲਿਬੇ ਕੇਰੀ।

ਮਿਲਹਿ ਤ ਜਲ, ਬਚ ਹੈਂ ਅਬਿ ਪ੍ਰਾਨਾ।
ਨਾਂਹਿ ਤ ਮ੍ਰਿੱਤੂ ਭਈ ਇਸ ਥਾਨਾ'
॥੧੫॥
ਸੁਨਿ ਭਗਤੂ ਨੇ ਕੀਨਸਿ ਤ੍ਰਾਸਾ।
-ਹੋਇ ਨ ਜਾਇ ਮਾਤ ਕੋ ਨਾਸਾ-।
ਕਹ੍ਯੋ ਤਬਹਿ 'ਬੈਠਹੁ ਤਰੁ ਤਰੇ।
ਮੈਂ ਅਬਿ ਜਾਉਂ ਉਤਾਇਲ ਕਰੇ ॥੧੬॥
ਗ੍ਰਾਮ ਬਿਖੈ ਤੇ ਆਨਵ[1] ਨੀਰ।
ਤਾਵਤ ਟਿਕਹੁ ਧਾਰਿ ਉਰ ਧੀਰ।
ਜੇ ਮਮ ਪੀਛੇ ਤ੍ਰਿਖਾ ਮਹਾਂਨਾ।
ਲਖਹਿਂ, ਕਿ ਹੋਤਿ ਪ੍ਰਾਨ ਕੀ ਹਾਨਾ
॥੧੭॥
ਤੌ ਇਸ ਥਲ ਮਹਿਂ ਸੂਕੋ ਤਾਲ।
ਲੋਸ਼ਟ[1] ਕੋ ਉਠਾਇ ਤਤਕਾਲ।
ਤਹਿਂ ਤੇ ਜਲ ਕੋ ਪੀਵਨ ਕੀਜੈ।
ਪ੍ਰਾਨ ਬਚਾਇ ਆਪਨੇ ਲੀਜੈ' ॥੧੮॥
ਪੁਨ ਸੋ ਲੋਸ਼ਟ[2] ਤਹਾਂ ਟਿਕਾਵਹੁ।
ਨਹਿਂ ਦੂਸਰ ਕੇ ਨਿਕਟ ਜਨਾਵਹੁ।'
ਅਪਨਿ ਮਾਤ ਕੋ ਇਮ ਸਮੁਝਾਇ।
ਚਲ੍ਯੋ ਗ੍ਰਾਮ ਕੋ ਜਲ ਹਿਤ ਧਾਇ ॥੧੯॥
ਜਬਿ ਭਗਤੂ ਕਰਿ ਬੇਗ ਪਧਾਰਾ।
ਭਈ ਤ੍ਰਿਖਾਤੁਰ ਖੇਦ ਮਝਾਰਾ।
ਰਹ੍ਯੋ ਗਯੋ ਨਹਿਂ, ਚਲਿ ਤਿਸ ਥਾਨ।
ਏਕ ਉਖਾਰ੍ਯੋ ਲੁਸ਼ਟ ਮਹਾਂਨ ॥੨੦॥
ਸ੍ਵੈਯਾ:
ਢੀਮ ਉਖਾਰ ਕੈ ਬਾਰ ਪਿਖ੍ਯੋ
ਬਿਨ ਮੈਲ ਕੇ ਸੀਤਲ ਹੈ ਸਮੁਦਾਈ।
ਹੋਇ ਗਈ ਸੁ ਪ੍ਰਸੰਨ ਤਬੈ
ਨਿਜ ਹਾਥ ਮਿਲਾਇ[1] ਪਿਯੋ ਜਲ ਮਾਈ।
ਮਾਰਗ ਕੇ ਸ਼੍ਰਮ ਕੋ ਨਿਰਵਾਰਨਿ
ਯੌਂ ਜਬਿ ਕੀਨਿ ਮਿਟੀ ਤਪਤਾਈ।
ਚੀਰ ਪਖਾਰਤਿ ਨਾਦਿ ਉਠਾਇ,

[1]ਲਿਆਂਵਦਾ ਹਾਂ।

[1]ਮਿੱਟੀ ਦੀ ਢੀਮ।

[1]ਭਾਵ ਬੁੱਕ ਨਾਲ।

ਨਿਚੋਰ ਕੈ, ਹੋਇ ਰਹੀ ਸਿਤਲਾਈ
॥੨੧॥
ਭੇਡ ਅਜਾਨ[1] ਚਰਾਵਤਿ ਬ੍ਰਿੰਦਤਿ
ਆਇ ਗਯੋ ਤਹਿਂ ਏਕ ਅਯਾਲੀ।
ਨੀਰ ਅਛਾਦਨ[1] ਕੀਨ ਨਹੀਂ
ਨਿਜ ਤਾਤ ਕੀ ਬਾਤ ਨ ਚੀਤ ਸਮਾਲੀ।
ਭੂਲ ਗਈ ਤਹਿਂ ਬੈਠਿ ਰਹੀ
ਨਹਿਂ ਰੀਤਿ ਲਹੀ ਬਿਦਤਾਵਨ ਵਾਲੀ[1]।
ਪਾਦਮ ਛਾਇ[1] ਮੈਂ ਪੂਤ ਉਡੀਕਤਿ
ਪੂਤਮਤੀ ਗੁਨ ਗਜਾਨ ਕੇ ਨਾਲੀ[1] ॥੨੨॥
ਸ੍ਵੈਯਾ:
†ਬ੍ਰਿੰਦ ਅਜਾ ਜਲ ਤੋ ਪਹਿਚਾਨੁ ਕੈ
ਪੀਵਨਿ ਹੇਤੁ ਤਬੈ ਉਤਲਾਈ।
ਦੇਖਿ ਅਯਾਲਿ ਬਿਸਾਲ ਰਿਦੈ
ਬਿਸਮਾਦ ਭਯੋ -ਕੁਛ ਜਾਨੀ ਨ ਜਾਈ।
ਦੂਰਿ ਲਗੇ ਨ ਇਹਾਂ ਕਿਤ ਗ੍ਰਾਮ
ਉਜਾਰ ਮਹਾਂ ਜਿਸ ਕੇ ਚਹੁ ਘਾਈ।
ਆਵਤਿ ਨੀਤਿ ਬਿਲੋਕਤਿ ਮੈਂ ਸਭਿ
ਸੂਕ੍ਯੋ ਪਰ੍ਯੋ ਜਲੁ ਨਾ ਕਿਸੁ ਥਾਈ
॥੨੩॥
ਸ੍ਵੈਯਾ:
ਜੇਠ ਹੈ ਮਾਸ ਮਹਾਂ ਰੁਤ ਗ੍ਰੀਖਮ
ਸੂਕ ਗਏ ਜਲੁ ਕੇ ਥਲ ਸਾਰੇ।
ਮੇਘ ਨਹੀਂ ਬਰਖ੍ਯੋ ਇਤ ਦੇਸ਼,
ਕਹੂੰ ਬਿਨ ਕੂਪ ਤੇ ਨਾਂਹਿ ਨਿਹਾਰੈ[1]।
ਕਾਰਨ ਕੌਨ ਤੇ ਸੁੰਦਰ ਨੀਰ
ਇਹਾਂ ਪ੍ਰਗਟ੍ਯੋ ਮਲੁ ਹੀਨ ਬਿਥਾਰੇ।
ਜਥੋਂ ਸਲਿਤਾ ਚਲਿਤਾ ਸ ਪ੍ਰਵਾਹ
ਤਥਾ ਇਸੁ ਥਾਇੰ ਪਿਖ੍ਯੋ ਸੁਖਕਾਰੇ-
॥੨੪॥
ਸੁਕਤਿ ਚੀਰ ਨਿਹਾਰਨ ਕੀਨ
ਪਿਖੀ ਬਿਰਧਾ ਇਕ ਪਾਸ ਹੈ ਮਾਈ।

[1]ਭੇਡਾਂ ਬੱਕਰੀਆਂ ਨੂੰ।
[1]ਢਕਿਆ।
[1]ਨਾ+ਬਿਦਤਾਵ = ਨਾ ਪ੍ਰਗਟ ਕਰਨ ਵਾਲੀ ਰੀਤ ਨਾਂ ਯਾਦ ਰੱਖੀ।
[1]ਬ੍ਰਿੱਛ ਦੀ ਛਾਵੇਂ।
[1]ਜਿਸ (ਪੁੱਤ੍ਰ ਦੀ) ਬੁੱਧੀ ਪਵਿੱਤ੍ਰ ਹੈ ਤੇ ਗਜਾਨ ਵਾਲੀ ਹੈ।
†ਕਈ ਨੁਸਖਿਆਂ ਵਿਚ ਇਨ੍ਹਾਂ ਥਾਵਾਂ ਤੇ-ਸ੍ਵੈਯਾ-ਪਾਠ ਨਹੀਂ ਹੈ।
[1]ਪਾਣੀ) ਨਹੀਂ ਦੇਖੀਦਾ।

ਜਾਇ ਸਮੀਪ ਅਯਾਲਿ ਤਬੈ
ਤਿਹ ਪੂਛਤਿ ਭਾ ਮਤਿ ਮੋ ਬਿਸਮਾਈ।
ਨੀਰ ਕਹੂੰ ਨਹਿਂ ਤੀਰ ਹੁਤੋ
ਇਸ ਰੀਤ ਇਹਾਂ ਇਤਨੋ ਬਿਦਤਾਈ।
ਕੀਨ ਸ਼ਨਾਨੁ ਤੈਂ ਪਾਨ ਕਰਜੋ
ਕੁਛ ਜਾਨਤਿ ਹੈ ਮੁਝ ਦੇਹੁ ਬਤਾਈ'
॥੨੫॥

ਕਬਿੱਤ:

ਆਪੁਨੇ ਬ੍ਰਿਤਾਂਤ ਕੋ ਬਤਾਇ ਦੀਨੋ ਤਿਸੀ
ਪਾਸ
'ਮੇਰੋ ਪੁੱਤ੍ਰ ਭਗਤੂ ਹੈ ਆਏ ਪੰਥ ਚਾਲਿਤੇ।
ਭਈ ਮੈਂ ਤ੍ਰਿਖਾਤੁਰ ਬਿਠਾਇ ਕਰਿ ਗਯੋ
ਗ੍ਰਾਮੁ
ਐਸੇ ਕਹਜੋ ਮੋ ਕੋ -ਪ੍ਰਾਨ ਹਾਨਿ ਹ੍ਵੈਂ
ਬਿਹਾਲਤੇ।
ਲੋਸ਼ਟ ਉਠਾਇ ਜਲ ਲੀਜੈ ਨਿਜ ਪਾਨਿ
ਕਰਿ-,
ਪੀਛੇ ਤੇ ਪਿਪਾਸਾ[1] ਬਹੁ ਤਪਤ ਬਿਸਾਲਤੇ। [1]ਪੁੱਤ੍ਰ ਗਏ ਦੇ) ਪਿਛੋਂ ਤ੍ਰੇਹ।
ਹੋਇ ਕੈ ਅਧੀਰ[1] ਮੈਂ ਨਿਕਾਸ ਲੀਨੋ ਨੀਰ [1]ਬੜੀ ਗਰਮੀ ਤੋਂ ਅਧੀਰਜ ਹੋਕੇ।
ਅਬਿ
ਪਾਨ ਕਰਿ ਸੀਰ ਭਈ ਦੇਖਜੋ ਸਮੁ ਤਾਲ ਤੇ'
॥੨੬॥

ਚੌਪਈ:

ਇਸ ਪ੍ਰਕਾਰ ਸੁਨਿ ਗਿਰਾ ਅਯਾਲੀ।
ਜਾਨੀ ਅਜ਼ਮਤਿ ਰਿਦੈ ਬਿਸਾਲੀ।
ਪੀਯਹੁ ਅਜਾ ਨੀਰ ਤਹਿਂ ਸਬੈ।
ਪਾਨ ਸ਼ਨਾਨ ਕੀਨ ਤਿਨ ਤਬੈ ॥੨੭॥
ਭਗਤੂ ਆਇ ਗਯੋ ਤਿਸ ਕਾਲਾ।
ਜਲ ਕੀ ਰਚਨਾ ਪਿਖੀ ਬਿਸਾਲਾ।
ਮਾਤਾ ਸਾਥ ਕਹਜੋ 'ਕਜਾ ਕੀਨਾ?
ਪੀ ਕਰਿ ਕਜੋਂ ਨ ਅਛਾਦ ਸੁ ਦੀਨਾ[1]?' [1]ਢੱਕ ਕਿਉਂ ਨਾ ਦਿੱਤਾ?
॥੨੮॥

ਕਹਨਿ ਲਗੀ 'ਮੁਝ ਅਧਿਕ ਪਿਪਾਸਾ।
ਹੇ ਸੁਤ ! ਤਉ ਮੈਂ ਨੀਰ ਨਿਕਾਸਾ।
ਕਰਤਿ ਸ਼ਨਾਨ ਅਜਾ ਬਹੁ ਆਈ।
ਪਾਨੀ ਪਾਨ ਕਿਯੋ ਤ੍ਰਿਪਤਾਈ ॥੨੯॥
ਨਹੀਂ ਯਾਦ ਮੇਰੇ ਪੁਨ ਰਹਜੋ।
ਨੀਰ ਛਪਾਵਨ ਜੋ ਤੈਂ ਕਹਜੋ।'
ਤਬਿ ਹੀ ਆਯੋ ਨਿਕਟ ਅਯਾਲੀ।
ਕੀਨ ਬੰਦਨਾ ਬਿਨੈ ਬਿਸਾਲੀ ॥੩੦॥
ਸੱਤਜਨਾਮ ਤਿਹ ਦੈ ਉਪਦੇਸ਼ਾਂ।
ਆਇ ਆਪ ਨੇ ਸਦਨ ਪ੍ਰਵੇਸਾ।
ਜ਼ਾਹਰ ਭਯੋ ਜਗਤ ਮਹਿਂ ਤਬੈ।
ਕਰਹਿਂ ਭਗਤਿ ਭਗਤੂ ਕੀ ਸਬੈ ॥੩੧॥
ਜੰਗਲ[1] ਕੇ ਜੁ ਗ੍ਰਾਮ ਹੈਂ ਸਾਰੇ। [1]ਮਾਲਵੇ।
ਆਵਹਿਂ ਚਰਨ ਕਮਲ ਸਿਰ ਧਾਰੇ।
ਦੇਹਿਂ ਅਮੰਤ੍ਰ[1], ਅਚਾਇਂ ਅਹਾਰਾ। [1]ਨਿਉਂਦਾ।
ਪੂਜਾ ਕਰਹਿਂ ਅਨੇਕ ਪ੍ਰਕਾਰਾ ॥੩੨॥
ਸ਼੍ਰੀ ਗੁਰ ਅਰਜਨ ਜੀ ਜਿਸਿ ਕਾਲ।
ਰਚਨ ਲਗੇ ਸ਼੍ਰੀ ਅੰਮ੍ਰਿਤ ਤਾਲ।
ਕਰਤਿ ਭਯੋ ਤਨ ਮਨ ਤੇ ਕਾਰ।
ਸੱਤਿਨਾਮ ਮਹਿਂ ਲਿਵ ਇਕਤਾਰ ॥੩੩॥
ਮ੍ਰਿਤਕਾ ਖਨਹਿਂ ਸੁ ਸੀਸ ਉਠਾਵਹਿ।
ਵਹਿਰ ਤਾਲ ਤੇ ਦੂਰ ਗਿਰਾਵਹਿ।
ਬਡੀ ਪ੍ਰਤਿ ਤੇ ਲਾਗਹਿ ਕਰਿਬੇ।
ਸੰਧਜਾ ਲੌ ਠਾਨਹਿ ਹਿਤ ਧਰਿਬੇ ॥੩੪॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਭਾਈ ਭਗਤੂ' ਕੇ ਪ੍ਰਸੰਗ ਬਰਨਨੰ ਨਾਮ ਦੋਇਚਤਾਰਿੰਸਤੀ ਅੰਸੂ ॥੪੨॥

## ੪੩. [ਭਾਈ ਮੰਞ]

੪੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੪੪

ਦੋਹਰਾ:

ਰਜਪੂਤ ਮੰਞ ਇਕ ਚੌਧਰੀ,
ਪ੍ਰਥਮ ਜਨਮ ਕੇ ਮਾਂਹਿ।
ਸੰਸਕਾਰ ਉਰ ਭਗਤਿ ਕੇ,
ਸੁਨਹੁ ਕਥਾ ਅਬਿ ਤਾਂਹਿ ॥੧॥

ਚੌਪਈ:

ਮਾਲ[1] ਸਰਬ ਘਰ ਦਰਬ ਬਿਸਾਲਾ।
ਸਰਵਰ ਪੀਰ ਸੇਵ ਸਭਿ ਕਾਲਾ।
ਸੋ ਮਹਿਮਾ ਸਤਿਗੁਰ ਕੀ ਸੁਨਿ ਕੈ।
ਸ਼ਬਦ ਸੁਨੇ ਅਰਥਨਿ ਕੋ ਗੁਨਿ ਕੈ ॥੨॥
ਉਦੈ ਭਗਤਿ ਪੂਰਬ ਕੀ ਭਈ।
ਗੁਰ ਦਰਸ਼ਨ ਕੀ ਰੁਚਿ ਉਪਜਈ।
ਜਨਮ ਸਫਲ ਕਰਿਬੇ ਕਹੁ ਬਾਂਛੇ।
ਕਿਤਿਕ ਦਿਵਸ ਇੱਛਾ ਚਿਤ ਆਛੇ ॥੩॥
ਹੇਰਿ ਹੇਰਿ ਸਿੱਖਨ ਕਹੁ ਨੀਕੇ।
-ਸਿੱਖੀ ਗਹੋਂ- ਮਨੋਰਥ ਜੀ ਕੇ।
ਦਿਨ ਪ੍ਰਤਿ ਪ੍ਰੇਮ ਵਧਯੋ ਅਧਿਕਾਈ।
ਆਯਹੁ ਗੁਰ ਦਰਸ਼ਨ ਹਿਤ ਲਾਈ ॥੪॥
ਸਦਨ ਤਯਾਗ ਕੈ ਸਭਿ ਪਰਵਾਰ।
ਪੁੱਤ੍ਰਾਦਿਕ ਕੋ ਪ੍ਰੇਮ ਬਿਸਾਰਿ।
ਪੂਰਬਲੇ ਜਾਗੇ ਸ਼ੁਭ ਭਾਗ।
ਕਰਿ ਕੈ ਦ੍ਰਿੜ ਉਰ ਮਹਿਂ ਵੈਰਾਗ ॥੫॥
ਸ੍ਰੀ ਅਰਜਨੁ ਕੀ ਸ਼ਰਨੀ ਆਏ।
ਬੰਦੇ ਪਦ ਅਰਬਿੰਦ ਸੁਹਾਏ।
ਸੁੰਦਰ, ਮ੍ਰਿਦੁਲ, ਬਿਮਲ, ਦੁਤਿਵੰਤੇ।
ਰਜ ਪਰਾਗ ਜਿਨ ਕੀ ਸੁਖਵੰਤੇ[1] ॥੬॥

[1]ਗਊਆਂ ਮਹੀਆਂ ਆਇ।

[1]ਜਿਨ੍ਹਾਂ ਦੇ (ਚਰਨਾਂ) ਦੀ ਪਰਾਗ (ਸਮਾਨ ਰਜ =) ਧੂੜੀ ਸੁਖ ਵਾਲੀ ਹੈ (ਦੇਖੋ ਸ੍ਰੀ ਗੁਰ ਨਾ: ਪ੍ਰ: ਪੂ: ਅਧ੍ਯਾ: ੧ ਅੰਕ ੮)।

ਬਿਨਤੀ ਕੀਨ 'ਹਰਹੁ ਤ੍ਰੈ ਤਾਪ।
ਗੁਰਸਿੱਖੀ ਕੋ ਬਖਸ਼ਹੁ ਆਪ।

ਜਨਮ ਮਰਨ ਕੋ ਸੰਕਟ ਭਾਰੀ।
ਦੀਨ ਜਾਨ ਕਰਿ ਲੇਹੁ ਉਬਾਰੀ' ॥੭॥
ਸੁਨਿ ਕੈ ਸ਼੍ਰੀ ਅਰਜਨ ਫੁਰਮਾਯਹੁ।
'ਅਪਨ ਪੀਰ ਤੈਂ ਤੁਰਕ ਬਨਾਯਹੁ।
ਸਰਵਰ ਕੇ ਮੁਰੀਦ ਤੁਮ ਰਹੇ।
ਇਤ ਗੁਰਸਿੱਖੀ ਦੁਰਲਭ ਅਹੇ ॥੮॥
ਖੰਡੇਧਾਰ ਚਲਹਿ ਨਹਿਂ ਗਿਰੇ।
ਸੂਖਮ ਅਧਿਕ ਕੇਸ ਤੇ ਪਰੇ[1]।
ਨਹੀਂ ਕਮਾਇ ਸਕਹੁਗੇ ਤਾਂਹੀ।
ਪ੍ਰਾਨਨ ਕੋ ਪਲਟੋ ਜਿਸੁ ਮਾਂਹੀ[1] ॥੯॥
ਆਪਾ ਜਹਾਂ[†] ਜਨਾਵਹੁ ਨਾਂਹੀ।
ਦੇਹਿਂ ਸੀਸ ਪਰ ਸੀ ਨ ਕਰਾਹੀ[1]।
ਅਰੁ ਜਬਿ ਸਿੱਖ ਹਮਾਰੋ ਹੋਵਹਿਂ।
ਅਪਜਸ ਲਹੈਂ ਸਕਲ ਧਨ ਖੋਵਹਿਂ ॥੧੦॥
ਕੁਲ ਕੇ ਲੋਕ ਕਰਹਿਂ ਉਪਹਾਸ।
ਨਹੀਂ ਬੈਠਿਬੇ ਦੇਹਿ ਨਿਜ[†] ਪਾਸ।
ਏਤੀ ਬਾਤ ਸਹੋ ਮਨ ਲਾਇ।
ਤੌ ਹਮਰੋ ਸਿਖ ਹੂਜਹਿ ਆਇ ॥੧੧॥
ਨਾਂਹਿ ਤ ਸੇਵਹੁ ਪੀਰ ਮੁਕਾਮੂ।
ਸਿੱਖੀ ਕੋ ਲੀਜਹਿ ਨਹਿਂ ਨਾਮੂ।
ਰਾਖਹੁ ਧਨੁ ਕੁਲ ਕੀ ਵਡਿਆਈ।
ਸਿੱਖੀ ਧਰਿ ਕਜੋਂ ਲੇ ਦੁਖ ਪਾਈ' ॥੧੨॥
ਸੁਨਿ ਕੈ ਇਮ ਬਾਕਨਿ ਗੁਰ ਪਾਸ।
ਅੰਜੁਲ ਬਾਂਧਿ[1] ਕੀਨਿ ਅਰਦਾਸ।
'ਜਬਿ ਕੋ ਰਾਵਰਿ ਦਰਸ਼ਨ ਜੋਵਾ।
ਸੁਨਿਬੋ ਸ਼੍ਰੁਤ[1] ਵਾਕਨ ਕੋ ਹੋਵਾ ॥੧੩॥
ਤਬਿ ਕੋ ਮਨ ਹਮਰੋ ਹਟਿ ਗਇਊ।
ਰਿਦੈ ਬਿਚਾਰਤਿ ਲੱਜਿਤਿ ਭਇਊ।
-ਸਰਵਰ ਤੁਰਕ, ਨ ਅਜ਼ਮਤ ਜਾਂਹੀ।
ਦੇਖਾ ਦੇਖੀ ਨਰ ਜਗ ਮਾਂਹੀ ॥੧੪॥
ਸੀਸ ਨਿਵਾਵਹਿਂ ਤੁਰਕ ਅਗਾਰੀ।

[1]ਵਾਲ ਤੋਂ ਵਧੀਕ ਨਿੱਕੀ ਹੈ।
[1]ਜਿਸ ਸਿੱਖੀ ਵਿਚ ਪ੍ਰਾਣ ਮਾਨੋਂ ਬਦਲਾ ਹਨ।
[†]ਪਾ:-ਜਰਾ।
[1]ਸਿਰ ਦੇਵੇ ਤੇ ਸੀ ਨਾ ਕਰੇ।
[†]ਪਾ:-ਦੇਹਿਨ। ਦੇਹ ਹੈਂ।
[1]ਦੋਵੇਂ ਹੱਥ ਜੋੜਕੇ।
[1]ਕੰਨੀਂ ਸੁਣਨਾ।

ਖੋਇ ਧਰਮੁ, ਨਰ ਤਨ ਦੇਂ ਹਾਰੀ[1]।
[1]ਮਨੁੱਖਾ ਦੇਹ ਹਾਰ ਦੇਂਦੇ ਹਨ।
ਹਮ ਹਿੰਦੂ ਉੱਤਮ ਤਨ ਪਾਏ।
ਨੀਚ ਮਲੇਛਹਿਂ ਸੀਸ ਨਿਵਾਏ ॥੧੫॥
ਇਸ ਤੇ ਪਰੇ ਅਧਰਮ ਨ ਔਰੁ।
ਲਹੈਂ ਸਜਾਇ ਨਰਕ ਕੀ ਠੌਰੁ।
ਦੋਖੀ ਗਊ ਅਨਿਕ ਨਿਤ ਜੋਈ।
ਦੇਵੀ ਦੇਵ ਨ ਮਾਨਹਿਂ ਕੋਈ ॥੧੬॥
ਮਹਾਂ ਕੁਚੀਲ, ਨ ਸੁਚਿ ਕੋ ਲੇਸ਼।
ਆਦਿ ਚੰਡਾਲ ਜਿ ਰਲਹਿਂ ਅਸ਼ੇਸ਼[1]।
[1]ਸਾਰੇ।
ਏਕ ਮੇਕ ਹੁਇ ਸਭਿ ਮਿਲ ਖਾਵਹਿਂ।
ਪੁਨ ਅਪੁਨੇ ਕੋ ਅਧਿਕ ਕਹਾਵਹਿਂ ॥੧੭॥
ਨਹਿਂ ਨਪਾਕ ਤੇ ਕਰਹਿਂ ਗਿਲਾਨੇ[1]।
[1]ਅਪਵਿੱਤ੍ਰਤਾਈ ਤੋਂ ਨਫਰਤ ਨਹੀਂ ਕਰਦੇ।
ਹਿੰਦੁ ਧਰਮ ਕਤਾ ਇਨ ਜੋ ਮਾਨੇ[1]-।
[1]ਇਨ੍ਹਾਂ (ਮੁਸਲਮਾਨਾਂ) ਨੂੰ ਜਿਹੜਾ ਮੰਨੇ ਉਨ੍ਹਾਂ ਦਾ ਹਿੰਦੂ ਧਰਮ ਕੀ ਹੈ।
ਇਮ ਬਿਚਾਰਿ ਕੈ ਹਮ ਮਨ ਮਾਂਹੀ।
ਮਾਨਤਿ ਰਹੇ ਸੁ ਅਬਿ ਪਛੁਤਾਹੀ ॥੧੮॥
ਦਿਏ ਦਰੂਦ ਸ਼ੀਰਨੀ[1] ਖਾਏ।
[1]ਚੜ੍ਹਾਵੇ ਦੀ ਪੰਜੀਰੀ।
ਇਕ ਹਿੰਦੂ ਸੋ ਨਾਮ ਕਹਾਏ[1]।
[1]ਇਕ ਨਾਮ ਮਾਤ੍ਰ ਹੀ ਹਿੰਦੂ ਕਹਾਉਂਦੇ ਰਹੇ।
ਹੋਤਿ ਦੋਸ਼ੁ ਜਿਨ ਬਸਤ੍ਰ ਛੁਹਾਏ।
ਤਿਨਹੁ ਮੂਢ ਨਰ ਸੀਸੁ ਨਿਵਾਏ' ॥੧੯॥
ਨੰਮ੍ਰਿ ਹੋਇ ਇਵ ਬਿਨੈ ਸੁਨਾਇਵ।
ਪ੍ਰੇਮ ਅਧਿਕ ਲੋਚਨ ਜਲ ਛਾਇਵ।
'ਪ੍ਰਭੁ ਜੀ ! ਆਏ ਸ਼ਰਣਿ ਤੁਮਾਰੀ।
ਦਿਹੁ ਸਿੱਖੀ ਹਮ ਲਖਿ ਅਧਿਕਾਰੀ' ॥੨੦॥
ਬੋਲੇ ਸ਼੍ਰੀ ਅਰਜਨ ਸੁਖ ਧਾਮੂ।
'ਪੂਰਬ ਸਰਵਰ ਢਾਹੁ ਮੁਕਾਮੂ।
ਪੁਨ ਆਵਹੁ ਸਤਿਗੁਰ ਸ਼ਰਣਾਈ।
ਕਰੇ ਗੁਨਾਹੁ ਲੇਹੁ ਬਖ਼ਸ਼ਾਈ ॥੨੧॥
ਹ੍ਵੈ ਕਰਿ ਸਿੱਖੀ ਕੇ ਅਧਿਕਾਰੀ।
ਸਤਿਗੁਰ ਸੇਵ ਕਰਹੁ ਸੁਖਕਾਰੀ।'

ਸੁਨਿ ਕਰਿ ਬਾਕ ਮੰਢ ਘਰ ਗਯੋ।
ਤੁਰਕ ਮੁਕਾਮ ਸੁ ਢਾਹਤਿ ਭਯੋ ॥੨੨॥
ਸਰਲ ਹੋਇ ਸਤਿਗੁਰ ਸ਼ਰਣਾਈ।
ਆਏ[1] ਆਸ ਏਕ ਮਨ ਭਾਈ।
ਤਬਿ ਸਤਿਗੁਰ ਦੀਨਸਿ ਉਪਦੇਸ਼।
'ਸੱਤਿਨਾਮ ਭਜਿ ਹਰਹੁ ਕਲੇਸ਼ ॥੨੩॥
ਸਤਿਗੁਰ ਸੋਂ ਸਨਮੁਖ ਨਿਤ ਰਹੋ।
ਸੇਵਹੁ ਸਿੱਖਨ ਕੋ ਸੁਖ ਲਹੋ।
ਅੰਤਹਕਰਣ ਸ਼ੁੱਧ ਹੁਇ ਜਾਇ।
ਆਤਮ ਗਜਾਨ ਰਿਦੇ ਮਹੁਂ ਪਾਇਂ ॥੨੪॥
ਅੰਤ ਸਮੇਂ ਮਹਿਂ ਬੰਧ ਨਿਕੰਦ[1]।
ਮੁਕਤਿ ਹੋਇ ਕਰਿ ਮਿਲਹੁ ਅਨੰਦ।'
ਸਿਮਰਨ ਕਰਨ ਲਗੇ ਸਤਿਨਾਮੁ।
ਕਿਤਿਕ ਦਿਵਸ ਮਹਿਂ ਪਹੁੰਚੇ ਧਾਮੁ ॥੨੫॥
ਗੁਰ ਕੋ ਕਹਜੋ ਹੋਨਿ ਪੁਨ ਲਾਗਜੋ।
ਸਰਬ ਸਮਾਜ[1] ਨਾਸ਼ ਹ੍ਵੈ ਭਾਗਜੋ।
ਤੁਰੰਗ, ਮਹਿਖ[1], ਧਨ ਭਯੋ ਬਿਨਾਸ਼।
ਲਗੇ ਸ਼ਰੀਕ ਕਰਨ ਉਪਹਾਸ ॥੨੬॥
ਗ੍ਰਾਮ ਨਾਰ ਨਰ ਸਭਿ ਤਬਿ ਕਹਜੋ।
'ਪੀਰ ਮਾਰ ਤੇ ਸਭਿ ਕਿਛ ਦਹਜੋ[1]।
ਗੁਰ ਕੀ ਸਿੱਖੀ ਜਬਿ ਤੇ ਲੀਨ।
ਤਬਿ ਤੇ ਹੋਯਹੁ ਸਭਿ ਕਿਛੁ ਹੀਨ' ॥੨੭॥
ਸਭਿ ਨੇ ਮਿਲਿ ਸੁ ਮੰਢ ਸਮਝਾਯੋ।
'ਪੀਰ ਕੋਪ ਕਰਿ ਸਕਲ ਗਵਾਯੋ।
ਗੁਰ ਸਿੱਖੀ ਤਜਿ, ਪੁਨ ਕਰ ਜੋਰਿ।
ਬਖਸ਼ਹਿ ਤੁਝ ਕੋ ਪੀਰ ਨਿਹੋਰ[1]' ॥੨੮॥
ਸੁਨਤਿ ਮੰਢ ਨੇ ਬਾਕ ਉਚਾਰੇ।
'ਮੈਂ ਸਿਖ ਭਾ ਅਬਿ ਸਤਿਗੁਰੁ ਦੁਆਰੇ।
ਕੂਰ ਪਦਾਰਥ ਕਾਮ[†] ਨ ਮੇਰੇ।

[1]ਮੰਢ ਜੀ) ਆਏ।
[1]ਫਾਹੀਆਂ ਨੂੰ ਕੱਟਕੇ।
[1]ਸਾਮਾਨ।
[1]ਘੋੜੇ ਤੇ ਮੱਝੀਆਂ।
[1]ਪੀਰ (ਦੇ ਗੁੱਸੇ ਦੀ) ਮਾਰ ਤੋਂ ਤੇਰਾ ਸਭ ਕੁਛ ਸੜ ਗਿਆ ਹੈ।
[1]ਪੀਰ ਨੂੰ ਮਨਾ।
[†]ਪਾ:-ਕਾਜ।

ਲੇਉਂ ਮੁਕਤਿ ਹੁਇ ਅਨੰਦ ਘਨੇਰੇ ॥੨੯॥
ਗੁਰ ਤੇ ਹੀ ਅਬਿ ਸਭਿ ਕਿਛ ਹੋਈ।
ਪੀਰ ਮੀਰ ਸੋਂ ਕਾਮ ਨ ਕੋਈ।'
ਪੰਚ ਗ੍ਰਾਮ ਕੇ[1] ਸੁਨਿ ਸਭਿ ਜਾਨੀ।
-ਮੰਞ ਮਹਾਂ ਮੂਰਖ ਅੱਗਜਾਨੀ- ॥੩੦॥
ਛੀਨ ਲੀਨ ਗ੍ਰਿਹੁ, ਧਨ, ਸਿਰਦਾਰੀ।
ਸਰਬ ਸ਼ਰੀਕਨਿ ਦੀਨ ਨਿਕਾਰੀ।
ਲੇ ਕਰਿ ਨਿਜ ਪਤਿਬ੍ਰਤਾ ਸੁ ਦਾਰਾ[1]।
ਰਹਜੋ ਜਾਇ ਕਿਸਿ ਪੁਰੀ ਮਝਾਰਾ ॥੩੧॥
ਘਾਸ ਖੋਦਿ ਤਹਿਂ ਬੇਚਨ ਲਾਗਜੋ।
ਨਿਸੁ ਦਿਨੁ ਰਹੈ ਪ੍ਰੇਮ ਗੁਰੁ ਪਾਗਜੋ।
ਚਾਰ ਭਾਗ ਕਰਿ ਲਜਾਇ ਨਿਕੇਤ।
ਇਕ ਸੋ ਦੇਤਿ ਨੀਤਿ ਗੁਰ ਹੇਤ ॥੩੨॥
ਤੀਨ ਭਾਗ ਤੇ ਕਰਹਿ ਗੁਜ਼ਾਰਾ।
ਖੋਦ ਘਾਸੁ ਕੋ ਬੇਚਿ ਬਜਾਰਾ।
ਕਰਜੋ ਬਿਤੀਤਨ ਕੇਤਿਕ ਕਾਲ।
ਸਿਮਰਜੋ ਤਬਿ ਸ਼੍ਰੀ ਗੁਰੂ ਕ੍ਰਿਪਾਲ ॥੩੩॥
ਏਕ ਮੇਵੜਾ[1] ਗੁਰੂ ਬੁਲਾਯਹੁ।
ਹੁਕਮਨਾਮ ਦੇ ਤਿਹ ਸਮਝਾਯਹੁ।
'ਇਕ ਸਿਖ ਮੰਞ ਸੁ ਅਮਕੇ ਪੁਰਿ ਮੈਂ।
ਬਿਪਦਾ ਪਰੀ ਨਹੀਂ ਕਛੁ ਘਰ ਮੈਂ ॥੩੪॥
ਬੇਚਤਿ ਘਾਸ ਜੀਵਕਾ ਕਰੈ।
ਗਮਨਹੁ ਤਿਸੁ ਢਿਗੁ ਜੇ ਮਿਲਿ ਪਰੈ।
ਲੇਹੁ ਰਜਤਪਣ ਇਕ ਬਿੰਸਤ ਤਹਿਂ[1]।
ਦੇਹੁ ਹੁਕਮਨਾਮਾ ਪੁਨ ਕਰ ਮਹਿਂ' ॥੩੫॥
ਹੁਕਮ ਮੇਵੜਾ ਲੇ ਕਰਿ ਗਯੋ।
ਬੇਚਤਿ ਘਾਸ ਬਿਲੋਕਤਿ ਭਯੋ।
'ਪੈਰੀ ਪਵਨਾ' ਮੰਞ ਸੁਨਾਯਹੁ।

[1]ਪਿੰਡ ਦੇ ਪੈਂਚਾਂ ਨੇ।
[1]ਇਸਤ੍ਰੀ।
[1]ਹਲਕਾਰਾ, ਅਰਦਾਸੀਆ।
[1]ਰੁਪਯੇ ਇਕੀਸ ਤਿਸ ਪਾਸੋਂ।

'ਤੁਝ ਪਰ ਹੁਕਮ ਗੁਰੂ ਕੋ ਆਯਹੁ'
॥੩੬॥
ਸੁਨਤਿ ਪ੍ਰੇਮ ਤੇ ਗਦ ਗਦ ਹੋਵਾ।
ਭਯੋ ਪ੍ਰਸੰਨ ਗੁਰੂ ਸਿੱਖ ਜੋਵਾ।
ਬਾਰਬਾਰ ਕਰਿ 'ਨਮੋ' ਉਚਾਰੇ।
'ਧੰਨ ਧੰਨ ਬਡ ਭਾਗ ਹਮਾਰੇ ॥੩੭॥
ਜਿਸ ਤੇ ਸਤਿਗੁਰ ਸਿਮਰਯੋ ਮੋਹਿ।
ਹੁਕਮੁ ਦਿਖਾਵਹੁ ਮਮ ਸੁਖ ਹੋਹਿ।
ਹੇਰਿ ਹੇਰਿ ਦ੍ਰਿਗ ਸੀਤਲ ਕਰੌਂ।
ਪੁਨ ਜਿਮ ਲਿਖ੍ਯੋ ਸੀਸ ਤਿਸੁ ਧਰੌਂ'
॥੩੮॥
ਸੁਨਤਿ ਮੇਵੜੇ ਕੀਨ ਬਖਾਨ।
'ਦੇਹੁ ਰਜਤਪਣ ਇਕੀਸੁ ਆਨਿ।
ਲੇਹੁ ਹੁਕਮਨਾਮਾ ਪੁਨ ਪਾਛੇ।
ਗੁਰ ਆਗਜਾ ਇਮ ਹੈ ਸੁਖ ਬਾਂਛੇ'
॥੩੯॥
ਸੁਨਤਿ ਮੰਞ ਅਤਿ ਉਤਸਵ ਠਾਟੇ।
-ਸਤਿਗੁਰ ਮਿਲਿਤਿ ਸੀਸ ਕੇ ਸਾਟੇ[1]। [1]ਬਦਲੇ।
ਇਹੁ ਤੌ ਅਲਪ ਬਾਤ ਹੈ ਕਹਾਂ।
ਸੌਦਾ ਅਮਿਤ, ਮੋਲ ਲਘੁ ਅਹਾ[1]- [1]ਥੋੜਾ ਹੈ।
॥੪੦॥
ਸਦਨ ਮੇਵੜੇ ਕੋ ਲੇ ਗਯੋ।
ਨਿਜ ਦਾਰਾ ਸੰਗ ਭਾਖਤਿ ਭਯੋ।
'ਹਮ ਪਰ ਗੁਰੁ ਕੋ ਹੁਕਮ ਸੁ ਆਯੋ।
ਦਰਬ ਬਿਨਾਂ ਸੋ ਹਾਥ ਨ ਪਾਯੋ ॥੪੧॥
ਕਹੁ ਅਬਿ ਕੌਨ ਜਤਨ ਕੋ ਕੀਜਹਿ।
ਦੇਕਰਿ ਧਨ ਤਿਹ ਹੇਰਿ ਸੁ ਲੀਜਹਿ।'
ਸੁਨਿ ਸਿਖਨੀ ਤਿਹ ਧੀਰਜ ਦੀਨਿ।
'ਸੁਗਮ ਬਾਤ, ਕਯੋਂ ਚਿੰਤਾ ਕੀਨਿ ॥੪੨॥
ਹਮਰੇ ਕੰਨਜਾਂ ਅਹੈ ਕੁਮਾਰੀ।
ਤਿਹ ਚਾਹਤਿ, ਜਿਹ ਘਰ ਸਿਰਦਾਰੀ।
ਜਿਤਿਕ ਮੇਵੜਾ ਜਾਚਹਿ ਦਰਬ।

ਰਾਖਹੁ ਸਿੱਖੀ, ਲੇ ਦਿਹੁ ਸਰਬ ॥੪੩॥
ਇਹੁ ਕੰਨਜਾ ਬਡ ਭਾਗ ਸੁਹਾਈ।
ਗੁਰੂ ਅਰਥ ਜੇ ਹੋਹਿ ਸਗਾਈ।'
ਇਮ ਕਹਿ ਤਿਨਿ ਕੇ ਗ੍ਰਿਹ ਚਲਿ ਗਈ।
ਕਿਯੋ ਸਬੰਧ ਖੁਸ਼ੀ ਬਡ ਭਈ ॥੪੪॥
ਦੈਬੋ ਜਿਤਿਕ ਤਿਤਿਕ ਧਨ ਲਯਾਈ।
ਪਤਿ ਆਗੇ ਧਰਿ ਚਿੰਤ ਮਿਟਾਈ।
ਹੇਰਿ ਦਰਬ ਕੋ ਲੇ ਕਰਿ ਹਾਥ।
ਦਿਏ ਮੇਵੜੇ ਕੋ ਟਿਕ ਮਾਥ[1] ॥੪੫॥
ਲੀਨ ਹੁਕਮ ਨਾਮਾ ਆਨੰਦਜੋ।
ਧਰਿ ਕਰਿ ਮਸਤਕ ਪੁਨ ਪੁਨ ਬੰਦਜੋ।
ਅਤਿ ਪ੍ਰਸੰਨਤਾ ਚਿਤ ਉਪਜਾਈ।
ਜਨੁ ਗੁਰ ਮਿਲੇ ਪ੍ਰੇਮ ਅਧਿਕਾਈ ॥੪੬॥
ਬਹੁਰੋ ਘਾਸ ਬੇਚ ਕਰਿ ਆਯਹੁ।
ਅਨਿਕ ਪ੍ਰਕਾਰ ਅਹਾਰ ਖਵਾਯਹੁ।
ਨਿਸ ਮਹਿੰ ਸੇਵਾ ਕੀਨਿ ਬਨਾਇ।
ਗੁਰੂ ਬਾਰਤਾ ਬੂਝ ਰਹਾਇ[1] ॥੪੭॥
ਭਈ ਪ੍ਰਾਤਿ ਗੁਰ ਸਿਮਰਤਿ ਜਾਗੇ।
ਮਨ ਮਹੁਂ ਪ੍ਰੇਮ ਰੰਗ ਕਰਿ ਪਾਗੇ।
ਕਰਜੋ ਮੇਵੜਾ ਬਿਦਾ ਉਚਾਰੀ[†]।
'ਨਮਹੁ ਕਰਹੁ ਗੁਰ ਕੇਰ ਅਗਾਰੀ' ॥੪੮॥
ਬਹੁਰ ਘਾਸ ਕੋ ਆਪ ਸਿਧਾਰਾ।
ਸਿਮਰਤਿ ਸਤਿਗੁਰ ਨਾਮ ਸੁਖਾਰਾ।
ਬੇਚਹਿ ਘਾਸ ਜੀਵਕਾ ਕਰਿਹੀ।
ਮਨ ਬਿਕਾਰ ਸਗਰੇ ਪਰਿਹਰਹੀ ॥੪੯॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਭਾਈ ਮੰਞ ਕੋ' ਪ੍ਰਸੰਗ ਬਰਨਨੰ ਨਾਮ ਤੀਨ ਚੱਤ੍ਵਾਰਿੰਸਤੀ ਅੰਸੂ ॥੪੩॥

[1]ਟੇਕ ਕੇ ਮੱਥਾ।

[1]ਪੁੱਛਦਾ ਰਿਹਾ।

[†]ਪਾ:-ਅਗਾਰੀ।

## ੪੪. [ਭਾਈ ਮੰਝ-ਜਾਰੀ]

੪੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੪੫

ਦੋਹਰਾ:
ਘਾਸ ਖੋਦ ਬੇਚਨ ਕਰਹਿ,
ਉਦਰ ਪੂਰਿਬੇ ਹੇਤ।
ਦ੍ਰਿੜ ਸਿੱਖੀ ਜਿਸ ਕੇ ਰਿਦੈ,
ਗੁਰੂ ਕਸੌਟੀ ਦੇਤਿ[1] ॥੧॥

[1]ਭਾਵ ਪ੍ਰੀਖ੍ਯਾ ਕਰਦੇ ਹਨ।

ਚੌਪਈ:
ਪੁਨਿ ਕੇਤਿਕ ਜਬਿ ਕਾਲ ਬਿਤਾਵਾ।
ਮਨ ਅਡੋਲ ਜਿਸਿ ਕੋ ਦ੍ਰਿਸ਼ਟਾਵਾ।
ਸਤਿਗੁਰ ਬਹੁਰ ਮੇਵੜਾ ਭੇਜਾ।
ਕਹ੍ਯੋ 'ਹੁਕਮਨਾਮਾ ਇਹ ਲੇ ਜਾ ॥੨॥
ਪ੍ਰਥਮ ਰਜਤਪਣ ਇਕੀਸੁ ਲੇਹੁ।
ਬਹੁਰ ਹੁਕਮਨਾਮਾ ਤਿਸ ਦੇਹੁ।'
ਸਤਿਗੁਰ ਆਇਸੁ ਤੇ ਮਗ ਚਲ੍ਯੋ।
ਆਇ ਪੁਰੀ ਮਹਿਂ ਮੰਞ ਸੁ ਮਿਲ੍ਯੋ ॥੩॥
ਦੇਖਤਿ ਹੋਯਹੁ ਹਰਖ ਬਿਸਾਲਾ।
'ਸਤਿਗੁਰ ਮੋ ਕਹੁ ਕੀਨਿ ਨਿਹਾਲਾ।
ਚਲਹੁ ਸਦਨ ਮੈਂ ਪਦ ਨਿਜ ਪਾਵਹੁ।
ਗੁਰੂ ਹੁਕਮ ਪੁਨ ਮੋਹਿ ਦਿਖਾਵਹੁ' ॥੪॥
ਸਨਮਾਨਿਤ ਗ੍ਰਿਹ ਮੈਂ ਲੇ ਗਯੋ।
ਮੰਚ ਡਸਾਇ ਬਿਠਾਵਨ[†] ਕਯੋ।

[†]ਪਾ:-ਡਾਸ ਬੈਠਾਵਨਿ।

ਕਹ੍ਯੋ ਮੇਵੜੇ 'ਇਮਿ ਸੁਨਿ ਲੇਹੁ।
ਪ੍ਰਥਮ ਇਕੀਸ ਰਜਤਪਣ ਦੇਹੁ ॥੫॥
ਪੀਛੇ ਹੁਕਮ ਗੁਰੂ ਕੋ ਦੇਖਿ।
ਕੀਜਹਿ ਅਪਨੇ ਹਰਖ ਵਿਸ਼ੇਖ।'
ਸੁਨਤਿ ਮੰਞ ਨੇ ਆਨੰਦ ਠਾਨ੍ਯੋ।
-ਮੁਝ ਕੋ ਗੁਰੁ ਅਪਨੋ ਕਰਿ ਜਾਨ੍ਯੋ-
॥੬॥
ਨਿਜ ਦਾਰਾ ਕੋ ਸਕਲ ਸੁਨਾਵਾ।
'ਗੁਰ ਕੋ ਬਹੁਰ ਮੇਵੜਾ ਆਵਾ।
ਭੇਟ ਇਕੀਸ ਰੁਪੱਯਨ[†] ਕਹੈ।

[†]ਪਾ:-ਅਪਨੀ।

ਬਹੁਰ ਹੁਕਮ ਕੋ ਦੈਬੋ ਚਹੈ' ॥੭॥
ਸੁਨਤਿ ਸਿੱਖਨੀ ਭਈ ਪ੍ਰਸੰਨ।
ਕਹਤਿ ਭਈ 'ਮਾਨਹੁਂ ਨਿਜ[1] ਧੰਨ। [1]ਆਪ ਨੂੰ।
ਸਿਮਰਤਿ ਹੈਂ ਸਤਿਗੁਰ ਤੁਝ ਤਾਈਂ।
ਜਾਨ ਆਪਨੋ ਦਯਾ ਕਰਾਈ ॥੮॥
ਸੁਗਮ ਬਾਤ ਤੁਝ ਸੋਂ ਇਕ ਭਾਖੌਂ।
ਅਬਿ ਗਿਰਵੀ[1†] ਮੁਝ ਕੋ ਕਿਤ ਰਾਖੋ। [1]ਗਹਿਣੇ।

†ਇਸ ਸਮੇਂ ਇਕ ਦਸਤੂਰ ਸੀ ਕਿ ਜੇ ਕਿਸੇ ਪਾਸ ਗਹਿਣੇ ਰੱਖਣ ਨੂੰ ਕੁਛ ਨਾ ਹੋਵੇ ਤੇ ਉਧਾਰ ਲੈਣਾ ਹੋਵੇ ਤਾਂ ਕਦੇ ਆਪਣੀ ਇੱਜ਼ਤ, ਕਦੇ ਆਪਣਾ ਕੋਈ ਪਜਾਰਾ ਸੁਭਾਵ, ਕਦੇ ਆਪਣੀ ਸੇਵਾ ਗਹਿਣੇ ਰੱਖਦੇ ਸਨ, ਚੂੰਕਿ ਲੋਕਾਂ ਵਿਚ ਝੂਠ ਅੱਜ ਕਲ ਵਾਂਗੂੰ ਨਹੀਂ ਸੀ ਤੇ ਕਰਜ਼ੇ ਦੀ ਅਦਾਇਗੀ ਪੁੱਤਰ ਪੋਤਿਆਂ ਤੱਕ ਕਰਦੇ ਸਨ, ਇਹ ਰਿਵਾਜ ਕਾਫੀ ਕਾਮਯਾਬ ਸੀ। ਜਿਵੇਂ ਨਰਸੀ ਭਗਤ ਨੇ ਕਦੇ ਲੋੜ ਵੇਲੇ ਕਿਦਾਰਾ ਰਾਗ ਗਹਿਣੇ ਰਖਿਆ ਸੀ, ਤਿਵੇਂ ਮੰਞ ਦੀ ਵਹੁਟੀ ਨੇ ਰੁਪਏ ਹੁਧਾਰੇ ਲਏ ਨੌਕਰੀ ਬਦਲੇ ਰੁਪਏ ਦੇਣ ਵਾਲੇ ਦੇ ਘਰ ਜਾ ਕੇ ਰੋਟੀ ਪਾਣੀ ਦੀ ਸੇਵਾ ਕਰ ਆਉਣੀ, ਜਿੰਨੇ ਚਿਰ ਦਾ ਸੰਕੇਤ ਹੋ ਗਿਆ ਕਿ ਦਿੱਤੇ ਰੁਪਏ ਉਸ ਦੀ ਤਨਖਾਹ ਨਾਲ ਪੂਰੇ ਹੋ ਜਾਣਗੇ ਉੱਨਾਂ ਚਿਰ ਸੇਵਾ ਕਰ ਦੇਣੀ, ਜਿਵੇਂ ਅੱਜ ਕਲ ਬੀ ਕਈ ਕਮਾਮਾਂ ਦੇ ਨੌਕਰ ਤੇ ਮਜ਼ਦੂਰ ਪੇਸ਼ਗੀਆਂ ਲੈ ਕੇ ਕੰਮ ਕਰਦੇ ਹਨ ਤੇ ਪੇਸ਼ਗੀ ਲਈ ਰਕਮ ਤਨਖਾਹ ਵਿਚ ਮੁਜਰੇ ਦੇਂਦੇ ਹਨ।

ਟਹਿਲ ਕਰਹੁ ਤਿਸ ਕੀ ਚਿਤ ਲਾਇ।
ਚਹਿਯਤਿ ਧਨੁ ਤਹਿਂ ਤੇ ਲੈ ਆਇ' ॥੯॥
ਮੰਞ ਸੁਨਤਿ ਸੋਈ ਬਿਧਿ ਕੀਨਿ।
ਗਿਰਵੀ ਰਾਖ ਦਰਬ ਸੋ† ਲੀਨਿ। †ਪਾ:-ਕੋ।
ਦੀਨ ਮੇਵੜੇ ਕੋ ਹਰਖਾਇ।
ਲਯੋ ਹੁਕਮ ਨਾਮਾ ਸੁਖ ਪਾਇ ॥੧੦॥
ਪਢਜੋ ਸੁ 'ਗੁਰ ਨੇ ਨਿਕਟਿ ਹਕਾਰਾ।'
ਸਰਬ ਸੁਨਾਇ ਆਪਨੀ ਦਾਰਾ।
'ਮੈਂ ਗੁਰ ਕੀ ਸੇਵਾ ਹਿਤ ਜਾਵੌਂ।
ਪਾਸ ਰਹੌਂ ਸਭਿ ਰੀਤ ਰਿਝਾਵੌਂ ॥੧੧॥
ਹੋਹਿਂ ਕ੍ਰਿਪਾਲ ਨਿਹਾਲ ਕਰੈਹੈਂ।
ਤਬਿ ਮੈਂ ਤੁਝ ਸੋਂ ਮੇਲ ਬਨੈ ਹੈ[1]।' [1]ਭਾਵ ਫਿਰ ਮੈਂ ਤੈਨੂੰ ਆ ਮਿਲਾਂਗਾ।
ਯਹਿ ਮਸਲਤ ਕਰਿ ਬੇਚਜੋ ਘਾਸੁ।
ਭੋਜਨ ਆਨਜੋ ਅਪਨ ਅਵਾਸ ॥੧੨॥
ਕਰਜੋ ਮੇਵੜੇ ਤਬਹਿ ਅਹਾਰਾ।
ਅਚਜੋ, ਸੁਪਤਿ ਭਾ ਨਿਸਾ ਮਝਾਰਾ।
ਉਠਿ ਪ੍ਰਭਾਤਿ ਤਿਸ ਕੇ ਸੰਗ ਚਾਲਾ।
ਜਹਾਂ ਬਿਰਾਜਹਿ ਪ੍ਰਭੁ ਕ੍ਰਿਪਾਲਾ ॥੧੩॥
ਜਾਇ ਗੁਰੂ ਕੋ ਦਰਸੁ ਬਿਲੋਕਜੋ।

ਉਮਗਜੋ ਪ੍ਰੇਮ ਕੰਠ ਜਿਨ ਰੋਕਜੋ।
ਸਤਿਗੁਰ ਨਿਜ ਰੁਖ਼ ਨਹੀਂ ਜਨਾਇਵ।
ਔਰ ਸਾਥ ਕਹਿ ਸੇਵਾ ਲਾਇਵ ॥੧੪॥
ਦੇਗ ਹੇਤੁ ਸਮਧਾ[1] ਨਿਤਿ ਲਜਾਵੈ। [1]ਬਾਲਣ।
ਭਯੋ ਪ੍ਰਸੰਨ ਗੁਰੂ ਜਿਮ ਭਾਵੈ।
ਵਹਿਰ ਜਾਇ ਨਿਤ ਈਂਧਨ ਆਨੈ।
ਸ਼ੁਸ਼ਕ ਭਾਰ ਭਾਰੀ ਤਿਸ ਥਾਨੈ ॥੧੫॥
ਗੁਰ ਲੰਗਰ ਮਹਿਂ ਦੇਵਹਿ ਆਨਿ।
ਭੋਜਨ ਖਾਇ ਕਰਹਿ ਗੁਜ਼ਰਾਨ।
ਪ੍ਰੇਮ ਲਗਨ ਮਹਿਂ ਰਹੈ ਨਿਮਗਨ।
ਰਿਦੈ ਬਿਕਾਰ ਕਰੇ ਸਭਿ ਭਗਨ ॥੧੬॥
ਕੇਤਿਕ ਦਯੋਸ ਬਿਤੀਤੇ ਤਬੈ।
ਅੰਤਰਯਾਮੀ ਬੂਝਜੋ ਤਬੈ।
'ਮੰਵ ਸਿੱਖ ਇਸ ਥਲ ਜੋ ਆਵਾ।
ਕਜਾ ਸੋ ਕਰਹਿ, ਕਹਾਂ ਸੋ ਖਾਵਾ?' ॥੧੭॥
ਇਕ ਸਿਖ ਨੇ ਬਿਰਤੰਤੁ ਸੁਨਾਯੋ।
'ਜਬਿ ਕੋ ਇਹਾਂ ਸਿੱਖ ਸੋ ਆਯੋ।
ਈਂਧਨ ਕੋ ਸਕੇਲ ਬਹੁ ਲਜਾਵਹਿ।
ਲੰਗਰ ਤੇ ਭੋਜਨ ਕੋ ਖਾਵਹਿ' ॥੧੮॥
ਭਯੋ ਹੁਕਮ 'ਸੇਵਾ ਮਹਿਂ ਖਾਮੀ[1]। [1]ਕਚਿਆਈ ਹੈ।
ਕਰਤਿ ਬਿਗਾਰਨ ਅਪਨੋ ਕਾਮੀ[1]। [1]ਕੰਮ।
ਅਚਹਿ ਅਹਾਰ ਮਜੂਰੀ ਸਮ ਹੁਇ।
ਤੁਰਤ ਰਿਦੈ ਕੀ ਮਲ ਕੋ ਨਹਿਂ ਖੁਇ ॥੧੯॥
ਕਹੂੰ ਅਪਰ ਤੇ ਭੋਜਨ ਖਾਇ।
ਗੁਰ ਲੰਗਰ ਕੀ ਸੇਵ ਕਮਾਇ।
ਜਿਤੋ ਅਹਾਰ ਕਹੂੰ ਤੇ ਪਾਵਹਿ।
ਦੇਹਿ ਅਪਰ ਕੋ ਲਘੁ ਨਿਜ ਖਾਵਹਿ[1]' [1]ਹੋਰਨਾਂ ਨੂੰ ਦੇਕੇ ਥੋੜਾ ਆਪ ਖਾਵੇ।
॥੨੦॥
ਸਿੱਖ ਨੇ ਤਿਸੇ ਹਟਾਯਹੁ ਤੈਸੇ।
ਕਰਨ ਲਗਜੋ ਤਿਮਿ, ਕਹਿਂ ਗੁਰ ਜੈਸੇ।

ਸਿੱਖਜਨ ਤੇ ਜਾਚਹਿ ਅਰੁ ਖਾਇ।
ਸਭਿ ਦਿਨ ਲੰਗਰ ਸੇਵ ਕਮਾਇ ॥੨੧॥
ਅਲਪ ਅਹਾਰ ਖਾਇ, ਦੇ ਆਨ[1]। [1]ਬਾਕੀ ਦਾ ਹੋਰ ਨੂੰ ਦੇ ਦੇਵੇ।
ਮਨ ਅਪਨੇ ਦ੍ਰਿਢ ਨਿਸ਼ਚੈ ਠਾਨਿ।
ਭਯੋ ਸਰੀਰ ਸੁ ਦੁਰਬਲ ਛੀਨ[1]। [1]ਕਮਜ਼ੋਰ ਤੇ ਲਿੱਸਾ।
ਗੁਰ ਕੋ ਪ੍ਰੇਮ ਰਿਦੈ ਦ੍ਰਿਢ ਪੀਨ[1] ॥੨੨॥ [1]ਬਹੁਤ ਤਕੜਾ।
ਇਕ ਦਿਨ ਸਤਿਗੁਰ ਨਿਕਟਿ ਬੁਲਾਵਾ।
ਬਹੁ ਪ੍ਰਕਾਰ ਤੇ ਤਿਹ ਸਮਝਾਵਾ।
'ਤੈਂ ਅਪੁਨੀ ਸਭਿ ਵਸਤੁ ਗਵਾਈ।
ਮਹਿਖੀ ਧੇਨ ਲੁਟੀ ਸਮੁਦਾਈ ॥੨੩॥
ਸਰਬ ਸ਼ਰੀਕਨਿ ਨਿੰਦ ਉਚਾਰੀ।
-ਇਨ ਸਰਵਰ ਕੀ ਮਨਤ[1] ਬਿਸਾਰੀ। [1]ਮੰਨਤਾ, ਪੂਜਾ।
ਢਾਹੁ ਮੁਕਾਮ ਕਾਮ ਕਿਯ ਬੁਰੋ।
ਸੋ ਅਬਿ ਇਸ ਕੇ ਗਰ ਮਹਿਂ ਪਰੋ ॥੨੪॥
ਖੀਨ ਪਦਾਰਥ ਘਰ ਕੇ ਹੋਏ।
ਦੁਖ ਪਾਯੋ ਘਰ ਉਜਰ ਜੋਏ-।
ਜਾਇ ਉਪਾਇ ਕਰੋ ਅਬਿ ਕੋਈ†। †ਪਾ:-ਕੀਜੀਏ ਕੋਈ।
ਕੈ ਨਿਜ ਪੀਰ ਮਾਨੀਏ ਸੋਈ' ॥੨੫॥
ਸੁਨਿ ਕੈ ਹਾਥ ਜੋਰਿ ਤਬਿ ਕਹਯੋ[1]। [1]ਮੰਝ ਨੇ ਕਿਹਾ।
'ਸੱਤਜਨਾਮ ਧਨ ਮੈਂ ਸ਼ੁਭਿ ਲਹਯੋ।
ਹਾਕਮ ਲੇਇ ਨ ਚੋਰਯੋ[1] ਜਾਇ। [1]ਚੁਰਾਇਆ।
ਜਲ ਮਹਿਂ ਗਲੈ ਨ ਅਗਨਿ ਜਲਾਇ ॥੨੬॥
ਬੰਟੇ[1] ਬਹੁਤ ਨਿਖੁਟਹਿ ਨਾਂਹੀ। [1]ਵੰਡਿਆਂ।
ਕਰਹਿ ਸਹਾਇ ਮਰਣਿ ਦੁਖ ਮਾਂਹੀ।
ਸੋ ਮੈਂ ਨਿਸ ਦਿਨ ਰਿਦੈ ਸੰਭਾਰਯੋ।
ਪਛੁਤਾਵਹੁਂ, ਬਯ ਬਹੁਤ ਬਿਸਾਰਯੋ[1]' ॥੨੭॥ [1](ਮੈਂ) ਭੁਲਾਈ ਰੱਖਿਆ (ਨਾਮ) ਹੈ।
ਇਮੁ ਕਹਿ ਬੰਦਨ ਕਰਿ ਤਬਿ ਗਯੋ।
ਸੇਵਾ ਬਿਖੈ ਜਾਇ ਮਨ ਦਯੋ।
ਕਾਸ਼ਟ ਸ਼ੁਸ਼ਕ ਭਾਰ ਕੋ ਲਜਾਵੈ।

ਸਭਿ ਲੰਗਰ ਕੀ ਕਾਰ ਚਲਾਵੈ ॥੨੮॥
ਇਕ ਦਿਨ ਵਹਿਰ ਗਯੋ ਹਿਤ ਦਾਰ[1]।
ਬੀਨਿ ਬੀਨਿ ਕਰਿ ਬੰਧਯੋ ਭਾਰ।
ਨਹਿਂ ਪਹੁੰਚਯੋ ਉਠਵਾਵਨ ਵਾਰੋ।
ਘਟੀ ਚਾਰ ਵਧਿ ਲਗੀ ਅਵਾਰੋ[1] ॥੨੯॥
ਧਰਿ ਸਿਰ ਪਰ ਜਬਿ ਪੁਰਿ ਕੋ ਗਮਨਾ।
ਉਠੀ ਅੰਧੇਰੀ ਭੀਖਨ ਪਵਨਾ।
ਕੰਕਰ ਸਿਕਤਾ ਖੈਂਚਤਿ ਬਹਯੋ।
ਅੰਧਕਾਰ ਕਛੁ ਜਾਇ ਨ ਲਹਯੋ ॥੩੦॥
ਸਨਮੁਖ ਪੌਨ ਹਟਾਇ ਪਿਛਾਰੀ[1]।
ਭਾਰ ਸਮ੍ਹਾਰਤਿ ਗਮਹਿ ਅਗਾਰੀ[1]।
ਉਠੀ ਧੂਰ ਆਂਖਨ ਮਹਿਂ ਛਾਈ।
ਚਲਤਯੋ ਨਹਿਂ ਕੁਛ ਪਰਹਿ ਦਿਸਾਈ ॥੩੧॥
ਪਾਇ ਪੰਥ ਪਾਵਹਿ ਥਿਥਿ ਜਾਹਿ[1]†।
ਚਲਯੋ ਆਇ ਬਡ ਸੰਕਟ ਮਾਂਹਿ†।
ਹੁਤੋ ਕੂਪ ਥੋਰੋ ਜਹਿਂ ਪਾਨੀ।
ਭਯੋ ਤਿਮਰ ਕੁਛਿ ਪਰਹਿ ਨ ਜਾਨੀ ॥੩੨॥
ਗਿਰਯੋ ਮੰਞ ਤਿਸ ਕੇ ਬਿਚੁ ਜਾਇ।
ਸਿਰ ਪਰ ਸ਼ੁਸ਼ਕ ਕਾਠ ਸਮੁਦਾਇ।
ਭਾਰ ਸੰਭਾਰਯੋ ਸਿਰ ਪਰ ਰਖਯੋ।
-ਭੀਜ ਨ ਜਾਇ ਨੀਰ ਤੇ- ਲਖਯੋ ॥੩੩॥
-ਅਟਕਹਿ ਲੰਗਰ ਈਂਧਨ ਬਿਨਾਂ।
ਮੋ ਕਹੁ ਦੋਸ਼ ਹੋਇ ਹੈ ਘਨਾ-।
ਖਰੋ ਕੂਪ ਮਹਿਂ ਬਾਰਿ ਮਝਾਰ[1]।
ਸਿਮਰਹਿ -ਕਿਮ ਹੁਇ ਗੁਰੁਨਿ ਅਹਾਰ?- ॥੩੪॥
ਪ੍ਰੇਮ ਰੰਗ ਇਕ ਘੂਮਤਿ ਗੁਰ ਕੈ।
ਲੋਕ ਲਾਜ ਕੁਲ ਕਾਨ ਨਿਵਰਿ ਕੈ।

[1]ਲੱਕੜੀਆਂ ਵਾਸਤੇ।
[1]ਦੇਰੀ।
[1]ਸਾਹਮਣੀ ਹਵਾ ਪਿੱਛੋਂ ਨੂੰ ਧੱਕਾ ਮਾਰਦੀ ਹੈ।
[1]ਸੰਭਾਲ ਕੇ ਤੁਰਦਾ ਹੈ ਅੱਗੇ।
[1]ਰਸਤੇ ਵਿਚ ਪੈਰ ਧਰਦਾ ਹੈ ਤੇ ਉਹ ਥਿੜਕਦਾ ਜਾਂਦਾ ਹੈ।
†ਪਾ:-ਜਾਇ।
†ਪਾ:-ਪਾਇ।
[1]ਜਲ ਵਿਖੇ ਖੜਾ ਹੈ।

ਧਨੁ ਤ੍ਰਿਯ ਤਨੁਜਾ ਸੁਤ ਕੋ ਤਜਾਗ।
ਰਾਖਯੋ ਦ੍ਰਿੜ੍ਹ ਕਰਿ ਗੁਰ ਅਨੁਰਾਗ ॥੩੫॥
ਭੋਜਨ ਅਲਪ, ਅੰਗ ਦੁਰਲਭ ਹੈਂ।
ਗੁਰ ਪਗ ਪ੍ਰੇਮ ਧਰਜੋ ਬਡ ਬਲ ਹੈ[1]। [1]ਗੁਰੂ ਚਰਨਾਂ ਦਾ ਪ੍ਰੇਮ ਰੂਪ ਵੱਡਾ ਬਲ ਧਾਰਿਆ ਹੈ।
ਕਰੀ ਪ੍ਰੇਮ ਨੇ ਖੈਂਚ ਬਿਸਾਲ।
ਰਹਜੋ ਨ ਗਯੋ ਗੁਰੂ ਤਤਕਾਲ ॥੩੬॥
ਸੰਕਟ ਜਾਨਿ ਸਿੱਖ ਕਹੁ ਹੋਵਾ।
-ਕੂਪ ਬਾਰ ਸਿਰ ਭਾਰ ਖਰੋਵਾ।
ਬੀਤਹਿ ਇਸਹਿ ਜਾਮਨੀ ਸਾਰੀ।
ਖਰੋ ਰਹੈ ਨਹਿਂ ਭਾਰ ਉਤਾਰੀ- ॥੩੭॥
ਉਠੇ ਕ੍ਰਿਪਾਨਿਧਿ ਗਮਨੇ ਐਸੇ।
ਕੁੰਚਰ ਕੇ ਮੋਚਨ ਹਿਤ ਜੈਸੇ।
ਨੰਗੇ ਪਾਇ ਉਤਾਇਲ ਡਾਲਤਿ।
ਹਰਭਰਾਇ[1] ਨਹਿਂ ਵਸਤ੍ਰ ਸੰਭਾਲਤਿ ॥੩੮॥ [1]ਕਾਹਲੀ ਨਾਲ।
ਦਾਸ ਉਪਾਨੈ[1] ਲੈ ਕਰਿ ਧਾਏ। [1]ਜੋੜਾ।
ਕੇਤਿਕ ਧਾਇ ਮਿਲੇ ਸੰਗ ਆਏ।
'ਦਾਮਨਿ ਆਨਹੁ[1]' ਹੁਕਮ ਕਰੰਤੇ। [1]ਰੱਸੇ ਲਿਆਓ।
ਤਹਿਂ ਸਤਿਗੁਰ ਪਹੁੰਚੇ ਉਤਲੰਤੇ ॥੩੯॥
ਹੁਤੋ ਸਮੀਪ ਪਹੂੰਚੇ ਜਾਇ।
ਧਾਇ ਧਾਇ ਸਿਖ ਆਨਿ ਮਿਲਾਇ।
ਕੂਪ ਤੀਰ ਥਿਤ ਹੋਇ ਉਚਾਰਾ।
'ਕੌਨ ਅਹੈਂ ਤੂੰ ਕਸ਼ਟ ਮਝਾਰਾ? ॥੪੦॥
ਕਾਸ਼ਟ ਭਾਰੁ ਸੀਸ ਪਰ ਧਰਜੋ।
ਕਜੋਂ ਨਹਿਂ ਗੇਰਤਿ ਜਲ ਮਹਿਂ ਖਰਜੋ?'
ਕਹਜੋ 'ਮੰਞ ਹੈ ਮੇਰੋ ਨਾਮੁ।
ਸੇਵਕ ਸ਼੍ਰੀ ਸਤਿਗੁਰ ਕੇ ਧਾਮ' ॥੪੧॥
ਇਤਨੇ ਮਹਿਂ ਰੱਜੂ ਨਰ ਲਜਾਏ।
ਗੁਰ ਹਿਤ ਅਸੁਵਾਰੀ ਲੈ ਆਏ।
ਜ਼ੀਨ ਤੁਰੰਗ ਪਾਇ ਕਰਿ ਤੂਰਨ।
ਸਿਵਕਾ[1] ਲਜਾਏ ਜਹਿਂ ਗੁਰ ਪੂਰਨ [1]ਪਾਲਕੀ।

॥੪੨॥
ਦਾਮਨਿ ਕੂਪ ਬਿਖੈ ਲਟਕਾਈ।
ਕਹ੍ਯੋ ਕਿ 'ਗਹਿ ਆਵਹੁ ਉਪਰਾਈ[1]।' — [1]ਉੱਪਰ ਨੂੰ।
[1] 'ਪੂਰਬ ਭਾਰ ਨਿਕਾਸਨ ਕਰੋ। — [1]ਮੰਞ ਬੋਲਿਆ।
ਰਹੈਂ ਸ਼ੁਸ਼ਕ ਨਹਿਂ ਜੇ ਅਬਿ ਧਰੌਂ ॥੪੩॥
ਪੁਨ ਪੀਛੇ ਮੁਝ ਲੇਹੁ ਨਿਕਾਸਿ।
ਲੇ ਈਂਧਨ ਚਲਿਹੌਂ ਗੁਰ ਪਾਸ।'
ਰੱਜੂ ਸੰਗਿ ਬੰਧਿ ਕਰਿ ਭਾਰਾ।
ਖੈਂਚ ਵਹਿਰ ਕੋ ਨਰਨਿ ਨਿਕਾਰਾ ॥੪੪॥
ਪੀਛੇ ਤੇ ਦਾਮਨਿ ਗਹਿ ਹਾਥ।
ਨਿਕਸ੍ਯੋ ਤ੍ਯਾਗ ਕੂਪ, ਬਲ ਸਾਥ।
ਸ਼੍ਰੀ ਅਰਜਨ ਠਾਂਢੇ ਢਿਗ ਦੇਖਿ।
ਪਾਇਨ ਪਰ੍ਯੋ ਸੁ ਪ੍ਰੇਮ ਵਿਸ਼ੇਖ ॥੪੫॥
[੬]'ਇਹੁ ਕੁਛ ਨਈ ਨ ਰਾਵਰਿ ਬਾਤ।
ਸਿੱਖਨ ਕੇ ਸਹਾਇ ਦਿਨ ਰਾਤਿ।
ਗਜ ਕੌ ਕਸ਼ਟ ਭਯੋ ਜਬ ਭਾਰੀ।
ਕੁਸਮ ਅਰਪ ਕਰਿ ਕਰੀ ਗੁਹਾਰੀ[1] ॥੪੬॥ — [1]ਪੁਕਾਰ।
ਲਛਮੀ ਚਰਨਪਾਦਕਾ[1] ਛੋਰਿ। — [1]ਲਛਮੀ ਤੇ ਪਉਏ।
ਤਜਿ ਖਗਪਤਿ[1] ਧਾਏ ਗਜ ਓਰ। — [1]ਗਰੁੜ।
ਲੀਨ ਬਚਾਇ ਡੂਬ ਤੇ ਜਲ ਤੇ।
ਬਿਰਦ ਸੰਭਾਰਿ[1] ਸਹਾਇਕ ਬਲ ਤੇ ॥੪੭॥ — [1]ਭਾਵ, ਇਹ ਗੱਲ ਯਾਦ ਕਰਕੇ ਕਿ ਤੁਹਾਡਾ ਬਿਰਦ ਭਗਤ ਵਛਲ ਹੈ।
ਨਹਿਂ ਸੇਵਕ ਦੁਖ ਸਕਹੁ ਸਹਾਰੀ।
ਸ਼ਕਤਿਹੀਨ ਹ੍ਵੈ ਸ਼ਰਨਿ ਤੁਮਾਰੀ।
ਲਾਜ ਦ੍ਰੋਪਤੀ ਕੀ ਰਖਿ ਲੀਨਸਿ।
ਅੰਬਰੀਕ ਕੋ ਨਿਰਭੈ ਦੀਨਸਿ ॥੪੮॥
ਗੁਨ ਰਾਵਰ ਕੇ ਕੌਨ ਗਿਨਾਵੈ।
ਜਿਨ ਕੌ ਸ਼ੇਸ਼ ਸਾਰਦਾ ਗਾਵੈਂ।'
[1] 'ਮਾਂਗ ਮਾਂਗ ਭੋ ਮੰਞ ! ਸੁਜਾਨਾ ! — [1]ਗੁਰੂ ਜੀ ਦਾ ਵਚਨ
ਹਮ ਪ੍ਰਸੰਨ ਲਿਹੁ ਬਾਂਛਤਿ ਦਾਨਾ ॥੪੯॥
ਘਾਲ ਪਰੀ ਸਭਿ ਤੇਰੀ ਥਾਇਂ।

ਜਗਤ ਕਲੇਸ਼ ਛੁਟੇ ਸਮੁਦਾਇ।'
ਬੋਲਜੋ ਮੰਵ ਕਰੀ ਅਰਦਾਸ।
'ਇਹੀ ਮਾਂਗਹੌਂ ਰਾਵਰਿ ਪਾਸਿ ॥੫੦॥
ਸਭਿ ਤੈ ਰਹੌਂ ਅਜਾਚੀ[1] ਜੈਸੇ। — [1]ਬੇਮੁਹਤਾਜ ਰਹਾਂ।
ਸੱਤਜਨਾਮ ਬਿਨੁ ਚਹੌਂ ਨ ਕੈਸੇ।
ਤੁਮਰੇ ਪਦ ਅਰਬਿੰਦ ਮਨਿੰਦ।
ਮਮ ਮਾਨਸ ਮਹਿਂ ਦਿਪਹੁ ਮੁਕੰਦ' ॥੫੧॥
ਸ਼੍ਰੀ ਅਰਜਨ ਸੁਨਿ ਪੁਨਹਿ ਬਖਾਨਾ।
'ਅਪਰ ਮਾਂਗਿ ਭੋ ਸਿੱਖ ਮਹਾਂਨਾ!'
[1] 'ਗੁਰ ਜੀ ਦਾਸਨ ਪਰ ਅਸ ਭੀਰ[2]। — [1]ਮੰਵ ਬੋਲਿਆ। [2]ਐਸੀ ਕਠਨਤਾ।
ਸਭਿ[†] ਨ ਸਕਹਿਂ ਸਹਿ ਹੋਇਂ ਅਧੀਰ[1]' ॥੫੨॥ — [1]ਅਧੀਰਜ ਹੋ ਜਾਣਗੇ। ਇਹ ਮੰਵ ਨੇ ਸਿੱਖਾਂ ਵਾਸਤੇ ਅਰਦਾਸ ਕੀਤੀ ਹੈ। [†]ਪਾ:-ਸਹਿ।
[1] 'ਸੁਨਹੁ ਮੰਵ! ਕੰਚਨ ਮਲ ਮਿਲਿਯੋ। — [1]ਗੁਰੂ ਜੀ ਨੇ ਕਿਹਾ।
ਘਟਹਿ[1] ਸੁ ਜਯੋਂ ਜਯੋਂ ਅਗਨੀ ਢਲਿਯੋ। — [1]ਉਹ ਭਾਵ ਮੈਲ।
ਤਾਉਂ ਕਸੌਟੀ ਤੇ ਸੁਧਿ ਹੋਇ।
ਕੋਸ਼ ਬਿਖੈ ਲੇ ਪੱਯਤਿ ਸੋਇ ॥੫੩॥
ਜੋ ਸਤਿਗੁਰ ਕੇ ਸਿੱਖ ਉਦਾਰੇ।
ਮੋਖ ਕੋਸ਼ ਤੇ ਉਚਿਤ ਸੁਧਾਰੇ[1]। — [1]ਮੁਕਤ ਰੂਪੀ ਖਜ਼ਾਨੇ ਦੇ ਯੋਗ ਹੋਣ ਲਈ ਸੁਧਾਰੀਦੇ ਹਨ।
ਕਰਿਯਤਿ ਹੈਂ ਸੋ ਅਪਨ ਸਰੂਪ।
ਜਿਸ ਮੇਂ ਪੱਯਤਿ ਅਨੰਦ ਅਨੂਪ ॥੫੪॥
ਇਹੁ ਭੀ ਦਯੋ ਔਰ ਲਿਹੁ ਜਾਚੇ।'
ਸੁਨਤਿ ਮੰਵ ਕਹਿ 'ਸ਼੍ਰੀ ਗੁਰ ਸਾਚੇ!
ਅਪਨੋ ਸਿਦਕ ਦਾਨ ਦਿਹੁ ਸੋਇ।
ਸਦਾ ਅਜਾਚੀ ਬ੍ਰਿਤਿ ਅਬਿ ਹੋਇ' ॥੫੫॥
ਇਮੁ ਕਹਿ ਚਰਨ ਬੰਦਨਾ ਠਾਨੀ।
ਪ੍ਰੇਮ ਬਿਖੈ ਮਤਿ ਬਹੁ ਮਸਤਾਨੀ।
ਸੁਨਿ ਸ਼੍ਰੀ ਅਰਜਨੁ ਜੀ ਤਿਸ ਕਾਲਾ।
ਸਿਖ ਕੀ ਮਹਿਮਾ ਕੀਨ ਬਿਸਾਲਾ ॥੫੬॥

ਸ੍ਰੀ ਮੁਖਵਾਕ ॥
ਮੰਵ ਪਿਆਰਾ ਗੁਰੂ ਨੂੰ ਗੁਰੁ ਮੰਵ ਪਿਆਰਾ ॥

ਮੰਞ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ[†] ॥੧॥

[†]ਇਹ ਗੁਰੂ ਜੀ ਦੇ ਵਰ ਵਾਕ ਜਗਤ ਪ੍ਰਸਿੱਧ ਹਨ।

ਚੌਪਈ:

ਅੰਗ ਸੰਗਿ ਕਰਿ ਪ੍ਰੇਮ ਲਗਾਯਹੁ।
ਆਤਮ ਗਜਾਨ ਤੁਰਤ ਹੀ ਪਾਯਹੁ।
ਕਹਜੋ 'ਮੰਞ ! ਤੂੰ ਅਬਿ ਗ੍ਰਿਹ ਜਾਇ।
ਹੇਤ ਗੁਰੂ ਕੇ ਦੇਗ ਚਲਾਇ ॥੫੭॥
ਨੌ ਨਿਧਿ ਸਿੱਧਿ ਅਠ ਰਹਿ ਪਾਈ।
ਕਰਹੁ ਸਮਾਜ ਜਿਤਿਕ ਮਨ ਭਾਈ।'
ਇਮੁ ਕਹਿ ਚਢਿ ਡੇਰਨ ਕਹੁ ਆਏ।
ਸਭਿ ਮਹਿਂ ਸੁਜਸੁ ਭਯੋ ਬਿਦਤਾਏ
॥੫੮॥
ਮੰਞ ਗਯੋ ਗ੍ਰਿਹ ਸਭਿ ਕੁਛ ਪਾਯੋ।
ਇਸਤ੍ਰੀ ਪੁਤ੍ਰ ਸੁਤਾ ਗੁਨ ਗਾਯੋ।
ਮਣ ਅਨੇਕ ਹੀ ਅੰਨ ਪਕਾਵੈ।
ਗੁਰੂ ਅਰਥ ਅਰਥੀਨ ਅਚਾਵੈ[1] ॥੫੯॥ [1]ਲੋੜਵੰਦਾਂ ਨੂੰ ਛਕਾਵੇ।
ਸਰਬ ਪ੍ਰਵਾਰ ਸੰਗ ਸੁਖ ਪਾਇ।
ਭਯੋ ਮੁਕਤਿ ਗੁਰ ਕੇ ਗੁਨ ਗਾਇ।
ਸਹਜੋ ਕਸੌਟੀ ਉਤਰਜੋ ਪੂਰਾ।
ਅੰਤਿ ਪਾਇ ਉੱਤਮੁ ਪਦ ਰੂਰਾ ॥੬੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਭਾਈ ਮੰਞ' ਪ੍ਰਸੰਗ ਬਰਨਨੰ ਨਾਮ ਚੱਤ੍ਵਾਰਿੰਸਤੀ ਅੰਸੂ ॥੪੪॥

## ੪੫. [ਭਾਈ ਬਹੋੜਾ]

੪੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੪੬

ਦੋਹਰਾ:
ਸ਼੍ਰੀ ਅੰਮ੍ਰਿਤਸਰ ਕੋ ਰਚਿਤ, ਗਮਨੇ ਗੋਇੰਦਵਾਲ।
ਖਾਸੇ[1] ਪਰ ਸ਼੍ਰੀ ਪ੍ਰਭੁ ਚਢੇ, ਸੰਗਤਿ ਸੰਗ ਬਿਸਾਲ ॥੧॥ [1]ਪਾਲਕੀ।
ਚੌਪਈ:
ਦੇਸ਼ ਬਿਦੇਸ਼ਨਿ ਸੰਗਤਿ ਆਵੈ।
ਦਰਸ਼ਨ ਕਰਿ ਮਨ ਬਾਂਛਤ ਪਾਵੈ।
ਆਨਹਿ ਅਨਿਕ ਪ੍ਰਕਾਰ ਅਕੋਰ।
ਧਰਿ ਕਰਿ ਬੰਦਤਿ ਹੈਂ ਕਰ ਜੋਰ ॥੨॥
ਜਾਮ ਜਾਮਨੀ ਤੇ ਗੁਰ ਜਾਗੈਂ।
ਸੌਚਾਚਾਰ[1] ਕਰਨਿ ਅਨੁਰਾਗੈਂ। [1]ਇਸ਼ਨਾਨ ਪਾਣੀ।
ਸੀਤਲ ਜਲ ਤੇ ਕਰਹਿਂ ਸ਼ਨਾਨ।
ਲਾਇਂ ਸਮਾਧਿ ਧਰਹਿਂ ਉਰ ਧਯਾਨ ॥੩॥
ਨਿਜ ਸਰੂਪ ਮਹਿਂ ਥਿਰਤਾ ਗਹੈਂ।
ਪੁੰਨ ਪਾਪ ਜਹਿਂ ਲਿਪਤ ਨ ਅਹੈਂ।
ਚੇਤਨ ਸੁੱਧ ਅਖੰਡ ਅਨੰਦ।
ਇਕ ਰਸ ਆਤਮ ਸਦਾ ਮੁਕੰਦ ॥੪॥
ਆਸਾ ਵਾਰ ਰਬਾਬੀ ਗਾਵਹਿ।
ਸੰਗਤਿ ਸੁਨਹਿ ਕਲੂਖ ਨਸਾਵਹਿ।
ਅਨਿਕ ਭਾਂਤ ਕੇ ਸੁੰਦਰ ਰਾਗ।
ਮਿਲਿ ਬੈਠਤਿ ਸਿਖ ਜਿਨ ਬਡਭਾਗ ॥੫॥
ਪ੍ਰਭੁ ਸੋਂ ਰਾਗ[1], ਵਿਸ਼ਯ ਵੈਰਾਗ[2]। [1]ਪ੍ਰਭੂ ਨਾਲ ਪ੍ਰੇਮ। [2]ਵਿਸ਼ਿਆਂ ਤੋਂ ਵਿਰਾਗ।
ਉਪਜਹਿ ਚਿਤ ਮਹਿਂ ਭਗਤੀ ਲਾਗ[1]। [1]ਭਗਤੀ ਦੀ ਲਗਨ।
ਅੰਮ੍ਰਿਤ ਕੇ ਸਮ ਅੰਮ੍ਰਿਤ ਕਾਲ[1]। [1]ਅੰਮ੍ਰਿਤ ਵੇਲਾ।
ਸੁਨਿ ਸੁਨਿ ਗੁਰ ਕੇ ਸ਼ਬਦ ਨਿਹਾਲ ॥੬॥
ਭੋਰ ਹੋਤਿ ਸ਼੍ਰੀ ਅਰਜਨ ਨਾਥ।
ਕੁੰਕਮ ਚੰਦਨ ਤਿਲਕ[†] ਸੁ ਮਾਥ। [†]ਇਹ ਤਿਲਕ ਕੋਈ ਸੰਪ੍ਰਦਾਈ ਚਿੰਨ੍ਹ ਹੋਣ ਲਈ ਨਹੀਂ ਸੀ, ਪਰੰਤੂ ਜਿਵੇਂ ਇਕ ਉਦਾਸੀ ਵਿਚ ਆਦਿ ਗੁਰੂ ਜੀ ਨੇ

ਤਿਲਕ ਧਾਰਿਆ ਸੀ ਤਿਵੇਂ ਇਹੋ ਜਿਹੇ ਕੌਤਕ ਆਪਣੀ ਮੌਜ ਦੇ ਸਨ।

ਸੂਖਮ ਸੇਤ ਵਸਤ੍ਰ ਤਨੁ ਧਰੈਂ।
ਬੈਠਿ ਵਹਿਰ ਸਿੱਖਨਿ ਅਘ ਹਰੈਂ ॥੭॥
ਜਥਾ ਉਦੈ ਹੁਇ ਰਵਿ ਭਗਵਾਨ[1]। — [1]ਸੂਰਜ ਦੇਉਤਾ।
ਕਰਹਿਂ ਪੁਨੀਤ ਸਬੋਧ[1] ਜਹਾਨ। — [1]ਸਾਵਧਾਨ।
ਤਥਾ ਗੁਰੂ ਅਰਜਨ ਹੁਇ ਜਾਹਰਿ[1†]। — [1]ਪ੍ਰਸਿੱਧ। †ਕਿਤੇ ਦੋਹੀਂ ਥਾਈਂ ਪਾਠ-ਬਾਹਰਿ-ਹੈ। ਕਿਤੇ ਪਹਿਲੀ ਪੰਕਤੀ ਵਿਚ-ਬਾਹਰਿ-ਤੇ ਦੂਸਰੀ ਵਿਚ-ਜਾਹਰਿ-ਹੈ।
ਦਰਸ਼ਨ ਸ਼ਾਂਤਿ ਦਿਖਾਵਹਿਂ ਬਾਹਰਿ[+] ॥੮॥
ਗਜਾਨ ਸ਼ਬਦ ਕੋ ਮਹਿਦ ਪ੍ਰਕਾਸ਼ੈ[1]। — [1]ਨਾਮ ਦੇ ਗਿਆਨ ਨੂੰ ਬਹੁਤ ਪ੍ਰਗਟ ਕਰਦੇ ਹਨ।
ਪਿਖਿ ਪੰਕਜ ਗਨ ਦਾਸ ਬਿਗਾਸੈਂ।
ਕਪਟ ਪਾਪ ਤਮ ਦੂਰ ਬਿਲਾਇ[1]। — [1]ਕਪਟ ਤੇ ਪਾਪ (ਸੂਰਜ ਤੋਂ) ਹਨੇਰੇ ਵਾਂਗੂ ਦੂਰ ਹੁੰਦੇ ਹਨ।
ਸੰਤ ਮਧੁਪ ਅਤਿਸ਼ੈ ਹਰਖਾਇ ॥੯॥
ਜਾਮ ਦਿਵਸੁ ਲਗ ਦੇ ਉਪਦੇਸ਼ੁ।
ਨਿਜ ਸੇਵਕ ਕੇ ਕਟਹਿਂ ਕਲੇਸ਼।
ਬਹੁਰੋ ਦੇਗ ਤਜਾਰ ਹੁਇ ਜਾਵਹਿ।
ਸੂਪਕਾਰ ਤਬਿ ਆਨਿ ਜਨਾਵਹਿਂ ॥੧੦॥
ਲੇ ਸੰਗਤਿ ਸਗਰੀ ਕੋ ਸੰਗ।
ਬੈਠਹਿਂ ਪੰਗਤਿ ਲਾਇ ਅਭੰਗ[1]। — [1]ਬੀੜਵੀਂ। ਨਾਲੋ ਨਾਲ ਬੱਝਵੀਂ।
ਅੰਮ੍ਰਿਤ ਭੋਜਨ ਸਭਿਨਿ ਭੁਗਾਵੈਂ।
ਉਠਹਿਂ ਪ੍ਰਭੁ, ਜਬਿ ਸਭਿ ਤ੍ਰਿਪਤਾਵੈਂ ॥੧੧॥
ਲੇਟਹਿਂ ਪੁਨ ਪ੍ਰਯੰਕ ਪਰ ਜਾਇ।
ਕਿਤਿਕ ਸਮੈ ਸੁਪਤਹਿਂ ਸੁਖ ਪਾਇ।
ਢਰੇ ਦਿਵਸੁ ਜਬਿ ਉਠਿਬੋ ਕਰੈਂ।
ਸਨੈ ਸਨੈ ਪੁਨ ਸੁਚਿਤਾ ਧਰੈਂ ॥੧੨॥
ਕਿਤਿਕ ਘਟੀ ਤਬਿ ਕਥਾ ਸੁਨੰਤੇ।
ਭਗਤਿ ਸੁ ਬ੍ਰਹਮ ਗਜਾਨ ਨਿਰਣੰਤੇ[1]। — [1]ਨਿਰਨਾ ਕਰਦੇ।
ਪੁਨ ਕਿਰਤਨ ਕੌ ਵੇਲਾ ਹੋਇ।
ਧਰੇ ਪ੍ਰੇਮ ਸੁਨਿਤੇ ਸਭਿ ਕੋਇ ॥੧੩॥
ਸਤਿ ਸੰਗਤਿ ਕਰਿਤੇ ਬਹੁਕਾਲ।

ਮੇਟਹਿਂ ਦਾਸਨ ਕੇ ਜਮੁ ਜਾਲ[1]।
[1]ਜਮ ਦੇ ਜਾਲ।

ਜਾਮ ਜਾਮਨੀ ਉਠਿ ਉਪਦੇਸ਼ਹਿਂ[1]।
[1]ਪਹਿਰ ਰਾਤ (ਗਈ) ਉਪਦੇਸ਼ ਆਦਿ ਕਰਕੇ ਉਠਦੇ ਸਨ। ਉਹੀ ਰਿਵਾਜ ਹੁਣ ਤਕ ਹੈ ਕਿ ਸ਼੍ਰੀ ਹਰਿਮੰਦਰ ਵਿਚ ਪਹਿਰ ਰਾਤ ਗਈ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤੁਕ ਲੈ ਕੇ ਭਾਵ ਉਪਦੇਸ਼ ਸੁਣਕੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਸਵਾਰਾ ਹੁੰਦਾ ਹੈ।

ਸਿੱਖਨ ਬਖਸ਼ਸ਼ਿ ਹੋਤਿ ਵਿਸ਼ੇਸ਼ਹਿਂ ॥੧੪॥
ਰਿੱਧਿ ਸਿੱਧਿ ਨੌ ਨਿੱਧਿ ਖਰੀ ਹੈਂ।
ਦੇਤਿ ਸੁ ਜਿਸ ਪਰ ਕ੍ਰਿਪਾ ਕਰੀ ਹੈ।
ਭਗਤਿ ਪ੍ਰੇਮ ਕੈ[1]† ਆਤਮ ਗਜ਼ਾਨ।
[1]ਅਥਵਾ। †ਪਾ:-ਕੀ

ਪਾਵਹਿਂ, ਅਪੁਨੇ ਬੰਧਨ ਹਾਨ[1] ॥੧੫॥
[1]ਨਾਸ਼ ਕਰਦੇ ਹਨ।

ਨਾਮ ਬਹੋੜਾ ਜਾਤਿ ਸੁਨਾਰ।
ਆਨਿ ਪਹੂਚਜੋ ਗੁਰੁ ਦਰਬਾਰ।
ਪ੍ਰੇਮ ਸਾਥਿ ਦਰਸ਼ਨ ਕੋ ਕੀਨਾ।
ਮਸਤਕ ਪਗ ਪੰਕਜ ਧਰਿ ਦੀਨਾ ॥੧੬॥
ਖਰੋ ਰਹਜੋ ਦੇਖਤਿ ਚਿਰਕਾਲ।
ਕ੍ਰਿਪਾਧਾਰਿ ਬੂਝਜੋ ਸੁ ਕ੍ਰਿਪਾਲ।
'ਅਹੋ ਬਹੋੜਾ ਸਾਚੀ ਕਹੀਅਹਿ।
ਨਹੀਂ ਦੁਰਾਵਨ ਕੋ ਚਿਤ ਚਹੀਅਹਿ ॥੧੭॥
ਕਾਲ ਬਿਤਾਵਹੁ ਕੌਨ ਪ੍ਰਕਾਰ?
ਕੌਨ ਕ੍ਰਿੱਤ† ਕਰਿ ਕਰਹੁ ਅਹਾਰ?'
†ਪਾ:-ਕਿਰਤਿ।

ਜਬਿ ਸ਼੍ਰੀ ਅਰਜਨੁ ਬੂਝੀ ਬਾਤ।
ਸੁਕਚਤਿ ਭਾਖਤਿ ਕੰਪਤ ਗਾਤ[1] ॥੧੮॥
[1]ਸਰੀਰ ਕੰਬਦਿਆਂ ਬੋਲਿਆ।

ਹਾਥ ਜੋਰਿ ਅਰਦਾਸ ਬਖਾਨੀ।
'ਸ਼੍ਰੀ ਸਤਿਗੁਰ ਸਭਿ ਘਟ ਕੇ ਜਾਨੀ[1]।
[1]ਜਾਣਨਹਾਰ।

ਕਿਰਤਿ ਸੁਨਾਰੋ ਕੀ ਮੈਂ ਕਰਿਹੌਂ।
ਕਾਲ ਬਿਤਾਵੌਂ ਉਦਰ ਸੁ ਭਰਿਹੌਂ' ॥੧੯॥
ਸੁਨਿ ਗੁਰ ਕਹਜੋ 'ਕਿਰਤਿ ਕਰਿ ਕੋਈ।
ਧਰਮ ਸਮੇਤਿ ਨ੍ਰਿਬਾਹਹਿ ਸੋਈ।
ਕਪਟ ਬਿਹੀਨ ਜੀਵਕਾ ਕਰੈ।
ਪਰ ਕੀ ਵਸਤੁ ਛੁਪਾਇ ਨ ਧਰੈ ॥੨੦॥

ਤਿਸ ਮਹਿਂ ਬਾਂਟ ਪ੍ਰਭੂ ਹਿਤ, ਖਾਵੈ।
ਤਿਸਿ ਕੋ ਉਰ ਨਿਰਮਲ ਹੁਇ ਜਾਵੈ।'
ਬਿਨਤੀ ਜੁਗਤਿ ਬਹੋੜੇ ਕਹ੍ਯੋ।
ਕੰਪਤਿ ਲੋਚਨ ਤੇ ਜਲ ਬਹ੍ਯੋ ॥੨੧॥
'ਹੇ ਸਤਿਗੁਰ ! ਮੈਂ ਮਹਾਂ ਅਧਰਮੀ।
ਪਾਪ ਕਿਰਤਿ ਨਿਤ ਕਰੌਂ ਕੁਕਰਮੀ।
ਮਾਤ ਪਿਤਾਦਿ ਘਰਾਵਹਿਂ ਘਾਟ।
ਚੌਥੇ ਭਾਗ ਲੇਉਂ ਮੈਂ ਕਾਟਿ[1] ॥੨੨॥

[1]ਜੇ ਮਾਂ ਪਿਉ ਬੀ ਮੈਥੋਂ ਕਿਸੇ ਗਹਿਣੇ ਦੀ ਘਾੜ ਘੜਾਉਣ ਤਦ ਬੀ ਮੈਂ ਵਿਚੋਂ ਚੌਥਾ ਹਿੱਸਾ ਟੁਕ ਲੈਂਦਾ ਹਾਂ।

ਅਵਰ ਨਰਨਿ ਕੀ ਗਿਨਤੀ ਕੋਹੈ[1]।
ਜੋ ਬਨ ਜਾਇ ਸੁ ਲੇਉਂ ਤਿਤੌਂ ਹੈ।
ਧਰਮ ਅਧਰਮ ਨ ਜਾਨਉਂ ਕੋਈ।
ਪਿਤਾ ਪਿਤਾਮਾ ਕੀ ਕ੍ਰਿਤਿ ਸੋਈ ॥੨੩॥
ਮਹਾਂ ਪਤਿਤ ਮੈਂ ਆਯਹੁ ਸ਼ਰਨੀ।
ਰਹ੍ਯੋ ਨ ਗਯੋ ਕ੍ਰਿੱਤਿ ਨਿਜ ਬਰਨੀ।
ਕੂਰ ਹਜ਼ੂਰ ਨਹੀਂ ਮੈਂ ਕਹ੍ਯੋ।
ਇਹੁ ਪ੍ਰਤਾਪ ਰਾਵਰ ਕੋ ਲਹ੍ਯੋ ॥੨੪॥
ਨਾਮੁ ਗਰੀਬ ਨਿਵਾਜ ਤੁਮਾਰਾ।
ਪਤਿਤ ਉਧਾਰਣ ਬਿਰਦ ਉਦਾਰਾ।'
ਜਬਹੁ ਬਹੋੜੇ ਸਾਚੀ ਕਹੀ।
ਸ੍ਰੀ ਅਰਜਨ ਜੀ ਸਭਿ ਉਰ ਲਹੀ ॥੨੫॥
ਕ੍ਰਿਪਾ ਕਰੀ ਉਪਦੇਸ਼ ਬਤਾਵਾ।
'ਕਹਾਂ ਕੂਰ ਮਹਿ ਤੂ ਲਪਟਾਵਾ।
ਕਰਿ ਕਰਿ ਅਘ ਕੋ ਸੰਚਹਿਂ ਬ੍ਰਿੰਧ।
ਅੰਤ ਕਾਲ ਜਮੁ ਫਾਸਿ ਬਿਲੰਦ ॥੨੬॥
ਕੋਟਿ ਜਨਮੁ ਦੁਖ ਸਹੈਂ ਘਨੇਰੇ।
ਕੌਨ ਸਹਾਇ ਹੋਇ ਤਿਸ ਬੇਰੇ।
ਆਪਰ ਤਜਾਗ ਕਰਿ ਜਾਵਹਿਂ, ਭੋਰੇ[1] !
ਕਰੇ ਕਰਮ ਹੋਵਹਿਂ ਸੰਗਿ ਤੋਰੇ[1] ॥੨੭॥
ਸੋ ਫਲ ਦਏ ਬਿਨਾਂ ਨ ਬਿਨਾਸਹਿਂ।
ਕਰੇ ਕੁਕਰਮ ਤੋਹਿ ਕੋ ਗ੍ਰਾਸਹਿਂ[1]।
ਰਹੈਂ ਇਕਾਂਕੀ ਸੰਕਟ ਪਾਵੈਂ[1]।

[1]ਭਾਵ, ਹੋਰ ਗਾਹਕਾਂ ਦੀ ਤਾਂ ਗਿਣਤੀ ਹੀ ਕੀਹ ਹੈ।

[1]ਹੇ ਭੋਲੇ !

[1]ਕੀਤੇ ਕਰਮ ਤੇਰੇ ਨਾਲ ਹੋਣਗੇ।

[1]ਤੇਰੇ ਕੀਤੇ ਖੋਟੇ ਕਰਮ ਤੈਨੂੰ ਹੀ ਫੜਨਗੇ।

[1]ਭਾਵ ਪਾਪੀ ਦੀ ਰੂਹ ਦਾ ਮਰਕੇ ਇਕੱਲਿਆਂ ਰਹਿਣਾ ਭਾਰੀ ਸਜ਼ਾ ਹੈ।

ਪਛੁਤਾਵਹਿਂ ਸਿਰ ਧੁਨ ਬਿਲਪਾਵਹਿਂ[1] ॥੨੮॥
ਯਾਂ ਤੇ ਸੱਤਜਨਾਮ ਕਰਤਾਰੁ।
ਸਿਮਰਹੁ ਨਿਸ ਦਿਨ ਹੋਇ ਉਧਾਰ।
ਤਜਾਗਹੁ ਜਗ ਜੰਜਾਰ ਸੁ ਗ੍ਰਸਯੋ।
ਜਿਮੁ ਝਖ ਤੋਰਹਿ ਜਾਰ ਜੁ ਫਸਯੋ[1] ॥੨੯॥
ਸੁਖਕਾਰੀ ਹਰਿ ਨਾਮ ਸੰਭਾਰਹੁ।
ਕਰਨਿ ਕੁਕਰਮ ਬ੍ਰਿਤੀ ਹਟਕਾਰਹੁ।
ਸਤਿਸੰਗਤਿ ਮਹਿਂ ਬੈਸ ਗੁਜ਼ਾਰਹੁ।
ਧਰਮ ਜੀਵਕਾ[1] ਮਹਿਂ ਚਿਤ ਧਾਰਹੁ' ॥੩੦॥
ਸੁਨਿ ਸਤਿਗੁਰ ਕੇ ਬਾਕ ਰਸੀਲੇ।
ਬ੍ਰਿੰਦ ਬਿਕਾਰਨ ਪਰਮ ਕਟੀਲੇ[1]।
ਭਾਗ ਬਡੇ ਮਸਤਕ ਜਿਸ ਜਾਗੇ।
ਤੀਖਨ ਤੀਰ ਸਮਾਨ ਸੁ ਲਾਗੇ ॥੩੧॥
ਗਦਗਦ ਭਾ ਸੁਧਿ ਸਰਬ ਬਿਸਾਰੀ।
ਪ੍ਰੇਮ ਮਹਾਂ ਅੱਸ਼੍ਰੁਨਿ ਕੋ ਡਾਰੀ।
ਪ੍ਰਥਮ ਕੁਕਰਮਨ ਕੋ ਪਛੁਤਾਵਤਿ।
ਗੁਰ ਕੋ ਬਚਨ ਰਿਦੈ ਪੁਨ ਭਾਵਤਿ ॥੩੨॥
ਲਗਯੋ ਸੇਵ ਕਰਿਬੇ ਸਤਿਗੁਰ ਕੀ।
ਬਧਯੋ ਪ੍ਰੇਮ ਸ਼ਰਧਾ ਧਰਿ ਉਰ ਕੀ।
ਕਿਤਿਕ ਦਿਵਸ ਮਹਿਂ ਤਿਸ ਕੋ ਹੇਰਾ।
ਕਰਯੋ ਨਿਕੰਦਨ ਮੋਹ ਬਡੇਰਾ ॥੩੩॥
ਕ੍ਰਿਪਾ ਦ੍ਰਿਸ਼ਟਿ ਕਰਿ ਬਖਸ਼ਯੋ ਨਾਮੁ।
ਜਿਸ ਤੇ ਭਏ ਸੰਪੂਰਣ ਕਾਮੁ।
ਸਤਿਗੁਰੁ ਸ਼ਬਦ ਪ੍ਰੇਮ ਮੈਂ ਪਾਗਾ।
ਜਨਮ ਜਨਮ ਕੋ ਸੋਯੋ ਜਾਗਾ ॥੩੪॥
ਭਯੋ ਬਹੋੜਾ ਬਹੁਤ ਨਿਹਾਲ।
ਨਿਕਟਿ ਬੁਲਾਯੋ ਗੁਰੂ ਕ੍ਰਿਪਾਲ।
ਕਹਯੋ 'ਅਬਹਿ ਤੂੰ ਗ੍ਰਿਹ ਕੋ ਜਾਵਹੁ।

[1]ਰੋਵੇਂਗਾ।
[1]ਜਿਵੇਂ ਜਾਲ ਵਿਚ ਫਸਿਆ ਮੱਛ ਜਾਲ ਨੂੰ ਤੋੜ ਸੱਟੇ।
[1]ਧਰਮ ਨਾਲ ਕਮਾਈ ਹੋਈ ਰੋਜ਼ੀ।
[1]ਸਾਰੇ ਵਿਕਾਰਾਂ ਨੂੰ ਚੰਗੀ ਤਰ੍ਹਾਂ ਕੱਟਣ ਵਾਲੇ।

ਉਰ ਅਨੰਦ ਕਰਿ ਹਰਿ ਗੁਨ ਗਾਵਹੁ ॥੩੫॥
ਕਾਲ ਬਿਤਾਵਹੁ ਮਿਲਿ ਸਤਿਸੰਗ।
ਪ੍ਰੇਮਾ ਭਗਤਿ ਬਿਖੈ ਮਨ ਰੰਗ।'
ਕਰੀ ਬੋਹੜੇ ਪੁਨ ਅਰਦਾਸ।
'ਸ਼੍ਰੀ ਸਤਿਗੁਰ ਮੈਂ ਰਾਵਰਿ ਦਾਸ ॥੩੬॥
ਕੌਨ ਜੀਵਕਾ ਕੋ ਮੈਂ ਕਰੌਂ?
ਜਿਸ ਤੇ ਭਵਜਲ ਦੁਸ਼ਤਰ ਤਰੌਂ।
ਜਿਸ ਮਹਿਂ ਦੋਸ਼ ਨ ਲਾਗੈ ਕੋਈ।
ਅਬ ਰਾਵਰ ਆਗਜਾ ਦਿਹੁ ਸੋਈ' ॥੩੭॥
ਸ਼੍ਰੀ ਅਰਜਨ ਸੁਨਿ ਗਿਰਾ ਉਚਾਰੀ।
'ਤਜਾਗਹੁ ਕੁਲ ਕੀ ਕਿਰਤਿ ਕੁਕਾਰੀ[1]।

[1]ਖੋਟੀ ਕਾਰ ਭਾਵ ਚੋਰੀ ਕਰਨ ਵਾਲੀ ਕਿਰਤ ਜਿਸ ਵਿਚ ਉਸ ਨੇ ਪਿਤਾ ਪਿਤਾਮਾਂ ਤੋਂ ਚੋਰੀ ਦੀ ਬਾਣ ਦੱਸੀ ਸੀ, ਛੱਡ ਦੇਹ, ਦਜਾਨਤਦਾਰੀ ਵਾਲੀ ਸੁਨਜਾਰੇ ਦੀ ਕਿਰਤ ਦੇ ਉਲਟ ਉਪਦੇਸ਼ ਨਹੀਂ ਕੀਤਾ, ਕਿਉਂਕਿ ਪਿੱਛੇ ਕਹਿ ਆਏ ਹਨ ਕਿ:- 'ਸੁਨਿ ਗੁਰ ਕਹਜੋ 'ਕਿਰਤਿ ਕਰਿ ਸੋਈ। ਧਰਮ ਸਮੇਤਿ ਨ੍ਰਿਬਾਹਹਿ ਸੋਈ।'

ਮਮ ਹਿਤ ਗ੍ਰਿਹ ਮਹਿਂ ਲੰਗਰ ਕੀਜੈ[1]।

[1]ਭਾਵ ਇਹ ਹੈ ਕਿ ਬਹੋੜਾ ਹੁਣ ਆਤਮ ਅਰੂਢ ਹੋ ਗਿਆ ਸੀ, ਇਸ ਕਰਕੇ ਜਗਤ ਉਧਾਰ ਦਾ ਸ਼੍ਰੇਸ਼ਟ ਕੰਮ ਸੌਂਪ ਕੇ ਉਸ ਨੂੰ ਰੂਹਾਨੀ ਕਾਰੀਗਰ ਬਣਾ ਦਿੱਤਾ ਜਿਵੇਂ ਹੋਰ ਗੁਰਮੁਖ ਹੋ ਗਿਆਂ ਦੀ ਕਿਰਤ ਛੁਡਾ ਕੇ ਮੰਜੀਆਂ ਬਖਸ਼ੀਆਂ ਸਨ।

ਆਇ ਛੁਧਿਤ ਨਰ ਤਿਨ ਕੋ ਦੀਜੈ ॥੩੮॥
ਮਮ ਸਿੱਖੀ ਕੋ ਸਦਾ ਕਮਾਵਹੁ।
ਤਹੁ ਤਨ ਤੇ ਹੰਤਾ[1] ਬੁੱਧਿ ਉਠਾਵਹੁ।

[1]ਹੰਗਤਾ।

ਸੁਖ ਦੁਖ ਮਹਿਂ ਮਾਨਹੁਂ ਪ੍ਰਭੁ ਭਾਣਾ।
ਰਹਹੁ ਹਰਖ ਜੁਤਿ ਸਦਾ ਨਿਮਾਣਾ' ॥੩੯॥
ਸੁਨਿ ਸਤਿਗੁਰ ਕੀ ਸੀਖ ਸੁਖਾਰੀ।
ਗ੍ਰਿਹ ਗਮਨਜੋ ਕੀਨਸਿ ਉਰ ਧਾਰੀ।
ਸਦਾ ਅਨੰਦ ਬਿਲੰਦ ਨਿਮਗਨ।
ਗੁਰ ਚਰਨਨਿ ਕੀ ਲਾਗੀ ਲਗਨ ॥੪੦॥
ਦੋਹਰਾ:

ਇਸ ਬਿਧਿ ਜਿਤ ਕੋ ਜਾਤਿ ਹੈਂ, ਮਿਲਹਿ
ਸੁ ਹੋਤਿ ਨਿਹਾਲ।
ਆਨਿ ਬਿਰਾਜੇ ਸੁਧਾਸਰ, ਚਹਤਿ
ਚਿਨਾਵਨ[1] ਤਾਲ ॥੪੧॥

[1]ਊਸਾਰਨਾ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਬਹੋੜੇ ਕੋ' ਪ੍ਰਸੰਗ ਬਰਨਨੰ ਨਾਮ ਪੰਚ ਚੱਤ੍ਵਾਰਿੰਸਤੀ ਅੰਸੂ ॥੪੫॥

## ੪੬. [ਭਾਈ ਬਹਿਲੋ]

੪੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੪੭

ਦੋਹਰਾ:
ਸ਼੍ਰੀ ਅਰਜਨ ਇਸ ਭਾਂਤਿ ਸਿਖ, ਕਰੇ ਦਯੋ ਉਪਦੇਸ਼।
ਸਿਮਰਤਿ ਹੈਂ ਸਤਿਨਾਮ ਕੇ, ਮੇਟਤਿ ਸਕਲ ਕਲੇਸ਼ ॥੧॥

ਚੌਪਈ:
ਸੁਨਿ ਸੁਨਿ ਸ਼੍ਰੀ ਅਰਜਨ ਕੀ ਕੀਰਤਿ।
ਨਿਤਿ ਪ੍ਰਤਿ ਹੋਤਿ ਅਧਿਕ ਬਿਸਤੀਰਤਿ।
ਸ਼੍ਰੀ ਗੁਰ ਅਮਰਦਾਸ ਕੇ ਆਗੇ।
ਭਏ ਜੁ ਸਿੱਖਯ ਮਹਾਂ ਬਡਭਾਗੇ ॥੨॥
ਅਰੁ ਸ਼੍ਰੀ ਰਾਮਦਾਸ ਤੇ ਕੇਈ।
ਪਾਇ ਸੁਮਤਿ ਹੋਏ ਸਿਖ ਜੇਈ।
ਸ਼੍ਰੀ ਅੰਮ੍ਰਿਤਸਰ ਕੀ ਸੁਨਿ ਕਾਰ।
ਜਿਹ ਸੇਵੇ ਫਲ ਪਾਇ ਉਦਾਰ ॥੩॥
ਸੋ ਸਭਿ ਆਵਤਿ ਘਰ ਕੋ ਤਜਾਗੇ।
ਖਨਹਿਂ ਮ੍ਰਿੱਤਕਾ ਸੇਵਾ ਲਾਗੇ।
ਕੇਤਿਕ ਕਰਹਿਂ ਪਜਾਵਨਿ[1] ਕਾਰ। [1]ਆਵਿਆਂ ਦੀ।
ਮਾਟੀ ਚੀਕਨਿ[1] ਲੇਹਿਂ ਸੁਧਾਰ ॥੪॥ [1]ਚੀਕਣੀ ਮਿੱਟੀ।
ਸੰਚੇ ਮਾਂਹਿ ਈਂਟਕਾ ਢਾਰੈਂ।
ਸ਼ੁਸ਼ਕ ਕਰਨ ਕੋ ਇਤ ਉਤ ਧਾਰੈਂ[1]। [1]ਧਰਦੇ ਹਨ।
ਕੇਤਿਕ ਸਿਰ ਧਰਿ ਢੋਵਨ ਕਰਿਹੀਂ।
ਜਹਾਂ ਪਜਾਵੇ ਤਹਿਂ ਲੇ ਧਰਿਹੀਂ ॥੫॥
ਕੇਤਿਕ ਗਹਿ ਕਰਿ ਨਿਜ ਮਤਿ ਸੰਗ।
ਚਿਨਹਿਂ ਸੁ ਈਂਧਨ[1] ਕਰਹਿਂ ਉਤੰਗ। [1]ਚਿਣਦੇ ਹਨ ਬਾਲਣ।
ਕੇਤਿਕ ਕੂਰਾ[1] ਕਰੈਂ ਸਕੇਲਨ। [1]ਕੂੜਾ।
ਈਂਟ ਪਕਾਵਨ ਹਿਤ ਕਰਿ ਮੇਲਨਿ ॥੬॥
ਕੋ ਭੋਜਨ ਨਿਜ ਘਰ ਤੇ ਖਾਇ।
ਸਭਿ ਦਿਨ ਗੁਰੁ ਕੀ ਸੇਵ ਕਮਾਇਂ।
ਕੇਤਿਕ ਦਰਬ ਅਰਪ ਹੈਂ ਆਇ।
ਬ੍ਰਿੰਦ ਮਿਹਨਤੀ ਦੇਤਿ ਲਗਾਇ ॥੭॥

ਕੇਤਿਕ ਦੇਗ ਅਹਾਰ ਕਰੰਤੇ।
ਸਰ ਕੀ ਸੇਵਾ ਲਗੇ ਰਹੰਤੇ।
ਕੇਤਿਕ ਅਜ਼ਮਤਿ ਕੇ ਜੁਤਿ ਭਾਰੀ।
ਜਾਇਂ ਨਿਸਾ ਨਿਜ ਸਦਨ ਮਝਾਰੀ ॥ ੮ ॥
ਹੋਤਿ ਭੋਰ ਕੇ ਆਵਤਿ ਸੋਈ।
ਸਰ ਕੀ ਸੇਵ ਲਗੇ ਸਭਿ ਕੋਈ।
ਸਫਲ ਜਨਮ ਅਪਨੇ ਕੋ ਜਾਨਹਿਂ।
ਸਗਰੇ ਦਿਵਸ ਟਹਿਲ ਕੋ ਠਾਨਹਿਂ ॥ ੯ ॥
ਸਤਿਗੁਰ ਅਰਜਨ ਅੰਤਰਜਾਮੀ।
ਜੋ ਸੇਵਹਿਂ ਸੋ ਜਾਨਹਿਂ ਸ੍ਵਾਮੀ।
ਮਹਾਂ ਮਹਾਤਮ ਚਹਤਿ ਬਿਥਾਰਾ।
ਜੋ ਸਿਖ ਹੋਇ ਕਾਮਨਾ ਵਾਰਾ ॥ ੧੦ ॥
ਇਸ ਜਗ ਕੇ ਸੁਖ ਸਭਿ ਬਿਧਿ ਦੀਨਿ।
ਪੁਨ ਪ੍ਰਲੋਕ ਮਹਿਂ ਸੁਭ ਗਤਿ ਕੀਨਿ।
ਇਸ ਪ੍ਰਕਾਰ ਸਰ ਕੀ ਨਿਤਿ ਕਾਰ।
ਹੁਯੋ ਜਾਤਿ ਖਨਿ ਵਹਿਰ ਨਿਕਾਰ ॥ ੧੧ ॥
ਜੇ ਸਿਖ ਲੰਮੇ ਦੇਸ਼ ਮਝਾਰ।
ਧੰਨੀ, ਘੇਪ ਕਿ ਪੋਠੋਹਾਰ।
ਤਖਤ ਹਜ਼ਾਰਾ, ਛੱਛ ਹਜਾਰਾ।
ਕਾਬਲ ਨਗਰਿ, ਪਿਸ਼ੌਰ, ਕੰਧਾਰਾ ॥ ੧੨ ॥
ਬਲਖ ਬੁਖਾਰਾ ਅਰੁ ਮੁਲਤਾਨ।
ਇੱਤਜਾਦਿਕ ਪਸ਼ਚਮ ਦਿਸ਼ਿ ਜਾਨ।
ਛਠੇ ਮਾਸਕੈ ਸੰਮਤ ਮਾਂਹੀ[1]।
ਦਰਸ਼ਨ ਕਰਨ ਆਇਂ ਗੁਰ ਪਾਂਹੀ ॥ ੧੩ ॥
ਰਹੈਂ, ਕਿਤਿਕ ਦਿਨ ਸੇਵਾ ਸਰਿ ਕੀ।
ਕਰਹਿਂ, ਪ੍ਰੇਮ ਧਰਿ ਸ਼ਰਧਾ ਉਰ ਕੀ।
ਬਹੁਰੋ ਸਤਿਗੁਰ ਕੇ ਢਿਗ ਆਇ।
ਜਾਚਹਿਂ ਬਿਦਾ ਸਦਨ ਕੋ ਜਾਇਂ ॥ ੧੪ ॥
ਸ੍ਰੀ ਅਰਜਨ ਤਿਨ ਸੋਂ ਤਬਿ ਕਹੈਂ।
'ਹੇ ਸਿਖ! ਤੁਵ ਨੰਦਨ ਕੈ ਅਹੈਂ?

[1]ਛੀਵੇਂ ਮਹੀਨੇ ਯਾ ਸਾਲ ਵਿਚ।

ਕੈ ਭ੍ਰਾਤਾ ਮਿਲਿ ਬਨਜ ਕਰੰਤੇ?
ਕਬਿ ਕੇ ਸਿੱਖੀ ਆਪ ਧਰੰਤੇ?' ॥੧੫॥
ਹਾਥ ਜੋਰਿ ਸੋ ਬਾਕ ਭਨੇ ਹੈਂ।
'ਪਿਤਾ ਪਿਤਾਮਾ ਸਿੱਖ੍ਯ ਬਨੇ ਹੈਂ।
ਪੁੱਤ੍ਰ ਚਾਰ ਹੈਂ ਰਾਵਰਿ ਕਰੁਨਾ।
ਬੈਠਿ ਦੁਕਾਨ ਬਨਜ ਕੋ ਕਰਨਾ' ॥੧੬॥
ਸੁਨਿ ਸਤਿਗੁਰ ਤਿਹ ਸੋਂ ਫੁਰਮਾਇਂ।
'ਦ੍ਵੈ ਸੁਤਿ ਦਿਹੁ ਹਮ ਕੋ ਇਸ ਥਾਇਂ।
ਗੁਰਪੁਰਿ ਮਹਿ ਬਸ ਕਰਹਿਂ ਦੁਕਾਨ।
ਲਾਭਹਿਂ ਲਾਭ ਬਨਜ ਕੋ ਠਾਨਿ[1]' ॥੧੭॥ [1]ਵਿਉਪਾਰ ਕਰਨ।
ਬਾਕ ਮਾਨ ਸੋ ਆਨਿ ਬਸਾਵੈਂ।
ਜਿਸ ਕੇ ਜੁਗ ਸੁਤ ਇਕ ਤਹਿਂ ਆਵੈ।
ਇਕ ਦਿਸ਼ਿ ਅਪਨੋ ਸਦਨ ਚਿਨਾਏ[1]। [1]ਉਸਰਵਾਕੇ।
ਦਿਸਿ ਦੂਸਰਿ ਸਰ ਸੁਧਾ[1] ਬਨਾਏ ॥੧੮॥ [1]ਅੰਮ੍ਰਿਤ ਸਰੋਵਰ।
ਦੋਨਹੁਂ ਬੀਚ ਬਜ਼ਾਰ ਪਵਾਯੋ।
ਗਨ ਹਾਟਨ ਕੋ ਬਜੋਂਤ ਬਨਾਯੋ।
ਦਿਨ ਪ੍ਰਤਿ ਗੁਰ ਕੀ ਖੁਸ਼ੀ ਬਿਲੋਕਿ।
ਆਵਹਿਂ ਸਿੱਖ ਕਰਹਿਂ ਨਿਜ ਓਕ[1] ॥੧੯॥ [1]ਘਰ ਪਾਉਂਦੇ ਹਨ।
ਆਪਨ[1] ਬੀਚ ਬਜਾਰ ਬਨਾਵੈਂ[†]। [1]ਹੱਟੀਆਂ। [†]ਪਾ:-ਚਿਨਾਵੇਂ।
ਬਸਨ ਹੇਤ ਨਿਜ ਸਦਨ ਚਿਨਾਵੈਂ।
ਨਰ ਗਨ[1] ਪੁਰਿ ਮਹਿਂ ਹੋਵਨ ਲਾਗੇ। [1]ਬਹੁਤ ਲੋਕੀਂ।
ਆਨਿ ਆਨਿ ਬਾਸਹਿਂ[1] ਬਡਿਭਾਗੇ ॥੨੦॥ [1]ਵਸਣਲਗ।
ਕਰਨਿ ਲਗੇ ਬਿਵਹਾਰ ਬਡੇਰੇ।
ਜਹਿਂ ਕਹਿਂ ਅਪਨੇ ਸਿੱਖ ਜੁ[†] ਹੇਰੇ। [†]ਪਾ:-ਸੇਵਾ।
ਤਹਿਂ ਤੇ ਆਪ ਬੁਲਾਵੈਂ ਨਾਥ।
ਲਾਗਹਿਂ ਸੇਵ ਜੁ ਸ਼ਰਧਾ ਸਾਥ ॥੨੧॥
ਕੇਤਿਕ ਸਿੱਖ੍ਯ ਆਪ ਤੇ ਆਏ।
ਕਿਨਹੂੰ ਢਿਗ ਨਰ ਪਠੇ ਬੁਲਾਏ।
ਪੂਰਨ ਹੋਤਿ ਜਾਚਨਾ ਜਸੋਂ ਜਸੋਂ।

ਸੁਨਿ ਸੁਨਿ ਜਸੁ ਆਵੈਂ ਸਭਿ ਤਜੋਂ ਤਜੋਂ
॥੨੨॥

ਦੋਹਰਾ:
ਫਫਰੇ ਗ੍ਰਾਮ[1] ਬਿਖੈ ਬਸੈ,
ਬਹਿਲੋ ਸ੍ਰੇਸ਼ਟ ਜਾਟ।
ਖੂੰਡੀ ਕਰ ਮਹਿਂ ਧਾਰਿ ਕੈ,
ਕਰਹਿ ਸ਼ੇਖ ਕੋ[1] ਠਾਟ ॥੨੩॥

ਚੌਪਈ:
ਬਹੁਤੇ ਮਾਨੁਖ ਸੰਗ ਲਗਾਇ।
ਪਰਸਹਿ ਜਾਇ ਨਿਗਾਹੇ ਥਾਇਂ।
ਸਰਵਰ ਕੋ ਮੁਰੀਦ ਨਿਤ ਰਹੈ।
'ਸੁਲਤਾਨੀ' ਤਿਸ ਕੋ ਸਭਿ ਕਹੈਂ ॥੨੪॥
ਗੁਰੂ ਹੁਕਮਨਾਮਾ ਸੁ ਪਠਾਯੋ।
ਗਯੋ ਸਿੱਖ ਨੇ ਸਕਲ ਸੁਨਾਯੋ।
ਗੁਰੂ ਹੁਕਮ ਕੋ ਸੁਨਿ ਕਰਿ ਤਦਾ।
ਕਹਜੋ 'ਨ ਮੇਲਿ ਤਿਨਹੁਂ ਸੋ ਕਦਾ ॥੨੫॥
ਹਮ ਕਬਿ ਮਿਲੇ, ਨਹੀਂ ਕਬਿ ਗਏ।
ਲਿਖਿਨਿ ਪਢਨਿ ਕੋ[1] ਪ੍ਰਥਮੁ ਨ ਭਏ।
ਤਿਨਿ ਸਮੀਪਿ ਕਿਮ ਜਾਵਨ ਬਨੈ?
ਦੇਖਹੁ ਕਰਿ ਬਿਚਾਰ ਨਿਜ ਮਨੈ ॥੨੬॥
ਭੇਖ ਭਿਰਾਈ[1] ਕੋ ਤਨ ਕਰੌਂ।
ਖੂੰਡੀ ਖਲਰਾ[1] ਗਲ ਮਹਿਂ ਧਰੋਂ।
ਇਸੀ ਦੇਸ਼ ਕੇ ਨਰ ਗਨ ਸਾਰੇ।
ਮੁਝ ਸਨਮਾਨਹਿਂ ਚਲਹਿਂ ਪਿਛਾਰੇ
॥੨੭॥
ਮੁੱਖ ਸਭਿਨਿ ਮਹਿਂ ਮੁਰ ਬਡਿਆਈ।
ਰਹੈਂ ਸੈਂਕਰੇ ਨਰ ਚਹੁਂਘਾਈ।
ਮੈਂ ਆਗੇ ਥਿਤ ਹੁਇ[1] ਸੁਲਤਾਨ।
ਜਾਰਤਿ[1] ਕੋ ਕਰਿਵਾਇ ਮਹਾਂਨ ॥੨੮॥
ਇਸ ਪ੍ਰਕਾਰ ਮੇਰੀ ਅਬਿ ਬਾਤ।
ਤਿਹ ਤਜਿ ਚਲਨਿ ਬਨੈ ਕਿਸ ਭਾਂਤ।
ਬਿਨਾਂ ਲਾਭ ਦੇਖੇ ਕਿਸ ਥਾਨ।

[1]ਮਾਲਵੇਂ ਵਿਚ ਹੈ, ਫਫੜੇ ਭਾਈ ਕੇ।
[1]ਭਾਵ ਸਰਵਰ ਦਾ।
[1]ਕੋਈ ਕਦੇ।
[1]ਢੋਲ ਵਜਾਉਣ ਵਾਲੇ ਦਾ। ਨਗਾਹੇ ਦਾ ਚੇਲਾ।
[1]ਖੱਲ ਦੀ ਝੋਲੀ।
[1]ਅਗੇ ਹੋ ਕੇ (ਮੁਖੀ ਹੋ ਕੇ)।
[1]ਜ਼ਯਾਰਤ, ਯਾਤ੍ਰਾ।

ਮੂਰਖ ਭੀ ਨ ਪ੍ਰਵਿਰਤਹਿ ਜਾਨ' ॥੨੯॥
ਇਮੁ ਸੁਨਿ ਕੈ ਸਿਖ ਚਲ੍ਯੋ ਸੁ ਗਯੋ।
ਗੁਰੁ ਸੋਂ ਸਰਬ ਜਨਾਵਤਿ ਭਯੋ।
'ਸਤਿਗੁਰ ਘਰ ਕੋ ਨਾਂਹਿਨ ਮੇਲੀ[1]।
ਭੇਦ ਨ ਜਾਨਹਿ, ਆਇਸੁ ਪੇਲੀ' ॥੩੦॥
ਸੁਨਿ ਸਿਖ ਤੇ ਸਗਰੀ ਤਿਸਿ ਬਾਤਿ।
ਸ੍ਰੀ ਅਰਜਨ ਬੋਲੇ ਮੁਸਕਾਤਿ।
'ਬਹੁਰ ਜਾਇ ਕਹੁ ਹੁਕਮ ਹਮਾਰਾ।
ਸੁਧਿ ਨ ਰਹੀ ਤੁੰਵ ਰਿਦੇ ਮਝਾਰਾ ॥੩੧॥
ਯਾਂ ਤੇ ਜਾਤ[1] ਤੁਰਕ ਕੀ ਗੋਰ[2]।
ਮਾਨਹਿ ਬਿਨ ਬੁਧਿ ਤੇ ਕਰ ਜੋਰ।
ਭੇਡ ਚਾਲ ਨਰ ਮੰਦਨ ਕੇਰੀ।
ਹੋਤਿ ਪ੍ਰਵਿਰਤਿ ਅਪਰ ਕੋ ਹੇਰੀ[1] ॥੩੨॥
ਬੁਰੀ ਭਲੀ ਨਹਿਂ ਕਰਤਿ ਬਿਚਾਰਿ।
ਮਾਨਹਿ ਤੁਰਕ, ਜਨਮ ਕੋ ਹਾਰਿ।
ਦੁਹਿ ਲੋਕਨ ਮਹਿਂ ਨਹਿਨ ਸਹਾਈ।
ਪੂਜਹਿਂ ਗੋਰ, ਨਰਕ ਪੁਨ ਪਾਈ ॥੩੩॥
ਤੂੰ ਗੁਰੁ ਘਰ ਕੋ ਦਾਸ ਸਦੀਵਾ।
ਸੇਵਾ ਕਰਤਿ ਮਹਾਂ ਮਨ ਨੀਵਾ।
ਜਹਿਂ ਜਹਿਂ ਭਾ ਅਵਤਾਰ ਹਮਾਰਾ।
ਤਹਾਂ ਤਹਾਂ ਤੈਂ ਸਾਥ ਸੰਭਾਰਾ ॥੩੪॥
ਜਨਮ ਮਰਨ ਕੋ ਕਸ਼ਟ ਮਿਟਾਇ[1]।
ਸਮਾਂ ਭਯੋ ਪ੍ਰਾਪਤਿ ਅਬਿ ਆਇ।
ਅਨਿਕ ਜਨਮ ਮਹਿਂ ਘਾਲੀ ਘਾਲ।
ਤਿਸ ਕੋ ਫਲਿ ਅਬਿ ਮਿਲਹਿ ਬਿਸਾਲ ॥੩੫॥
ਜਿਸਿ ਅੰਮ੍ਰਿਤ ਕੋ ਜਾਚਤਿ ਜਬੈ।
ਸਮਾਂ ਜਾਨ ਪ੍ਰਾਪਤਿ ਸੋ ਅਬੈ।'
ਇਮਿ ਸੁਨਿ ਕੈ ਸਿਖ ਪੁਨਹ ਸਿਧਾਯੋ[†]।
ਸ਼੍ਰੀ ਗੁਰ ਕੋ ਫੁਰਮਾਨ ਬਤਾਯੋ ॥੩੬॥

[1]ਸਤਿਗੁਰਾਂ ਦੇ ਘਰ ਦਾ ਮਿਲਣ ਵਾਲਾ ਨਹੀਂ।

[1]ਜਾਂਦਾ ਹੈਂ। [2]ਕਬਰ ਤੇ।

[1]ਦੂਜੇ ਨੂੰ ਦੇਖ ਕੇ ਲਗ ਪੈਣਾ ਜਿਵੇਂ ਭੇਡ ਨੂੰ ਵੇਖ ਕੇ ਭੇਡ ਮਗਰ ਟੁਰਦੀ ਹੈ।

[1]ਮਿਟਾਣ ਦਾ।

[†]ਪਾ:-ਸੁ ਧਾਯੋ।

'ਅਨਿਕ ਜਨਮ ਕੋ ਮੇਲੀ ਅਹੈ।
ਮੁਕਤਿ ਹੋਨ ਕੋ ਜਾਚਤਿ ਰਹੈ।
ਸੋ ਅਬਿ ਸਮਾਂ ਪਹੁੰਚ੍ਯੋ ਆਇ।
ਗੁਰ ਢਿਗ ਚਲਹੁ ਲੇਹੁ ਸੋ ਪਾਇ' ॥੩੭॥
ਸੁਨਿ ਬਹਿਲੋ ਚੱਕ੍ਰਿਤ ਹੁਇ ਰਹ੍ਯੋ।
ਕਿਤੀ ਬਾਰ ਸੋਚਤਿ ਪੁਨ ਕਹ੍ਯੋ।
'ਮੈਂ ਅੱਗਜਾਨੀ ਜਾਨਤਿ ਨਾਂਹੀ।
ਹੁਤੋ ਜਨਮ ਕਿਤਿ ਜਾਚਤਿ ਆਹੀ[1]? ॥੩੮॥

[1]'ਕਿੰਨੇ ਜਨਮ ਹੋਏ ਹਨ ਮੇਰੇ? ਤੇ ਕੀ ਮੰਗਦਾ ਰਿਹਾ ਹਾਂ?

ਸਤਿਗੁਰੁ ਪਤਾ ਕੋਇ ਦਿਖਰਾਵੈਂ।
ਨਿਜ ਸ਼ਕਤੀ ਕਰਿ ਮੋਹਿ ਬੁਲਾਵੈਂ।'
ਇਮਿ ਕਹਿ ਸਿਖ ਕੀ ਸੇਵਾ ਠਾਨੀ।
ਨਿਮ੍ਯੋ ਗੁਰੂ ਦਿਸ਼ ਮਨ ਕ੍ਰਮ ਬਾਨੀ ॥੩੯॥
ਭੋਰਿ ਭਯੋ ਸਿੱਖ ਕਰ੍ਯੋ ਬਿਸਰਜਨ।
ਹਾਥ ਬੰਦਿ ਕੈ ਬਹੁ ਬਿਨਤੀ ਭਨਿ[1]।

[1]ਕਹਿਕੇ।

'ਸਤਿਗੁਰ ਪਤਾ ਦੇਹਿਂ ਜਬਿ ਮੋਹੀ।
ਤਬਿ ਆਵਨ ਨਿਸ਼ਚੈ ਤਿਤ ਹੋਹੀ' ॥੪੦॥
ਯੌਂ ਸੁਨਿ ਗਯੋ ਸਿੱਖਜ ਗੁਰ ਪਾਸਿ।
ਸਰਬ ਭਾਂਤਿ ਕੀਨਸਿ ਅਰਦਾਸਿ।
'ਪਤਾ ਚਹਤਿ ਕਹਿ -ਮੈਂ ਅੱਗਜਾਨੀ-।
ਭਾ ਅਧੀਨ ਕਹਿ ਬਿਨਤੀ ਬਾਨੀ' ॥੪੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਭਾਈ ਬਹਿਲੋ' ਪ੍ਰਸੰਗ ਬਰਨਨੰ ਨਾਮ ਖਸ਼ਟ ਚੱਤ੍ਵਾਰਿੰਸਤੀ ਅੰਸੂ ॥੪੬॥

## ੪੭. [ਭਾਈ ਬਹਿਲੋ-ਜਾਰੀ]

੪੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੪੮

ਦੋਹਰਾ:

ਤਿਸ ਕੇ ਪੂਰਬ ਜਨਮ ਕੋ,
ਪਤਾ ਲਿਖ੍ਯੋ ਗੁਰ ਰਾਇ।
ਕਾਗਦ ਕਰਿ ਕੈ ਖਾਮ ਕੋ[1],
ਦੀਨਹੁ ਸਿੱਖ੍ਯ ਪਠਾਇ ॥੧॥

[1]ਬੰਦ ਕਰਕੇ।

ਚੌਪਈ:

ਬਹਿਲੋ ਨਿਕਟਿ ਸਿੱਖ੍ਯ ਪੁਨ ਆਯੋ।
ਗੁਰੁ ਹੁਕਮਨਾਮੋ ਦਿਖਰਾਯੋ।
ਲੇ ਕਰਿ ਸਿਖ ਤੇ ਸਿਰ ਪਰ ਰਖ੍ਯੋ।
ਖੋਲ੍ਯੋ ਕਾਗਦ ਪਠਿ ਸਭਿ ਲਖ੍ਯੋ ॥੨॥
ਪ੍ਰਥਮ ਜਨਮ ਕੇ ਇਕ ਦੁਇ ਪਤੇ।
ਪਠਿ ਕਰਿ ਅਚਰਜ ਚਿਤ ਮਹਿਂ ਅਤੇ।
ਕਰਿ ਬਿਚਾਰ ਉਰ ਇਮ ਠਹਿਰਾਈ।
-ਜਾਨੌਂ ਬਨਹਿਂ[1] ਗੁਰੁ ਸ਼ਰਣਾਈ ॥੩॥

[1]ਜਾਣਾ ਬਣਦਾ ਹੈ।

ਜੇ ਅਬਿ ਭਾਗ ਜਗੇ ਕੁਛ ਮੋਰੇ।
ਮਿਟਹਿ ਜਗਤ ਬੰਧਨ ਦੁਖ ਘੋਰੇ।
ਜਿਸ ਹਿਤ ਮੁਨਿ ਜਨ ਕਰਹਿਂ ਉਪਾਇ।
ਰਾਜ ਬਿਭੂਤਿ ਤਜਹਿਂ ਸਮੁਦਾਇ[1] ॥੪॥

[1]ਕਠਨਤਾ ਨਾਲ ਲੱਭਣ ਵਾਲਾ ਹੈ।

ਅਨਿਕ ਭਾਂਤਿ ਕੇ ਤਪ ਕਹੁ ਤਾਪਤਿ।
ਕਰਹਿਂ ਜੋਗ ਜਿਸ ਹਿਤ ਦੁਹ ਪ੍ਰਾਪਤਿ[1]†।
ਸੁਤਿ ਬਨਿਤਾ ਕੋ ਤਜਾਗਹਿਂ ਮੋਹ।
ਬਿਚਰਹਿਂ ਸਦਾ ਇਕਾਕੀ ਹੋਹਿ ॥੫॥

[1]ਸਖੀ ਸਰਵਰ ਦਾ। †ਪਾ:-ਸੁਖ ਪ੍ਰਾਪਤਿ ਦੁਖ ਪ੍ਰਾਪਤਿ।

ਨਿਤਾਪ੍ਰੱਤਿ ਮੈਂ ਪੂਜਕ ਸਰਵਰ[1]।
ਅਨੁਸਾਰੀ ਮੇਰੇ ਹੈਂ ਬਹੁ ਨਰ।
ਅਬਿ ਮੈਂ ਗਮਨੌਂ ਸਤਿਗੁਰੁ ਪਾਸਿ।
ਪਰੌਂ ਸ਼ਰਨਿ ਕਰਿ ਕੈ ਅਰਦਾਸ ॥੬॥

[1]ਗਜ਼ਾਨ ਦਾਤਾ।

ਤਹਿਂ ਗਮਨੇ ਮਮ ਸ਼੍ਰੇਯ ਜੁ ਅਹੈ।
ਤੌ ਸਰਵਰ ਮੁਝ ਕੁਛ ਨਹਿਂ ਕਹੈ।
ਪੂਰਬ ਕਰਮਨਿ ਕੋ ਸ਼ੁਭ ਫਲੇ।
ਅਸ ਗਜਨਦ[1] ਸਤਿਗੁਰੁ ਜੇ ਮਿਲੇ ॥੭॥

[1]ਭਾਵ ਸਰਵਰ ਸਾਰੇ ਵਿਘਨ ਪਾਵੇ।

ਤਹਾਂ ਗਏ ਜੇ ਨਹਿਂ ਕੱਲਜਾਨ।
ਤੌ ਮੁਝ ਕੋ ਨਿਜ ਸੇਵਕ ਜਾਨਿ।
ਗਮਨਤਿ ਕਰੈਂ ਬਿਘਨ ਸਮੁਦਾਇ।
ਕੈ ਸੁਪਨੇ ਮਹਿਂ ਕਛੂ ਜਨਾਇ- ॥੮॥
ਕਹਜੋ ਬਹੁਤ ਗੁਰ ਸਿਖ ਨੇ ਤਾਂਹਿ।
'ਨਿਸ਼ਚੈ ਤੁਰਕ ਕਹਾਂ ਤਜਿ ਨਾਂਹਿ[1] ?'
[1]ਤੁਰਕਾਂ ਤੇ ਨਿਸ਼ਚਾ ਕਿਉਂ ਨਹੀਂ ਛੱਡਦਾ।
'ਚਿਰੰਕਾਲ ਕੋ ਸੇਵਕ ਤਾਂ ਕੋ।
ਜਾਨੋ[†] ਪੂਰਬ ਸਮ ਹਿਤ ਤਾਂ ਕੋ' ॥੯॥
[†]ਪਾ:-ਜਾਨੇ।
ਇਮਿ ਮਨ ਠਾਨਿ ਚਲਜੋ ਘਰ ਤਜਾਗਿ।
ਜਿਸ ਕੇ ਭਾਲ ਜਗੇ ਬਡਿ ਭਾਗਿ।
ਬਾਮ ਦਾਹਿਨੇ ਸਨਮੁਖ ਸਾਰੇ।
ਸੁੰਦਰ ਭਏ ਸ਼ਗੁਨ ਸੁਖ ਵਾਰੇ[†] ॥੧੦॥
[†]ਪਾ:-ਗੁਨਵਾਰੇਂ।
ਸ਼੍ਰੀ ਪਰਮੇਸ਼ਰ ਸਭਿ ਜਗ ਦਾਨੀ[1]।
[1]ਜਗਤ ਦਾਤੇ ਦੀ
ਅਪਨੇ ਪਰ ਕਰੁਨਾ ਤਿਸ ਜਾਨੀ।
ਤਊ ਭਿਰਾਈ ਭੇਸ ਧਰਜੋ ਹੈ।
ਉਰ ਬਿਚਾਰ ਇਮਿ ਪ੍ਰਨਹਿ[1] ਕਰਜੋ ਹੈ ॥੧੧॥
[1]ਪ੍ਰਣ।
-ਸਤੱਦ੍ਰਵ ਸਲਿਤਾ[1] ਲਗ ਅਸ ਭੇਸ।
[1]ਦਰਯਾ ਸਤਲੁਜ।
ਨਿਜ ਸਰੀਰ ਮਹਿਂ ਧਰੋਂ ਅਸ਼ੇਸ਼।
ਤਹਿਂ ਲੌ ਸਰਵਰ ਮੋਹਿ ਹਟਾਇ।
ਤੌ ਹਟਿ ਆਉਂ ਨ ਗੁਰੁ ਢਿਗ ਜਾਇ ॥੧੨॥
ਰਹੌਂ ਅਬਿਘਨ ਅਸੁਪਨ[1] ਜਿ ਚਲਤਾ।
[1]ਬਿਨਾਂ ਵਿਘਨ ਬਿਨਾਂ ਕਿਸੇ ਸੁਪਨੇ ਦੇ।
ਤੌਂ ਨਿਜ ਭੇਸ ਅਰਪਹੌਂ ਸਲਿਤਾ[1]-।
[1]ਨਦੀ ਨੂੰ।
ਇਮਿ ਮਨ ਧਾਰਿ ਚਲਜੋ ਮਗ ਮਾਂਹਿ।
ਉਰ ਦੁਚਿਤਾ ਮਨ ਕੋ ਥਿਤਿ[1] ਨਾਂਹਿ ॥੧੩॥
[1]ਟਿਕਾਉ।
ਸਨੈ ਸਨੈ ਸਤੱਦ੍ਰਵ ਤਟ ਆਯੋ।
ਕਰਿ ਇਸ਼ਨਾਨ ਅਸਨ ਕੁਛ ਖਾਯੋ।
ਤਰੀ ਤੀਰ ਥਿਤਿ ਪਿਖਿਕਰਿ ਤਜਾਰ[1]।
[1]ਤਯਾਰ ਬੇੜੀ ਕੰਢੇ ਖੜੀ ਦੇਖਕੇ।
ਚਢਿ ਬੈਠਜੋ ਉਲੰਘਨ ਹਿਤਪਾਰ ॥੧੪॥
ਜਬਿ ਪ੍ਰਵਾਹ ਮੈ ਨੌਕਾ ਆਈ।

ਖੂੰਡੀ ਖਲਰਾ[1] ਦੀਨਿ ਬਹਾਈ।
ਸੰਸੈ ਛੋਰਿ ਏਕ ਦਿਸ਼ ਹੋਵਾ।
ਕੂਕ ਤੁਰਕ ਕੋ ਮਾਨਨਿ ਜੋਵਾ[1] ॥੧੫॥
ਬਡੇ ਪ੍ਰਵਾਹ ਬੀਚ ਸੋ ਗੇਰਾ।
ਦ੍ਵੈ ਕਰ ਬੰਦਿ ਨਿਮਯੋ ਤਿਸਿ ਬੇਰਾ।
ਚਿਤ ਮਹਿਂ ਨਿਸ਼ਚੈ ਕਰਿ ਧਰਿ ਆਸ।
ਇਕ ਮਨ ਹੁਇ ਗਮਨਯੋ ਗੁਰੁ ਪਾਸ ॥੧੬॥
ਕ੍ਰਮ ਕ੍ਰਮ ਪੰਥ ਉਲੰਘਯੋ ਸਾਰਾ।
ਆਇ ਪਹੂਚਯੋ ਗੁਰ ਦਰਬਾਰਾ।
ਬੈਠੇ ਜਿਹ ਠਾਂ ਪੁਰਖ ਕ੍ਰਿਪਾਲ।
ਕਰਹਿਂ ਖਨਾਵਨਿ ਅੰਮ੍ਰਿਤ ਤਾਲ ॥੧੭॥
ਦੋਨਹੁਂ ਹਾਥ ਜੋਰਿ ਹੁਇ ਦੀਨ।
ਪਰਮ ਪ੍ਰੇਮ ਤੇ ਬੰਦਨ ਕੀਨਿ।
'ਨਿਜ ਸੇਵਕ ਲਖਿ, ਲੀਨਿ ਬੁਲਾਈ।
ਮੈਂ ਅੱਗਯਾਨੀ ਲਖੌਂ ਨ ਕਾਈ ॥੧੮॥
ਬਿਰਦ ਗਰੀਬ ਨਿਵਾਜ ਤੁਮਾਰੇ।
ਸ਼ਰਣਾਗਤਿ ਕੇ ਨਿਤ ਰਖਵਾਰੇ।
ਰਾਵਰਿ ਕੇਰਿ ਆਸਰੇ ਆਏ।
ਕੋਟ ਜਨਮੁ ਨਿਤ ਸੰਕਟ ਪਾਏ ॥੧੯॥
ਲਾਜ ਨਾਮ ਅਪਨੇ ਕੀ ਰਾਖਹੁ।
ਲਖਿ ਸੇਵਕ ਮੁਝ ਸੇਵਾ ਭਾਖਹੁ।
ਮਹਿਮਾ ਹਮ ਨਹਿਂ ਲਖਹਿਂ ਤੁਮਾਰੀ।
ਰਾਵਰਿ ਰੂਪ ਨਰਨਿ ਉਪਕਾਰੀ' ॥੨੦॥
ਬਿਨੈ ਸੁਨਤਿ ਸ਼੍ਰੀ ਅਰਜਨ ਗੁਰੂ।
'ਹੁਇ ਸ਼ਰਧਾ ਤੇ ਕਾਰਜ ਪੂਰੂ।
ਦੇਵੀ ਦੇਵਨਿ ਤੇ ਫਲ ਪਾਵਨਿ।
ਬ੍ਰਹਮਾ ਬਿਸ਼ਨੁ ਮਹੇਸ਼ੁਰ ਧਯਾਵਨਿ ॥੨੧॥
ਸ਼ਰਧਾ ਧਰਿ ਸਭਿ ਤੇ ਫਲ ਪਾਇ।
ਬਿਨ ਸ਼ਰਧਾ ਕੁਛ ਹਾਥ ਨ ਆਇ।
ਸ਼ਰਧਾ ਮੂਲ, ਭਗਤਿ ਤੁਚ[1] ਸਾਰੇ।

[1]ਖੱਲ ਜੋ ਸੁਲਤਾਨੀ ਭਿਰਾਈ ਪਹਿਨਦੇ ਹਨ।
[1]ਤੁਰਕ ਦਾ ਮੰਨਣਾ ਕੂੜਾ ਵੇਖਯਾ।
[1]ਛਿੱਲ।

ਗ੍ਯਾਨ ਤਰੋਵਰ ਉਦੈ ਉਦਾਰੇ ॥੨੨॥
ਫਲ ਕੈਵਲ ਕੋ ਪ੍ਰਾਪਤਿ ਹੋਇ।
ਜਿਸ ਤੇ ਸੰਕਟ ਹੋਇ ਨ ਕੋਇ।
ਸ਼ਰਧਾ ਬਿਨ ਸਭਿ ਨਿਸ਼ਫਲ ਕਰਮ।
ਸੁਧਰਹਿ ਰਿਦਾ ਨ ਪ੍ਰਾਪਤਿ ਧਰਮੁ ॥੨੩॥
ਸ਼ਰਧਾ ਸਭਿ ਤੇ ਪੂਰਬ ਚਹੀਅਹਿ।
ਜਿਸ ਤੇ ਮਨ ਬਾਂਛਤਿ ਫਲ ਲਹੀਅਹਿ।'
ਇਮ ਕਹਿ ਸਤਿਗੁਰ ਕੀਨ ਦਿਹਾਰੀ[1]। [1]ਮਜੂਰੀ ਲਾ ਦਿੱਤੀ।
'ਲਿਹੁ ਗੁਰੁ ਘਰ ਕੇ ਕਰਹੁ ਅਹਾਰੀ ॥੨੪॥
ਅਬਿ ਤੀਰਥ ਕੀ ਕਾਰ ਕਰੀਜੈ।
ਸਭਿ ਸੰਗਤਿ ਕੇ ਸੰਗ ਮਿਲੀਜੈ।
ਜਹਾਂ ਈਂਟ ਕੇ ਲਗੇ ਪਜਾਵੇ।
ਬਹੁ ਈਂਧਨ ਕੇ ਸੰਗ ਪਕਾਵੇ ॥੨੫॥
ਤਹਾਂ ਸਿੱਖ ਸੇਵਾ ਬਹੁ ਕਰਿਹੀ।
ਕਰਦਮ ਤੇ ਈਂਟਨ ਕੋ ਘਰਿਹੀ[1]। [1]ਘੜਦੇ ਹਨ।
ਸ਼ੁਸ਼ਕ ਹੋਇ ਤਬਿ ਲੇਹਿਂ ਉਠਾਇ।
ਆਵੇ[1] ਬਿਖੈ ਧਰਹਿਂ ਸਮੁਦਾਇ ॥੨੬॥ [1]ਸਾਰੇ ਆਵੇ।
ਜਿਮ ਨੀਕੇ ਪਾਕਹਿਂ ਗਨ ਆਵੇ।
ਤਿਮ ਈਂਧਨ ਬਿਧਿ ਸੋਂ ਦਿਹੁ ਪਾਵੇ।
ਤਹਿਂ ਥਿਤਿ ਰਹੋ ਸਭਿਨਿ ਸੋਂ ਕਹੋ।
-ਇਹੁ ਤੀਰਥ ਕੀ ਸੇਵਾ ਲਹੋ-' ॥੨੭॥
ਇਮ ਸੁਨਿ ਕੈ ਬਹਿਲੋ ਹਰਖਾਯੋ।
ਕਰਿ ਬੰਦਨ ਸਿੱਖਨ ਮਹਿਂ ਆਯੋ।
ਕਰਿਬੇ ਲਗਯੋ ਟਹਿਲ ਤਿਨਿ ਸੰਗਿ।
ਸਕਲ ਦਿਵਸ ਜੇਤੋ ਬਲ ਅੰਗ[1] ॥੨੮॥ [1]ਅੰਗਾਂ ਵਿਚ।
ਨਿਸਾ ਭਏ ਜਬਿ ਫਿਰਹਿ ਅੰਧੇਰੇ।
ਜਾਚ ਲੇਤਿ ਸਿੱਖਨ ਕੇ ਡੇਰੇ।
ਅਲਪ ਅਹਾਰ ਤਬਹਿ ਕਰਿ ਰਹੈ।
ਗੁਰੁ ਪਗ ਪ੍ਰੇਮ ਰੈਨ ਦਿਨ ਲਹੈ ॥੨੯॥
ਦਿਵਸ ਬਿਖੈ ਨਿਤ ਸੇਵ ਕਮਾਵੈ।

ਸਿਮਰਨ ਕਰਤੇ ਨਿਸਾ ਬਿਤਾਵੈ।
ਬੂਝੈ[1] ਲੋਕ 'ਈਟਕਾ ਆਵੈ।
ਕਿਸ ਤੇ ਇਕ ਨੀਕੇ ਪਕ ਜਾਵੈਂ?'
॥੩੦॥
ਤਬਹਿ ਕਿਸੂ ਨੇ ਕਹਜੋ ਸੁਨਾਇ।
ਬਿਸ਼ਟਾ ਜੇਕਰਿ ਇਨ ਮਹਿਂ ਪਾਇ।
ਤੌ ਆਛੀ ਪਾਕਹਿਂ ਹੁਇਂ ਲਾਲ।
ਘਸੈਂ ਨ ਫੂਟਹਿਂ ਸੋ ਤਤਕਾਲ' ॥੩੧॥
ਇਮ ਸੁਨਿ ਪ੍ਰੇਰੇ ਸੁਪਚ[1] ਬਤੇਰੇ।
ਭਰੈ ਸੂਪ[1] ਲਦ ਰਾਸ਼ਭ ਪ੍ਰੇਰੇ[2†]।
ਈਂਟਨ ਕੇ ਚਹੁੰਫੇਰੇ ਪਾਇ।
ਅਪਰ ਬਹੁਰ ਕੂਰਾ ਲੇ ਆਇ ॥੩੨॥
ਬਿਧਿ ਸੋਂ ਕਰਹਿ ਪ੍ਰੇਮ ਉਪਜਾਵੇ।
ਗਨ ਈਂਟਨ ਕੇ ਲਾਇ ਪਜਾਵੇ।
ਪਾਕੀ ਬਹੁ ਸੁੰਦਰ ਭਈ ਲਾਲ।
ਬਹਿਲੋ ਹਰਖਜੋ ਰਿਦੇ ਬਿਸਾਲ ॥੩੩॥
ਸ੍ਰੀ ਅਰਜਨ ਲਖਿ ਅੰਤਰਜਾਮੀ।
ਸੇਵਾ ਸਿੱਖਜਨ ਕੀ ਪਿਖਿ ਸ੍ਵਾਮੀ।
ਕੁਛਕ ਈਂਟਕਾ ਨਿਕਟਿ ਮੰਗਾਈ।
ਕੀਨ ਬਿਲੋਕਨ ਨੀਠ[†] ਬਨਾਈ ॥੩੪॥
ਪਰਮ ਪ੍ਰਸੀਦੇ ਬਾਕ ਸੁਨਾਯੋ।
'ਇਹੁ ਆਵਾ ਅਬਿ ਭਲੋ ਪਕਾਯੋ।'
ਅਤਿ ਸੇਵਾ ਬਹਿਲੋ ਕੀ ਦੇਖਿ।
ਕ੍ਰਿਪਾ ਦ੍ਰਿਸ਼ਟਿ ਗੁਰੁ ਕਰਤਿ ਵਿਸ਼ੇਖ
॥੩੫॥
ਅੰਤਹਕਰਣ ਭਯੋ ਨਿਰਮਲੀਆ।
ਬਿਸ਼ੈ ਬਾਸ਼ਨਾਦਿਕ ਸਭਿ ਦਲੀਆ[1]।
ਇਮਿ ਸੇਵਾ ਮਹਿਂ ਲਗਜੋ ਘਨੇਰਾ।
ਕਰਹਿ ਪਜਾਵਨ ਕਾਜ ਬਡੇਰਾ ॥੩੬॥
ਇਕ ਦਿਨ ਸ੍ਰੀ ਅਰਜਨ ਗੁਰੁ ਬੈਸੇ।
ਕਹਜੋ ਲਾਂਗਰੀ ਆਇ ਸੁ ਐਸੇ।

[1]ਪੁੱਛਦਾ ਹੈ।

[1]ਚੂੜ੍ਹੇ।

[1]ਛੱਜ। [2]ਖੋਤੇ ਹੱਕੇ। [†]ਪਾ:-ਇਮਿ ਸੁਨ ਲਈ ਫਾਹੁਰੀ ਹਾਥ। ਭਰਹਿ ਸੂਪ ਕੌ ਤਿਸਿ ਕੇ ਸਾਥ।

[†]ਪਾ:-ਨੀਕ।

[1]ਵਿਸ਼ੈ ਬਾਸਨਾ ਆਦਿਕ ਸਭ ਨਾਸ਼ ਹੋ ਗਈਆਂ।

'ਚੂਨ[1] ਆਜ ਨਹਿਂ ਭਯੋ ਤਯਾਰੀ। [1]ਆਟਾ।
ਅਟਕੀ ਦੇਗ ਸੁ ਭਈ ਲਚਾਰੀ' ॥੩੭॥
ਸ਼੍ਰੀ ਗੁਰੁ ਸਿੱਖਜਨ ਸਾਥ ਅਲਾਇ।
'ਆਜ ਦੇਗ ਕੋ[1] ਔਰ ਚਲਾਇ।' [1]ਕੋਈ ਹੋਰ।
ਸੁਨਿ ਬਹਿਲੋ ਹੁਇ ਖਰੇ ਉਚਾਰੀ।
'ਰਾਵਰ ਕਰੀ ਜੁ ਮੋਹਿ ਦਿਹਾਰੀ[1] ॥੩੮॥ [1]ਦਿਹਾੜੀਆਂ (ਦੀ ਮਜੂਰੀ)।
ਸਰਬ ਇਕੱਤ੍ਰ ਅਹੈ ਸੋ ਧਰੀ।
ਮੈਂ ਨਿਜ ਗੁਜਰ ਅਪਰ ਬਿਧਿ ਕਰੀ।
ਸੋ ਸਭਿ ਰਸਤ ਦੇਗ ਦਿਹੁ ਪਾਇ।
ਸ਼੍ਰੀ ਪ੍ਰਭੁ ਦਾਨ ਤਿਹਾਰੋ ਖਾਇ' ॥੩੯॥
ਸ਼੍ਰੀ ਅਰਜਨ ਸੁਨਿ ਬੋਲੇ 'ਸਿੱਖਜ !
ਅਬਿ ਨ ਫਿਰੋ ਘਰ ਘਰ ਹਿਤ ਭਿੱਖਜ।
ਮਾਂਗ ਮਾਂਗ ਟੁਕਰੇ ਬਹੁ ਥਾਂਵਨ।
ਸੋ ਸਭਿ ਹਮ ਕੋ ਕਰੋ ਖੁਵਾਵਨ ॥੪੦॥
ਅਬਿ ਲੰਗਰ ਤੇ ਕਰਹੁ ਅਹਾਰਾ।
ਨਹਿਂ ਜਾਚਹੁ ਤੁਹਿ ਭਾਉ ਉਦਾਰਾ।
ਹਮਰੀ ਕਰਿ ਪ੍ਰਸੰਨਤਾ ਐਸੇ।
ਜਾਚੇ ਟੁਕਰੇ ਦੇਹੁ ਨ ਕੈਸੇ ॥੪੧॥
-ਵਾਹਿਗੁਰੂ- ਕਹਿ ਅਰਪਤਿ ਹਮੈਂ।
ਟੁਕਰੇ ਦੇਤਿ ਜੁ ਖੈਬੇ ਸਮੈ।
ਹਮ ਕੋ ਪ੍ਰਾਪਤ ਹੋਵਤਿ ਆਇ[†]।

[†]ਮੁਰਾਦ ਇਹ ਹੈ ਕਿ ਆਤਮ ਅੱਭ੍ਯਾਸੀ ਆਪਣੇ ਪੂਜ੍ਯ ਦੇ ਧਿਆਨ ਵਿਚ ਹੁੰਦੇ ਹਨ, ਧ੍ਯਾਨ ਮਗਨ ਅਰਦਾਸ ਕਰਦੇ ਹਨ। ਇਉਂ ਪੂਜਾ ਤੇ ਪਿਆਰ ਕਰਨ ਵਾਲੇ ਦੀ ਭਾਵਨਾ ਦਾ ਅਸਰ 'ਪੂਜ੍ਯ' ਉੱਤੇ ਹੁੰਦਾ ਹੈ। ਬਹਿਲੋ ਜੀ ਦੇ ਧਿਆਨ ਮਗਨ ਰਹਿੰਦਿਆਂ ਮੰਗ ਕੇ ਟੁੱਕਰ ਖਾਧਿਆਂ ਦਾ ਅਨੁਭਵ ਸਤਿਗੁਰਾਂ ਨੂੰ ਹੁੰਦਾ ਸੀ, ਜਿਵੇਂ ਧਿਆਨ ਮਗਨ ਹੋਕੇ ਕੀਰਤਨ ਸੋਹਿਲਾ ਪੜ੍ਹਦਿਆਂ ਪੜ੍ਹਨ ਵਾਲੇ ਅਯਾਲੀ ਦੇ ਪੈਰਾਂ ਵਿਚ ਚੁਭ ਰਹੇ ਕੰਡੇ ਗੁਰ ਨਾਨਕ ਦੇਵ ਜੀ ਦੇ ਚਰਨਾਂ ਵਿਚ ਝਰੀਟਾਂ ਪਾ ਰਹੇ ਸਨ ਤੇ ਸ਼੍ਰੀ ਪਾਵਨ ਲਹਿਣਾ ਜੀ ਦੇਖ ਕੇ ਅਚੰਭਾ ਹੋ ਰਹੇ ਸਨ। ਦੇਖੋ ਸ੍ਰੀ ਗੁਰ ਨਾਨਕ ਪ੍ਰਕਾਸ਼ ਉਤਰ੍ਾਰਧ ਅਧ੍ਯਾਯ ੪੮ ਅੰਕ ੩੩ ਤੋਂ ਅੱਗੇ।

ਲੇ ਗੁਰ ਨਾਮ ਅਪਰ ਦੇ ਖ੍ਵਾਇ[1] ॥੪੨॥ [1]ਹੋਰ ਨੂੰ ਜੋ ਤੂੰ ਖੁਆ ਦਿੰਦਾ ਹੈਂ।
ਆਧੋ ਭੋਜਨ ਆਪ ਅਚੈਂ ਹੈਂ।
ਅਰਧ ਗੁਰੂ ਹਿਤ ਤੂੰ ਅਰਪੈ ਹੈਂ।
ਤਜਹੁ ਸੁ ਅਚਵਹੁ ਦੇਗ ਅਹਾਰਾ।
ਕਰਹੁ ਪ੍ਰੇਮ ਸੋਂ ਤੀਰਥ ਕਾਰਾ' ॥੪੩॥
ਸੁਨਿ ਬਹਿਲੋ ਮਾਨੀ ਗੁਰਬਾਨੀ।

ਕਰਨ ਲਗ੍ਯੋ ਤਿਮ ਜਥਾ ਬਖਾਨੀ।
ਬਹੁ ਨਰ ਖਨਹਿਂ ਉਠਾਵਹਿਂ ਭਾਰ।
ਕਰਹਿਂ ਬ੍ਰਿੰਦ ਮ੍ਰਿਤਕਾ ਕੀ ਕਾਰ ॥੪੪॥
ਬਹਿਲੋ ਧਰਹਿ ਟੋਕਰਾ ਆਗੈ।
ਖਨਹਿਂ ਸਿੱਖ ਇਕ ਭਰਿਬੇ ਲਾਗੈ।
ਬਹੁਤ ਮ੍ਰਿੱਤਕਾ ਪਾਵਹਿਂ ਤਾਂਹਿ।
ਇਹੁ ਤਿਨ ਕੋ ਕਿਮ ਬਰਜਤਿ ਨਾਂਹਿ ॥੪੫॥
ਭਰਹਿਂ ਜੁ ਮ੍ਰਿਤਕਾ, ਤਿਨਹੁਂ ਅਗਾਰੀ।
ਧਰਹਿ ਟੋਕਰਾ, ਕਰਹਿਂ ਸੁ ਭਾਰੀ।
ਆਪ ਗੁਰੂ ਦਿਸ਼ ਟਕ ਚਖ ਲਾਵੈ[1]।
ਇਤ ਉਤ ਦ੍ਰਿਸ਼ਟਿ ਨ ਕਬਹੁਂ ਚਲਾਵੈ ॥੪੬॥

[1]ਨੇਤ੍ਰਾਂ ਦੀ ਟਕ ਲਾਵੇ।

ਸਤਿਗੁਰ ਮੁਖ ਕੋ ਦੇਖਤਿ ਰਹੈ।
'ਚੁਕਹੁ ਸੀਸ ਪਰ' ਜਬਿ ਨਰ ਕਹੈਂ।
ਦੁਇ ਤ੍ਰੈ ਨਰ ਉਠਵਾਵਨ ਕਰੈਂ।
ਗਿਨਹਿ ਨ ਕਛੂ ਸੁ ਸਿਰ ਪਰ ਧਰੈ ॥੪੭॥
ਵਹਿਰ ਗੇਰ ਪੁਨ ਆਵਹਿ ਦੌਰ।
ਗੁਰੁ ਮੁਖ[1] ਪਿਖਹਿ ਥਿਰੈ ਤਿਸ ਠੌਰ।
ਹਸਨ ਹੇਤੁ ਨਰ ਭਰੈਂ ਬਿਸਾਲ।
ਕੇਤਿਕ ਮਣ ਮ੍ਰਿਤਕਾ ਕੇ ਨਾਲ ॥੪੮॥

[1]ਗੁਰੂ ਜੀ ਦਾ ਮੁਖੜਾ।

ਸਭਿ ਮਿਲਿ ਕਰਹਿਂ ਹਾਸ ਤਿਸ ਕੇਰੇ।
ਕੁਛ ਨਹਿਂ ਗਨਹਿ ਗੁਰੂ ਦਿਸ਼ ਹੇਰੇ।
ਭਾਰ ਉਠਾਵਹਿ ਜੇਤਿਕ ਪਾਵਹਿਂ।
ਵਹਿਰ ਗੇਰਿ ਦੌਰਤਿ ਪੁਨ ਆਵਹਿ ॥੪੯॥
ਮੁਖ ਤੇ ਮੌਨ, ਕਹਹਿ ਨਹਿਂ ਕਾਹੂ।
ਪਿਖਹਿ ਪ੍ਰੇਮ ਰਾਤਾ ਰੰਗ ਮਾਂਹੂ[1]।
ਜਬਿ ਲਗ ਗੁਰ ਬੈਠਹਿਂ ਖਨਵਾਵਹਿਂ।
ਤਬਿ ਲਗ ਤਿਹ ਠਾਂ ਕਾਰ ਕਮਾਵਹਿ ॥੫੦॥

[1]ਪ੍ਰੇਮ ਦੇ ਰੰਗ ਵਿਚ ਹੱਤਾ।

ਜਬਿ ਸ਼੍ਰੀ ਗੁਰੁ ਰਾਜਹਿਂ ਥਲ ਔਰ।
ਕਰਿਹੈ ਕਾਰ ਪਜਾਵਨ ਠੌਰ[1]।

[1]ਤਦੋਂ ਬਹਿਲੋ) ਕਰਦਾ ਹੈ ਕਾਰ ਆਵਿਆਂ ਵਾਲੀ ਥਾਵੇਂ ਜਾਕੇ।

ਸੁਪਤਹਿ ਅਲਪ ਜਾਮਨੀ ਜਾਨਿ।
ਸੇਵਹਿ ਸਰਬ ਸਮੈਂ ਹਿਤ ਠਾਨਿ ॥੫੧॥
ਛੁਧਾ ਪਿਪਾਸਾ ਨੀਂਦ ਨ ਜਾਨਹਿ।
ਆਲਸ ਬਿਨ, ਸੇਵਾ ਸਵਧਾਨਹਿ।
ਜਬਿ ਗੁਰ ਮਿਲੈਂ ਲਾਇ ਟਕ ਰਹੈ।
ਜਥਾ ਚਕੋਰ ਚੰਦ ਕੋ ਚਹੈ ॥੫੨॥
ਕਾਰ ਈਂਟਕਾ ਕਰਹਿ ਪਚਾਵੈ।
ਭਲੀ ਰੀਤਿ ਕਰਿ ਪ੍ਰੇਮ ਪਕਾਵੈ।
ਪੁਨ ਭਾਈ ਭਗਤੂ ਚਲਿ ਆਯੋ।
ਤੀਰਥ ਕਾਰ ਕਰਨਿ ਚਿਤ ਲਾਯੋ ॥੫੩॥
ਸ਼੍ਰੀ ਗੁਰੁ ਰਾਮਦਾਸ ਬਚ ਕਹ੍ਯੋ।
ਜਿਸਨੇ ਜਨਮ ਜਗਤ ਮਹਿਂ ਲਹ੍ਯੋ[1]।

[1]ਜਿਸ ਨੇ ਸ਼੍ਰੀ ਗੁਰੂ ਰਾਮਦਾਸ ਜੀ ਦੇ ਉਚਰੇ ਬਚਨ (ਅਨੁਸਾਰ) ਜਗਤ ਵਿਚ ਜਨਮ ਲਿਆ ਸੀ (ਸੋ ਭਾਈ ਭਗਤੂ)।

ਮ੍ਰਿਤਕਾ ਵਹਿਰ ਨਿਕਾਸੇ ਜਾਇ।
ਖਨਹਿ ਕਬਹੁੰ ਕਬਿ ਸੀਸ ਉਠਾਇ ॥੫੪॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਭਾਈ ਬਹਿਲੋ' ਪ੍ਰਸੰਗ ਬਰਨਨੰ ਨਾਮ ਸਪਤ ਚੱਤ੍ਵਾਰਿੰਸਤੀ ਅੰਸੂ ॥੪੭॥

## ੪੮. ['ਬੁੱਧੂ ਦਾ ਆਵਾ ਕੱਚਾ।' ਭਾਈ ਲੱਖੂ]

੪੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੪੯

ਦੋਹਰਾ:

ਬੁੱਧੂ ਨਾਮ ਕੁਲਾਲ[1] ਇਕ,
ਸਤਿਗੁਰ ਕੋ ਸਿਖ ਧੀਰ।
ਲਵਪੁਰਿ ਮਹਿਂ ਤਿਸ ਕੋ ਸਦਨ,
ਜਾਤਿ ਗੁਰੂ ਕੇ ਤੀਰ ॥੧॥

[1]ਘੁਮਿਆਰ।

ਚੌਪਈ:

ਸਿੱਖਜਨਿ ਕੀ ਬਹੁ ਸੇਵਾ ਕਰਿਈ।
ਧਰਮ ਕਿਰਤ ਕੀ ਜੀਵਾ ਧਰਿਈ।
ਗੁਰੂ ਭਰੋਸੇ ਕਾਰ ਕਰੰਤਾ।
ਅਪਨੇ ਸਭਿ ਕਾਰਜ ਨਿਬਹੰਤਾ ॥੨॥
ਲਾਇ ਈਂਟਕਾ ਕੇਰ ਪਜਾਵੈ।
ਬੇਚਹਿ ਪੁਰਿ ਮਹਿਂ ਗੁਜ਼ਰ ਚਲਾਵੈ।
ਗੁਰੁ ਸਿੱਖਜਨ ਕੋ ਕਰਹਿ ਅਹਾਰਾ।
ਪੁਰਹਿ ਭਾਵਨਾ ਰਿਦੇ ਮਝਾਰਾ ॥੩॥
ਏਕ ਬਾਰ ਤਿਨ ਕੀਨ ਪਜਾਵਾ।
ਕਈ ਹਜ਼ਾਰ ਦਰਬ ਕੋ ਲਾਵਾ।
ਬ੍ਰਿੰਦ ਮਜੂਰ ਕਾਰ ਕੋ ਕਰਿਤੇ।
ਈਂਧਨ ਅਧਿਕ ਈਂਟਕਾ ਧਰਿਤੇ ॥੪॥
ਗਿਰ ਸਮ ਊਚੇ ਚਿਨਿ ਕੈ ਕੀਨਾ।
ਰਹੇ ਸਕੇਲਤਿ ਬਹੁਤ ਮਹੀਨਾ[1]।
ਲਾਗਤਿ ਲਗਜੋ ਅਧਿਕ ਹੀ ਦਰਬਾ।
ਲੀਨਿ ਬਣਕ ਤੇ ਰਿਣ ਕਰਿ[1] ਸਰਬਾ ॥੫॥

[1]ਇਕੱਤ੍ਰ ਕਰਦੇ ਰਹੇ ਬਹੁਤੇ ਮਹੀਨੇ।

[1]ਕਰਜ਼ਾ ਕਰਕੇ।

'ਬਿਕਹਿਂ ਈਂਟਕਾ ਦੈਬੋ ਤੋਹਿ।
ਕਿਤਿਕ ਮਾਸ ਮਹਿਂ ਇਹੁ ਸਿਧ ਹੋਹਿ[1]।
ਦਰਬ ਉਧਾਰੋ ਲੇ ਕਰਿ ਸੋਈ।
ਦੇਤਿ ਮਜੂਰ ਮਜੂਰੀ ਓਈ ॥੬॥
ਨਰ ਸਹੱਸ੍ਰਈ[1] ਕਾਰ ਕਮਾਵੈਂ।
ਸੰਧ੍ਯਾ ਹੋਇ ਦਿਹਾੜੀ ਪਾਵੈ।
ਕਿਤਿਕ ਮਾਸ ਮਹਿਂ ਕੀਨ ਮਹਾਂਨਾ।

[1]ਪਕ ਜਾਏਗਾ।

[1]ਸੈਂਕੜੇ ਹੀ।

ਅਗਨਿ ਲਾਇਬੇ ਕੋ ਮਨ ਜਾਨਾ ॥੭॥
ਬੁੱਢ੍ਹ ਕਰਿ ਬਿਚਾਰ ਉਰ ਨੀਕੇ।
-ਪ੍ਰਥਮ ਪੂਜੀਐ ਪਦ ਗੁਰ ਜੀ ਕੇ।
ਹੁਇ ਨਿਰਬਿਘਨ ਸੁ ਕਾਜ ਸਮਾਪਤਿ।
ਇਹੁ ਮਹਿਮਾ ਸਤਿਸੰਗਤਿ ਭਾਖਤਿ- ॥੮॥
ਇਮਿ ਮਨ ਠਾਨਿ ਕੀਨ ਪ੍ਰਸਥਾਨਾ।
ਰਾਮਦਾਸ ਪੁਰਿ ਦਿਸ਼ਿ ਗੁਰੁ ਜਾਨਾ।
ਮਗ ਮਹਿਂ ਨਿਸ ਬਸਿ ਪਹੁਂਚਯੋ ਆਇ।
ਨੀਰ ਕੂਪ ਸੋਂ ਪ੍ਰਥਮ ਨਹਾਇ ॥੯॥
ਅੰਮ੍ਰਿਤਸਰ ਮਹਿਂ ਕੀਨ ਸ਼ਨਾਨਾ[†]।

[†]ਅਜੇ ਤਾਲ ਖੁਣਿਆਂ ਜਾ ਰਿਹਾ ਹੈ ਮੰਦਰ ਵੀ ਨਹੀਂ ਬਣਿਆਂ, ਇਸ਼ਨਾਨ ਅੰਮ੍ਰਿਤਸਰ ਸਰੋਵਰ ਵਿਚ ਕਰਨਾ ਅਜੇ ਸੰਭਵ ਨਹੀਂ ਸੀ। ਇਹ ਹੋ ਸਕਦਾ ਹੈ ਕਿ ਕੱਢੇ ਖਨੇ ਥਾਂ ਵਿਚ ਕੁਛ ਜਲ ਨਿਸਰ ਆਯਾ ਹੋਵੇ।

ਜਪੁਜੀ ਪਾਠ ਸੁ ਪ੍ਰੇਮ ਬਖਾਨਾ।
ਨਿਜ ਮੰਦਿਰ ਮਹਿਂ ਸਤਿਗੁਰ ਬੈਸੇ।
ਸਦਨ ਬਿਕੁੰਠ ਬਿਸ਼ਨੁ ਪ੍ਰਭੁ ਜੈਸੇ ॥੧੦॥
ਗਾਇਂ ਰਬਾਬੀ ਰਾਗਨਿ ਚਾਰੂ।
ਜਿਨ ਸੁਨਿਬੇ ਫਲ ਪਾਇ ਉਦਾਰੂ।
ਧਨ ਕੋ ਢੇਰ ਅਗਾਰੀ ਪਰਯੋ।
ਹੋਤਿ ਪ੍ਰਾਤਿ ਤੇ ਜੇਤਿਕ ਚਰਯੋ ॥੧੧॥
ਦਾਸ ਚਮਰ ਲੈ ਸੀਸ ਢੁਰਾਵੈ।
ਆਸਨ ਪਰ ਥਿਤਿ ਗੁਰ ਦੁਤਿ ਪਾਵੈਂ।
ਸਿਖ ਸੰਗਤਿ ਚਾਰਹੁਂ ਦਿਸ਼ ਦਰਸੈਂ।
ਮੁਨਿ ਗਨ ਮਨਹੁਂ ਸੰਭੁ[1] ਬਿਚ ਪਰਸੈਂ ॥੧੨॥

[1]ਮੁਨੀਆਂ ਦੇ ਸਮੂਹ ਮਾਨੋ ਸ਼ਿਵਜੀ ਨੂੰ।

ਬੁੱਢ੍ਹ ਜਾਇ ਉਪਾਇਨ ਧਰੀ।
ਤਬਿ ਅਰਦਾਸ ਮੇਵਰੇ[1] ਕਰੀ।

[1]ਅਰਦਾਸੀਏ ਨੇ।

'ਸ਼੍ਰੀ ਗੁਰ ਜੀ ! ਇਹੁ ਸਿੱਖਜ ਤੁਮਾਰਾ।
ਜਾਚਤਿ ਰਾਵਰਿ ਸਿਦਕ ਉਦਾਰਾ ॥੧੩॥
ਬਹੁ ਧਨ ਸੰਗ ਪਜਾਵਾ ਲਾਇਵ।
ਤਿਹਂ ਸਿਧਿ ਹੋਤ ਅਬੈ ਚਲਿ ਆਇਵ।

-ਪਾਕਹਿ ਨੀਕੋ- ਬਾਕ ਤੁਮਾਰਾ।
ਚਹਤਿ ਕਹਾਯੋ, ਹ੍ਵੈ ਨ ਬਿਗਾਰਾ' ॥੧੪॥
ਕਰੁਨਾ ਭਰੇ ਰਸੀਲੇ ਨੈਨ।
ਸੁਨਿ ਇਸ ਕੋ ਪਿਖਿ ਕਰਿ ਕਹਿ ਬੈਨ।
'ਕਾਰਜ ਤੋਰਿ ਸਿੱਧ ਹੁਇ ਜਾਇ।
ਸੇਵਹੁ ਸਿੱਖਜਨ ਕੋ ਮਨ ਲਾਇ ॥੧੫॥
ਪਾਕ ਈਂਟਕਾ ਹੋਵਹਿਂ ਨੀਕੇ।
ਕਰਹੁ ਮਨੋਰਥ ਪੂਰਨ ਜੀ ਕੇ।'
ਇਮਿ ਸੁਨਿ ਕੈ ਤਬਿ ਬੰਦਨ ਠਾਨੀ।
ਪੁਨ ਆਯਹੁ ਲਵਪੁਰੀ ਮਹਾਨੀ ॥੧੬॥
ਗੁਰੂ ਵਾਕ ਪਰ ਕਰਿ ਬਿਸਵਾਸ।
ਦਈ ਪਜਾਵੈ ਅਗਨਿ ਪ੍ਰਕਾਸ਼।
ਕਿਤਿਕ ਦਯੋਸ ਮਹਿਂ ਮੂਹਰੀ[1] ਖੋਲੀ। [1]ਬਾਰੀ।
ਪਾਕੀ ਈਂਟ ਭਈ ਬਹੁ ਮੋਲੀ ॥੧੭॥
-ਸਿੱਖਜਨ ਕੋ ਅਹਾਰ ਅਚਵਾਵੌਂ[1]। [1]ਖੁਲਾਵਾਂ।
ਸਦਨ ਆਨਿ ਆਛੇ ਤ੍ਰਿਪਤਾਵੌਂ।
ਪੁਨ ਬੇਚੌਂ ਸਭਿ ਈਂਟ ਪਜਾਵੌਂ[1]†। [1]ਆਵੇ ਦੀ। †ਪਾ:-ਪਜਾਵੇ।
ਧਨ ਦੈਨੋ ਜਿਸੁ ਤੇ ਨਿਤ ਲਜਾਵੌਂ†- ॥੧੮॥ †ਪਾ:-ਲਜਾਵੇ।
ਸਦਨ ਜਾਇ ਕੈ ਕੀਨਸਿ ਤਜਾਰੀ।
ਭੋਜਨ ਸ੍ਵਾਦਲ ਅਨਿਕ ਪ੍ਰਕਾਰੀ।
ਸਿਖ ਸੰਗਤਿ ਬਹੁਤੇ ਬੁਲਵਾਏ।
ਪਾਂਤਿਹ ਪਾਂਤਿ[1] ਬਨਾਇ ਬਿਠਾਏ ॥੧੯॥ [1]ਪੰਗਤਾਂ ਦੀਆਂ ਪੰਗਤਾਂ।
ਪ੍ਰਥਮ ਕੀਰਤਨ ਕੋ ਕਰਿਵਾਯਹੁ।
ਗਾਇ ਰਬਾਬੀ ਸ਼ਬਦ ਸੁਨਾਯਹੁ।
ਕਰਿ ਅਰਦਾਸ ਬ੍ਰਤਾਇ ਅਹਾਰਾ।
ਅਚਵਨਿ ਕੀਨਿ ਅਨੇਕ ਪ੍ਰਕਾਰਾ ॥੨੦॥
ਤ੍ਰਿਪਤਿ ਭਈ ਸਭਿ ਸੰਗਤਿ ਆਛੈ।
ਏਕ ਸਿੱਖ ਚਲਿ ਆਯਹੁ ਪਾਛੈ।
ਕਰੀ ਜਾਚਨਾ 'ਦੇਹੁ ਅਹਾਰੇ।

ਗੁਰ ਹਿਤ ਤੇ ਕੀਨਸਿ ਤੈਂ ਤਜਾਰੇ'
॥੨੧॥
ਕਹਤਿ ਭਯੋ 'ਅਬਿ ਬਰਤਜੋ ਸਾਰੋ।
ਪੂਰਬ ਆਵਤਿ ਕਰਤਿ ਅਹਾਰੋ।'
ਸਭਿ ਸੰਗਤਿ ਨੇ ਹਾਥ ਪਖਾਰੇ।
ਖਰੋ ਹੋਇ ਅਰਦਾਸ ਉਚਾਰੇ ॥੨੨॥
'ਸ਼੍ਰੀ ਸਤਿਗੁਰੂ ! ਬੁੱਧੂ ਸਿਖ ਤੇਰੋ।
ਭੋਜਨ ਸਿੱਖ ਅਚਾਇ ਘਨੇਰੋ।
ਰਾਸ ਪਚਾਵਾ ਆਇ[1] ਇਸੀ ਕੋ। [1]ਸਿਰੇ ਚੜ੍ਹੇ ਆਵਾ।
ਤੁਮ ਕਰੁਨਾ ਤੇ ਪਾਕਹਿ ਨੀਕੋ' ॥੨੩॥
ਸੁਨਿ ਸਿਖ ਲੱਖੂ ਊਚ ਉਬਾਚਾ।
'ਬੁੱਧੂ ਰਹਜੋ ਪਚਾਵਾ ਕਾਚਾ।
ਹੇਰਿ ਛੁਧਾਤੁਰ ਦਿਯ ਨ ਅਹਾਰਾ।
ਨਹਿਂ ਪਾਕਹਿ, ਭਾ ਦੋਸ਼ ਉਦਾਰਾ[1]' [1]ਬੜਾ ਦੋਸ਼ ਹੋਯਾ।
॥੨੪॥
ਸੁਨਿ ਬੁੱਧੂ ਲੱਖੂ ਸੰਗ ਕਹੈ।
'ਬਡਾ ਨਵੀਨ ਸਿੱਖਜ ਤੂੰ ਅਹੈਂ।
ਮਮ ਕਾਰਜ ਹਿਤ ਗੁਰੂ ਉਬਾਚਾ।
-ਪਕਹਿ ਪਜਾਵਾ ਰਹੈ ਨ ਕਾਚਾ-
॥੨੫॥
ਐਸੋ ਕੌਨ ਜੁ ਬਾਕ ਮਿਟਾਵੈ।
ਗੁਰ ਕੋ ਕਹਜੋ ਸਦਾ ਸਫਲਾਵੈ।
ਭੋਜਨ ਸਮੈ ਨ ਪਹੁਂਚਜੋ ਆਪ।
ਕ੍ਰੋਧ ਕਰੇ ਹਮ[1] ਦੇਤੋ ਸ੍ਰਾਪ !' ॥੨੬॥ [1]ਸਾਨੂੰ।
'ਹਮ ਭੀ ਹੈਂ ਗੁਰ ਸਿੱਖਜ ਮਹਾਂਨੇ।
ਨਹਿਂ ਭੋਜਨ ਦੇ ਕਰਿ ਤ੍ਰਿਪਤਾਨੇ।
ਰਹੈ ਪਚਾਵਾ ਕਾਚਾ ਜਾਨਿ।'
ਇਮ ਕਹਿ ਸਿੱਖਜ ਕੀਨਿ ਪ੍ਰਸਥਾਨ[1] [1]ਭਾਵ ਚਲਾ ਗਿਆ।
॥੨੭॥
ਦਿਵਸ ਆਗਲੇ ਬੁੱਧੂ ਗਯੋ।
ਜਾਇ ਈਂਟਕਾ ਦੇਖਤਿ ਭਯੋ।
ਜਿਤਿਕ ਨਿਕਾਲੀ ਪੀਲੀ ਆਵਤਿ।

ਪਾਕੀ ਲਾਲ ਨਹੀਂ ਦ੍ਰਿਸ਼ਟਾਵਤਿ ॥੨੮॥
ਚੱਕ੍ਰਿਤ ਚਿਤ ਤੂਸ਼ਨਿ ਕਰਿ ਖਰਯੋ[1]। [1]ਖੜੋ ਗਿਆ।
ਮੂਲ ਨਫਾ ਸਭਿ ਘਾਟਾ ਪਰਯੋ।
ਬ੍ਰਿੰਦ ਰੁਪੱਯਾ ਲਾਗਤਿ ਭਈ।
ਮਾਟੀ ਸੋਂ ਮਾਟੀ ਮਿਲਿ ਗਈ ॥੨੯॥
ਬਹੁਤ ਬਿਸੂਰਤ ਰਿਣ ਤੇ ਤ੍ਰਾਸਾ।
-ਕਜਾ ਕਰਿ ਹੌਂ, ਮੈਂ ਗਰ[1] ਮਹਿ ਫਾਸਾ-। [1]ਗੱਲ।
ਕਰੀ ਧੀਰ ਗੁਰੁ ਬਚਨ ਬਿਚਾਰਾ।
ਤਬਿ ਲਵਪੁਰਿ ਤੇ ਤੁਰਤ ਪਧਾਰਾ ॥੩੦॥
ਆਇ ਸੁਧਾਸਰ ਬੰਦਨ ਠਾਨੀ।
ਬਹੁਰ ਬਾਰਤਾ ਅਪਨਿ ਬਖਾਨੀ।
'ਰਾਵਰਿ ਬਾਕ ਭਰੋਸਾ ਧਾਰਿ।
ਗੁਰ ਸੰਗਤਿ ਕੋ ਦਯੋ ਅਹਾਰ ॥੩੧॥
ਤਊ ਪਚਾਵਾ ਕਾਚਾ ਰਹਯੋ।
ਮੂਲ ਨਫਾ ਕੁਛ ਹਾਥ ਨ ਲਹਯੋ।
ਨਹਿਂ ਅਲੰਬ ਤੁਮਰੇ ਬਿਨ ਮੇਰਾ।
ਮਰੌਂ ਦੇਤਿ ਮੈਂ ਕਰਜ ਘਨੇਰਾ[1]' ॥੩੨॥ [1]ਬਹੁਤਾ ਕਰਜ਼ਾ ਲਾਹੁੰਦਾ ਮੈਂ ਮਰ ਰਹਾਂਗਾ।
ਸਤਿਗੁਰ ਕਹਯੋ 'ਜੁ ਸੰਗਤਿ ਭੋਜਨ।
ਬਿਰਥਾ ਗਯੋ ਤਹਾਂ ਤੇ ਕੋ ਜਨ[1]। [1]ਕੋਈ ਪੁਰਖ ਖਾਲੀ ਗਿਆ ਹੋਣਾ ਹੈ।
ਭਯੋ ਦੋਸ਼ ਕਛੁ ਲੇਹੁ ਬਿਚਾਰੀ।'
ਸੁਨਿ ਬੁੱਧੂ ਕਰ ਜੋਰਿ ਉਚਾਰੀ ॥੩੩॥
'ਸਭਿ ਪ੍ਰਸੰਨ ਹੋਏ ਜਬਿ ਖਾਇ।
ਏਕ ਸਿੱਖ ਤਬਿ ਜਾਚਯੋ ਆਇ।
ਤਿਸ ਕੋ ਨਹਿਂ ਅਹਾਰ ਮੈਂ ਦੀਨਾ।
-ਕਾਚੋ ਰਹੈ- ਤਾਂਹਿ ਬਚ ਕੀਨਾ ॥੩੪॥
ਮੈਂ ਭਾਖਯੋ- ਐਸੇ ਨਹਿਂ ਕੋਇ।
ਸਤਿਗੁਰ ਬਾਕ ਮਿਟਾਵੈ ਜੋਇ-।
ਤੁਮਰੋ ਵਾਕ ਨਿਫਲ ਕਰਿ ਦਯੋ।
ਤਿਸ ਕੋ ਕਹਯੋ ਸਾਚ ਸਭਿ ਭਯੋ ॥੩੫॥
ਇਕ ਹੋਈ ਮੁਝ ਤੇ ਯਹਿ ਭੂਲ।
ਜਿਸ ਤੇ ਵਾਕ ਕਹਯੋ[1] ਪ੍ਰਤਿਕੂਲ। [1]ਭਾਵ ਲਖੂ ਨੇ ਕਿਹਾ ਸੀ।

ਜੋ ਆਵਤਿ ਸੋ ਸਭਿ ਕੇ ਸਾਥ।
ਦੇਤਿ ਅਹਾਰ ਤ੍ਰਿਪਤਿ[1] ਹੇ ਨਾਥ! ॥੩੬॥
ਦੇਤਿ ਸ੍ਰਾਪ ਤਤਛਿਨ ਉਠਿ ਗਯੋ।
ਪੁਨ ਖੋਜਜੋ ਸੋ ਮਿਲਤਿ ਨ ਭਯੋ।'
ਸੁਨਿ ਸਤਿਗੁਰ ਨੇ ਤੂਸ਼ਨ ਠਾਨੀ।
ਬੁੱਧੂ ਕੇ ਚਿਤ ਚਿੰਤ ਮਹਾਨੀ ॥੩੭॥
ਨੀਚੀ ਗ੍ਰੀਵ, ਬਿਸੂਰਤਿ ਭਾਰੀ।
-ਕਿਹ ਤੇ ਦੇਉਂ ਦਰਬ ਬਿਵਹਾਰੀ[1]।
ਭਯੋ ਅਧੀਰਜ ਪੀਰ ਘਨੇਰੀ।
-ਕਹਾਂ ਹੋਇ ਹੈ ਗਤਿ[1] ਅਬਿ ਮੇਰੀ- ॥੩੮॥
ਕਿਤਿਕ ਕਾਲ ਜਬਿ ਬੈਠਜੋ ਰਹਜੋ।
ਕਰੁਨਾ ਕਰੀ ਗੁਰੂ ਪੁਨ ਲਹਜੋ।
ਕਹਤਿ ਭਏ 'ਤੈਂ ਨੀਕ ਨ ਠਾਨਜੋ।
ਸਿਖ ਅਤਿਥਿ[1] ਕੋ ਛੁਧਿਤ ਨ ਜਾਨਜੋ ॥੩੯॥
ਗੁਰ ਸਿੱਖਜਨ ਕੇ ਬਾਕ ਅਚਲ ਹੈਂ।
ਕਰੌਂ ਹਟਾਵਨਿ ਨਹਿਂ ਮਮ ਬਲ ਹੈ।[†]
ਮੋਹਿ ਕਹੇ ਕੋ ਸਿੱਖਯ ਹਟਾਵੈ।
ਤਿਨ ਕੋ ਕਹਿਬੋ ਕੌਨ ਮਿਟਾਵੈ ॥੪੦॥
ਜੋ ਸੰਗਤਿ ਹਿਤ ਕਰਹਿ ਅਹਾਰੇ।
ਛੁਧਿਤ ਨ ਜਾਨਿ ਦੇਹਿ ਨਿਜ ਦ੍ਵਾਰੇ[1]।
ਤੌ ਪੂਰਨ ਗੁਰ ਪੁਰਬ ਪਛਾਨੋ।
ਨਾਂਹਿ ਤ ਊਨੋ ਰਹਿ ਚਿਤ ਠਾਨੋ[†] ॥੪੧॥
ਇਹੁ ਮੇਰੀ ਸਿਖ[1] ਮਾਨਹਿਂ ਜੇਈ।
ਕਾਰਜ ਲਹੈ ਸਪੂਰਨ ਤੇਈ।
ਗੁਰ ਸਿੱਖਨ ਤੇ ਭੈ ਨਿਤ ਕਰਨੋ।
ਕਬਹੁਂ ਅਨਾਦਰ ਨਹਿਂ ਮਨ[†] ਧਰਨੋ ॥੪੨॥
ਸਿੱਖ ਬਚਨ ਕੋ ਜਾਨਹਿਂ ਮੀਠੇ।
ਸਨਮੁਖ ਮਿਲਹਿਂ, ਲਹਹਿਂ ਚਿਤ ਈਠੇ।

[1]ਰੱਜਵਾਂ, ਰਜਾ ਕੇ।
[1]ਸ਼ਾਹਾਂ ਨੂੰ।
[1]ਹਾਲਤ।
[1]ਜਿਸ ਦੇ ਆਉਣ ਦਾ ਸਮਾਂ ਨੀਯਤ ਨਾ ਹੋਵੇ, ਭਾਵ ਅੱਭਜਾਗਤ।
[†]ਸਤਿਗੁਰੂ ਜੀ ਦਾ ਕਮਾਲ ਦਾ ਬਿਰਦ।
[1]ਅਪਨੇ ਦ੍ਵਾਰਜੋਂ ਕਿਸੇ ਨੂੰ ਭੁੱਖਾ ਨਾ ਜਾਣ ਦੇਵੇ।
[†]ਪਾ:-ਤਾਂ ਹਾਨੋ = ਤਾਂ ਹਾਨੀ ਹੈ।
[1]ਸਿੱਖਯਾ।
[†]ਪਾ:-ਤਿਸ। ਹਿਤ।

ਅਬਿ ਨ ਚਿੰਤ ਕਰਿ ਰਿਦੇ ਮਝਾਰ[1]।
ਕਾਰਜ ਤੇਰੋ ਦੇਹਿਂ ਸਵਾਰ ॥੪੩॥
ਬਹੁਰਿ ਨ ਕਰਹੁ ਕਬਹੁ ਅਸ ਬਾਤਿ।
ਸਿੱਖ ਅਨਾਦਰ ਹੈ ਦੁਖਦਾਤਿ।
ਕਾਚੀ ਈਂਟ ਪਚਾਵੇ ਜੋਇ।
ਬਿਕਹਿਂ ਮੋਲ ਪਾਕੀ ਕੇ ਸੋਇ ॥੪੪॥
ਰਿਣ ਉਤਰਹਿ ਅਰ ਨਫਾ ਸੁ ਪਾਵੈਂ।
ਸਿੱਖਨ ਸੇਵਹੁ ਸੁਖੀ ਰਹਾਵੈਂ।'
ਬਚ ਕਹਾਇ ਬੰਦਨ ਕਰਿ ਗਯੋ।
ਈਂਟਹਿ ਜਾਇ ਨਿਕਾਸਤਿ ਭਯੋ ॥੪੫॥
ਸਭਿ ਪਿਲਰੀ ਹੇਰਤਿ ਪਛੁਤਾਵਤਿ।
ਗੁਰ ਬਚ ਸਿਮਰਤਿ ਧੀਰਜ ਪਾਵਤਿ।
ਲਗੀ ਝਰੀ ਬਰਖਾ ਬਹੁ ਹੋਈ।
ਅਪਰ ਪਚਾਵਾ ਭਯੋ ਨ ਕੋਈ ॥੪੬॥
ਨੀਵ ਦੁਰਗ ਕੀ ਭਰਨੀ ਤਬੈ।
ਨਰ ਪਤਿਸ਼ਾਹੀ ਖੋਜਤਿ ਸਬੈ।
ਨਹੀਂ ਈਟਕਾ ਪ੍ਰਾਪਤਿ ਤਿਨ ਕੋ।
ਕਾਰਜ ਬਨਜੋ ਜ਼ਰੂਰੀ ਜਿਨ ਕੋ ॥੪੭॥
ਸੁਧਿ ਕੋ ਸੁਨਿ ਬੁਧੂ ਬੁਲਵਾਇਵ।
ਮੋਲ ਈਂਟਕਾ ਕੇਰ ਬਨਾਇਵ।
'ਜਿਮ ਪਾਕੀ ਤਿਮ ਕਾਚੀ ਦੇਵੋਂ।
ਬਾਢ ਘਾਟ[1] ਅਪਰਨ ਕੁਛ ਲੇਵੋਂ' ॥੪੮॥
ਦੁਰਗ ਨੀਵ ਬਿਗਰਹਿ ਨਹਿਂ ਕੈਸੇ।
ਦਿਯੋ ਦਰਬ ਬੁੱਧੂ ਕਰ ਜੈਸੇ।
ਮੂਲ ਨਫਾ ਸਭਿ ਪਰਜੋ ਸੁ ਪਾਲੇ[1]।
ਗੁਰ ਮਹਿਮਾ ਕੋ ਲਖਜੋ ਬਿਸਾਲੇ ॥੪੯॥
ਸਿਖ ਕੋ ਬਾਕ ਨ ਗੁਰੂ ਮਿਟਾਯੋ।
ਅਪਨੋ ਕਹਜੋ ਪ੍ਰਥਮ ਨਿਫਲਾਯੋ।
ਪਾਕੀ ਕੇ ਮੁਲ ਕਾਚ ਬਿਕਾਈ।
ਸੁਨਿ ਕੈ ਗੁਰ ਸਿੱਖਜਨਿ ਸਮੁਦਾਈ ॥੫੦॥
ਬਾਸਦੇਵ[1] ਨਿਜ ਬਚ ਨਿਫਲਾਯੋ।

[1]ਚਿੱਤ ਦੇ ਪਿਆਰ ਨਾਲ ਤੱਕਣ।

[1]ਵਾਧਾ ਘਾਟਾ।

[1]ਪੱਲੇ ਪਿਆ।

[1]ਕ੍ਰਿਸ਼ਨ ਨੇ।

ਭੀਸ਼ਮ ਕੋ ਸਾਚੋ ਦਿਖਲਾਯੋ।
-ਗਹੋਂ ਨ ਸਸਤ੍ਰ ਜੁੱਧ ਮੈਂ- ਕਹਜੋ।
-ਮੈਂ ਗਹਿਵਾਉਂ- ਭਗਤਿ ਨੇ ਚਹਜੋ
॥੫੧॥
ਅਪਨਿ ਪ੍ਰਤੱਗਜਾ ਤਜਿ ਰਣ ਮਾਂਹੀ।
ਗਹੇ ਸ਼ਸਤ੍ਰ ਮਾਰਣ ਹਿਤ ਤਾਂਹੀ†।

†ਇਸ ਕਿਸਮ ਦੇ ਵਾਕਜਾਤ ਕਵਿ ਜੀ ਦ੍ਰਿਸ਼ਟਾਂਤ ਮਾਤ੍ਰ ਦੇਂਦੇ ਹਨ।

ਧੁਰ ਕੀ ਬਾਣ ਇਹੀ ਪ੍ਰਭੁ ਕੇਰੀ।
ਸਿੱਖਨ ਸਭਿ ਬਿਚਾਰਿ ਕਰਿ ਹੇਰੀ
॥੫੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਬੁੱਧੂ' ਪ੍ਰਸੰਗ ਬਰਨਨੰ ਨਾਮ ਅਸ਼ਟ ਚੱਤ੍ਵਾਰਿੰਸਤੀ ਅੰਸੂ ॥੪੮॥

## ੪੯. [ਦਿਜ ਗੰਗਾ ਰਾਮ ਬਾਜਰਾ ਵੇਚਣ ਆਇਆ][†]

੪੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੫੦

[†]ਇਕ ਲਿਖਤੀ ਨੁਸਖੇ ਵਿਚ ਇਸ ਥਾਵੇਂ ਪੈੜੇ ਮੋਖੇ ਦਾ ਪ੍ਰਾਣ ਸੰਗਲੀ ਲਿਆਉਣ ਵਾਲਾ ਅੰਸੂ ਦਿੱਤਾ ਹੈ ਜੋ ਇਥੇ ਤੇ ਹੋਰਨਾਂ ਨੁਸਖਿਆਂ ਵਿੱਚ ਤੀਸਰੀ ਰਾਸ ਦਾ ਬੱਤੀਵਾਂ ਅੰਸੂ ਹੈ।

ਦੋਹਰਾ:

ਨਗਰ ਬਠਿੰਡੇ ਮਹਿਂ ਬਸਹਿ, ਇਕ ਦਿਜ
ਗੰਗਾ ਰਾਮ।
ਲਾਦਿ ਅੰਨ ਬਹੁ ਬਾਜਰਾ, ਆਇ ਬਨਜ ਕੇ
ਕਾਮ ॥੧॥

ਚੌਪਈ:

ਚਲ੍ਯੋ ਚਲ੍ਯੋ ਸਤੱਦ੍ਰਵ ਉਲੰਘਾਇਵ[1]।
ਪਾਰ ਬਿਪਾਸਾ ਤੇ ਉਤਰਾਇਵ।
ਮਾਝੇ ਮਹਿਂ ਬੂਝ੍ਯੋ ਤਬਿ ਜਾਇ।
'ਅੰਨ ਬਾਜਰਾ ਕਹਾਂ ਬਿਕਾਈ? ॥੨॥
ਜਿਸ ਥਲ ਛਿੱਪ੍ਰ ਲੇਹਿ ਕੋ ਮੋਲ।
ਦੇ ਕਰਿ ਹਟੌਂ ਸਕਲ ਹੀ ਤੋਲਿ।'
ਤਬਿ ਲੋਕਨ ਤਹਿ ਕਹ੍ਯੋ ਸੁਨਾਇ।
ਸ੍ਰੀ ਗੁਰ ਅਰਜਨ ਤਾਲ ਲਵਾਇਂ ॥੩॥
ਤਹਾਂ ਅੰਨ ਕੋ ਖਰਚ ਘਨੇਰੋ।
ਸਿਖ ਸੰਗਤਿ ਕੇ ਬ੍ਰਿੰਦ ਬਡੇਰੋ।
ਅਨਿਕ ਮਜੂਰ ਕਾਰ ਕੋ ਕਰੈਂ।
ਨਿਸ ਬਾਸੁਰ ਤਿਸ ਹੀ ਥਲ ਥਿਰੈਂ ॥੪॥
ਤਹਾਂ ਪਹੁੰਚੈਂਗੋ ਜਿਸ ਬਾਰਿ।
ਹੁਇ ਹੈ ਸਕਲ ਤੋਰ ਬਿਵਹਾਰਿ।
ਲੇ ਕਰਿ ਦਰਬ ਤੁਰਤ ਘਰ ਜੈ ਹੈਂ।
ਅਪਰ ਥਾਨ ਇਮ ਨਹੀਂ ਬਿਕੈ ਹੈ' ॥੫॥
ਸੁਨਿ ਲੋਕਨ ਤੇ ਚੌਪ ਬਿਸਾਲਾ।
ਲਾਦਿ ਅੰਨ ਸਭਿ ਗੁਰ ਦਿਸ਼ ਚਾਲਾ।
ਸਨੇ ਸਨੇ ਪਹੁਚ੍ਯੋ ਤਹਿਂ ਜਾਇ।
ਨਾਮ ਜੁ ਗੁਰ ਕੋ ਚੱਕ ਕਹਾਇ ॥੬॥
ਅਪਨ ਅੰਨ ਸਭਿ ਜਾਇ ਉਤਾਰਾ।
ਡੇਰਾ ਕਰਿ ਹਰਖ੍ਯੋ ਉਰ ਭਾਰਾ।
ਜਹਿਂ ਮਾਨਵ ਸਮੁਦਾਇ ਦਿਸੰਤੇ।

[1]ਸਤਲੁਜ ਲੰਘਿਆ।

ਦੇਸ਼ ਬਿਦੇਸ਼ਨ ਕੇ ਬਿਚਰੰਤੇ† ॥੭॥
ਹੋਤਿ ਤਾਲ ਕੀ ਕਾਰ ਬਿਸਾਲਾ।
ਕਰਹਿਂ ਈਂਟਕਾ ਕੋ ਨਰ ਜਾਲਾ।
ਕੇਤਿਕ ਚੂਨੇ ਕੀ ਬਡਿ ਕਾਰ।
ਮਿਲ ਕਰਿ ਕਰਹਿਂ ਅਨੇਕ ਪ੍ਰਕਾਰ ॥੮॥
ਕੇਤਿਕ ਈਂਧਨ ਅਧਿਕ ਸਕੇਲੈਂ।
ਸੀਸ ਉਠਾਇ ਪਜਾਵਨਿ ਮੇਲੈਂ।
ਕੇਤਿਕ ਰੋਰ ਬਹੋਰਨ ਕਰੈਂ[1]।
ਭਲੇ ਸੁਧਾਰਿ ਏਕ ਥਲ ਧਰੈ ॥੯॥
ਕੇਤਿਕ ਆਨਹਿਂ[1] ਤਾਲ ਨਜੀਕੇ।
ਕੋ ਘਰ ਘਰਿ[1] ਲਾਵਤਿ ਹੈਂ ਨੀਕੇ।
ਕਰੇ ਈਂਟਕਾ ਕੇ ਬਡਿ ਢੇਰ।
ਕੇਤਿਕ ਕਰਦਮ ਕਰਿ ਕਰਿ ਗੇਰ
॥੧੦॥
ਕੇਤਿਕ ਚੂਨੋ ਪੀਸ ਬਨਾਇ।
ਕੋ ਕਾਰੀਗਰ ਨਿਕਟ ਪੁਚਾਇ।
ਸਿਰ ਪਰ ਧਰਹਿਂ ਟੋਕਰੀ ਢੋਵੈਂ।
ਸਗਰੇ ਦਿਨ ਗੁਰ ਦਰਸ਼ਨ ਜੋਵੈਂ ॥੧੧॥
ਤਿਨ ਮਹੁਂ ਕੇਤਿਕ ਸਿਖ ਸ਼ਰਧਾਲੂ।
ਕਰਹਿਂ ਪ੍ਰੇਮ ਤੇ ਕਾਰ ਬਿਸਾਲੂ।
ਕੇਤਿਕ ਤਹਿਂ ਮਜੂਰ ਕਰਿ ਕਾਰੀ।
ਭਈ ਸੰਝ ਤੇ ਲੇਤਿ ਦਿਹਾਰੀ ॥੧੨॥
ਕੇਤਿਕ ਕਾਰੀਗਰ ਹੈਂ ਲਾਗੇ।
ਸਰਬ ਵਸਤੁ ਆਨਹਿਂ ਤਿਨ ਆਗੇ।
ਸਿੱਖਜਨ ਕੋ ਪਿਖਿ ਦਿਜ ਬਿਸਮਾਯੋ।
ਘਾਲ ਬਡੀ ਘਾਲਨਿ ਚਿਤ ਲਾਯੋ ॥੧੩॥
ਗੰਗਾਰਾਮ ਬਿੱਪ੍ਰ ਚਿਤ ਫਿਰਜੋ[1]।
ਗੁਰ ਪ੍ਰਤਾਪ ਨੀਕੋ ਉਰ ਧਰਜੋ।
ਮਸਤਕ ਟੇਕਿ ਦੂਰ ਕੇ ਗਯੋ।
ਅਪਨਿ ਅੰਨ ਕੇ ਢਿਗ ਥਿਰ ਥਿਯੋ
॥੧੪॥
ਤਿਸ ਦਿਨ ਗੁਰ ਕੇ ਦੇਗ ਨ ਹੋਇ।

†ਪਾ:-ਫਿਰਯੰਤੇ।
[1]ਰੋੜ ਰੋਲਨਾ ਕਰਦੇ ਹਨ।
[1]ਇੱਟਾਂ) ਲਜਾਉਂਦੇ।
[1]ਘੜ ਘੜਕੇ।
[1]ਨੇਕੀ ਵਲ) ਪਲਟਿਆ।

ਅੰਨ ਗਯੋ ਥੁਰ[1] ਲਜਾਇ ਨ ਕੋਈ।
ਬਹੁ ਗ੍ਰਾਮਨ ਕੋ ਜੇਤਿਕ ਆਯੋ।
ਸੋ ਸਭਿ ਲੰਗਰ ਬਿਖੈ ਲਗਾਯੋ ॥੧੫॥
ਨਰਨਿ ਹਜ਼ਾਰਨ ਹੋਇ ਅਹਾਰਾ।
ਬਰਤਤਿ ਰਹੈ ਸੰਝ ਲਗ ਸਾਰਾ।
ਨਹੀਂ ਅੰਨ ਪਹੁੰਚਜੋ ਕਿਤਹੀ ਤੇ।
ਬਿਨ ਭੋਜਨ ਸੋ ਦਿਵਸ ਬਿਤੀਤੇ ॥੧੬॥
ਬਹੁਰ ਆਗਲੋ ਦਿਨ ਜਬਿ ਭਯੋ।
ਕਿਤ ਤੇ ਅੰਨ ਨ ਆਵਨਿ ਥਯੋ।
ਸੁਨਿ ਕੈ ਗੰਗਾਰਾਮ ਬਿਚਾਰਾ।
-ਇਨ ਕੋ ਅਰਪਹਿਂ[1] ਦਰਬ ਹਜ਼ਾਰਾ ॥੧੭॥
ਅਪਨਿ ਭਲੋ ਕਰਿਬੇ ਕੇ ਕਾਰਨ।
ਰੈਨ ਦਿਵਸ ਲਾਗੇ ਸਰ ਕਾਰਨ[1]।
ਸਕਲ ਕਾਮਨਾ ਗੁਰ ਤੇ ਚਾਹੈਂ।
ਦਰਬ ਦੇਤਿ ਅਰੁ ਸੇਵ ਉਮਾਹੈਂ ॥੧੮॥
ਯਾ ਤੇ ਮੈਂ ਭੀ ਸੇਵਾ ਕਰੌਂ।
ਸ਼ਰਧਾ ਸਤਿਗੁਰ ਕੀ ਉਰ ਧਰੌਂ।
ਹੋਇ ਸੁਫਲ ਕੁਛ ਸੁਖ ਮੈਂ ਪਾਊਂ।
ਤਬਿ ਮੈਂ ਸਿੱਖੀ ਭਲੇ ਕਮਾਊਂ ॥੧੯॥
ਦਿਵਸ ਦੂਸਰੇ ਦੇਗ ਨ ਹੋਈ।
ਇਹ ਅਵਸਰ ਮੁਝ ਅਪਰ ਨ ਕੋਈ-।
ਇੱਤਜਾਦਿਕ ਉਰ ਚਿਤਵਤਿ ਭਯੋ।
ਜਹਿਂ ਲੰਗਰ ਥਲ ਤਹਿਂ ਕੋ ਗਯੋ ॥੨੦॥
ਬੂਝਨਿ ਕਰਜੋ 'ਦੇਗ਼ ਕਿਮ ਚਲੈ?
ਕਿਹ ਤੇ ਅੰਨ ਰਾਸ ਨਿਤਿ ਮਿਲੈ?'
ਸਿੱਖਨ ਕਹਜੋ 'ਗ੍ਰਾਮ ਤੇ ਆਵੈ।
ਮਾਨਵ ਆਨਿ ਹਜ਼ਾਰੋਂ ਖਾਵੈਂ ॥੨੧॥
ਸਿਖ ਸੇਵਕ ਗੁਰ ਕੇ ਬਹੁ ਆਨਹਿਂ।
ਹਾਥ ਜੋਰਿ ਅਰਪਨ ਗਨ ਠਾਨਹਿਂ।
ਨਿਤ ਅਤੋਟ ਸਤਿਗੁਰੂ ਭੰਡਾਰਾ।
ਚਲਜੋ ਜਾਇ ਸਦ ਇਸੀ ਪ੍ਰਕਾਰਾ'

[1]ਥੁੜ ਗਿਆ ਸੀ।

[1]ਇਨ੍ਹਾਂ (ਭਾਵ ਗੁਰੂ ਜੀ) ਨੂੰ (ਲੋਕੀਂ) ਅਰਪਦੇ ਹਨ।

[1]ਤਲਾ ਦੇ ਕੰਮ।

॥੨੨॥
ਸੁਨਿ ਕਰਿ ਗੰਗਾਰਾਮ ਬਖਾਨਾ।
'ਬੇਚਨ ਹੇਤ ਅੰਨ ਮੈਂ ਆਨਾ।
ਨਗਰ ਬਠਿੰਡੇ ਬਾਸ ਹਮਾਰਾ।
ਲੇਨਿ ਲਾਭ ਕੋ ਇਤ ਪਗ ਧਾਰਾ ॥੨੩॥
ਆਜ ਦੇਗ਼ ਲੇ ਮੁਝ ਤੇ ਕੀਜਹਿ।
ਗਨ ਸੰਗਤਿ ਕੋ ਭੋਜਨ ਦੀਜਹਿ।
ਛੁਧਿਤ ਰਹੇ ਸਭਿ ਸੋਲਾ ਜਾਮ[1]।
ਇਸ ਤੇ ਲਾਭ ਨ ਕੋ ਅਭਿਰਾਮ' ॥੨੪॥
ਸਿਖ ਨੇ ਭਨ੍ਯੋ 'ਬੂਝਿ ਗੁਰ ਲੇਊਂ।
ਤੋਹਿ ਅੰਨ ਪੁਨ ਦੇਗ ਕਰੇਊ।'
ਇਮ ਕਹਿ ਮਨ ਤੇ ਗਿਨਤ੍ਯੋ ਗਿਨਤੀ।
ਜਾਇ ਕੀਨ ਪ੍ਰਭੁ ਆਗੇ ਬਿਨਤੀ ॥੨੫॥
'ਜੰਗਲ ਤੇ ਇਕ ਇਤ ਦਿਜ ਆਯੋ।
ਬੇਚਨ ਹੇਤੁ ਬਾਜਰਾ ਲ੍ਯਾਯੋ।
ਸੋ ਅਬਿ ਦੇਗ ਕਰਾਵਨ ਚਹੈ।
ਕਰਹਿਂ ਸੁ ਹੁਕਮ ਜਿ ਰਾਵਰ ਕਹੈਂ'
॥੨੬॥
ਸਤਿਗੁਰ ਸ਼੍ਰੀ ਮੁਖ ਤੇ ਫੁਰਮਾਯੋ।
'ਲੇਹੁ ਤੋਲ ਜੇਤਿਕ ਮਨ ਭਾਯੋ।
ਮੇਲਾ ਜਬਹਿ ਬਿਸਾਖੀ ਹੋਇ।
ਆਇ ਜਿ ਦਰਬ ਦੇਹਿਂ ਤਿਹ ਸੋਇ'
॥੨੭॥
ਸੁਨਿ ਕਰਿ ਲੀਨਿ ਬਾਜਰਾ ਸੋ ਮਨ।
ਕਰਿ ਕੈ ਦੇਗ ਅਚਾਈ ਤਤਛਿਨ।
ਦਿਵਸ ਦੂਸਰੇ ਤੈਸੇ ਭਯੋ।
ਕਿਤ ਤੇ ਅੰਨ ਨ ਆਵਨ ਥਯੋ ॥੨੮॥
ਧਰਿ ਸ਼ਰਧਾ ਉਰ ਗੰਗਾਰਾਮ।
ਕਰਤਿ ਭਯੋ ਤੈਸੇ ਤਬਿ ਕਾਮ।
ਸੌ ਮਨ ਤੋਲ ਦਿਯੋ ਤਿਸ ਤਾਈਂ।
ਭਈ ਦੇਗ ਸੰਗਤਿ ਤ੍ਰਿਪਤਾਈ ॥੨੯॥
ਦਿਵਸ ਤੀਸਰੇ ਦੇਖ੍ਯੋ ਤੈਸੇ।

[1]ਸੋਲਾਂ ਪਹਿਰ।

ਸੌ ਮਨ ਦੀਨ, ਪ੍ਰਥਮ ਹੀ ਜੈਸੇ।
ਦੇਗ ਬਨਹਿਂ ਸੰਗਤਿ ਤ੍ਰਿਪਤਾਵਹਿ।
ਸਰ ਕੀ ਸਭਿ ਹੀ ਕਾਰ ਕਮਾਵਹਿਂ
॥੩੦॥
ਪੰਚ ਦਿਵਸ ਲਗਿ ਤੈਸੇ ਕੀਨੋ।
ਅੰਨ ਪੰਚ ਸੈ ਮਨ ਤਿਹ ਦੀਨੋ।
ਰਹਜੋ ਪਿਖਤਿ ਪੁਨ ਸਭਿ ਬਿਵਹਾਰੁ।
ਦਿਨ ਪ੍ਰਤਿ ਹੋਤਿ ਤਾਲ ਕੀ ਕਾਰੁ ॥੩੧॥
ਅੰਨ ਹਜ਼ਾਰਹੁਂ ਮਨ ਅਰਪਾਵਹਿਂ।
ਆਨ ਸਿੱਖ ਪੁਨ ਕਾਰ ਕਮਾਵਹਿਂ।
ਧਨੀ ਪੁਰਖ ਧਨ ਦੇਤਿ ਚੜ੍ਹਾਇ।
ਪੁਨ ਨਿਜ ਕਰ ਸੋਂ ਸੇਵ ਕਮਾਇਂ ॥੩੨॥
ਹੇਰਿ ਹੇਰਿ ਸਿੱਖਨ ਕੀ ਰੀਤਿ।
ਦਿਜਬਰ ਕੈ ਉਪਜਤਿ ਚਿਤ ਪ੍ਰੀਤ।
ਮਿਲ ਸਭਿਹਿਨਿ ਮੈਂ ਕਰਿਬੇ ਲਗਜੋ।
ਸੇਵਾ ਸਰ ਕੀ ਪ੍ਰੇਮੈ ਪਗਜੋ[1] ॥੩੩॥
ਦਿਨ ਪ੍ਰਤਿ ਸ਼ਰਧਾ ਅਧਿਕ ਬਧਾਵੈ।
ਭਾਗ ਜਗੇ ਕਹੁ ਕੌਨ ਸਿਖਾਵੈ[1]।
ਘਰ ਕੀ ਚਿੰਤਾ ਦਿਨ ਪ੍ਰਤਿ ਤਜਾਗੇ।
ਕਰਹਿ ਪ੍ਰੇਮ ਅਰੁ ਸੇਵਾ ਲਾਗੇ ॥੩੪॥
ਕੇਤਿਕ ਦਿਨ ਗੁਰ ਨਿਕਟ ਗੁਜ਼ਾਰੇ।
ਕਰਹਿ ਕਾਰ ਉਰ ਸ਼ਰਧਾ ਧਾਰੇ।
ਪੁਨ ਬੈਸਾਖੀ ਕੋ ਬਡ ਮੇਲਾ।
ਚਹੁੰ ਦਿਸ਼ਕੇ ਨਰ ਭਏ ਸਕੇਲਾ ॥੩੫॥
ਅਧਿਕ ਭੀਰ ਸਤਿਗੁਰ ਢਿਗ ਹੋਇ।
ਧਰਹਿਂ ਭੇਟ ਬੰਦਤਿ ਸਭਿ ਕੋਈ।
ਸੁੰਦਰ ਵਸਤੁ[†] ਅਨਕ ਪ੍ਰਕਾਰਾ।
ਕੋ ਆਨਹਿਂ ਧਨ ਕੀ ਉਪਹਾਰਾ ॥੩੬॥
ਜੇਤਿਕ ਨਰ ਮੇਲੇ ਪੁਰ ਆਏ।
ਧਰਹਿਂ ਭਾਉ ਸਰ ਸੇਵ ਕਮਾਏਂ।
ਅਨਿਕ ਕਾਮਨਾ[†] ਪੂਰਨ ਹੋਇ।
ਨਈ ਕਰਤਿ ਹੈ ਮਨ ਮਹਿਂ ਕੋਇ ॥੩੭॥

[1]ਪ੍ਰੇਮ ਵਿਚ ਖਚਿਤ ਹੋ ਕੇ।

[1]ਜਿਸਦੇ ਭਾਗ ਜਾਗ ਪੈਣ (ਦੱਸੋ) ਉਹਨੂੰ ਕੌਣ ਸਿਖਾਵੇ?

[†]ਪਾ:-ਬਸਤ੍ਰ।

[†]ਪਾ:-ਭਾਵਨਾ।

ਕਰਹਿ ਮੇਵਰੋ[1] ਸਭਿ ਅਰਦਾਸ।
ਸਕਲ ਨਿਵੇਦਹਿ[1] ਸਿੱਖਜਨ ਆਸ।
ਸੁਨਿ ਸਤਿਗੁਰ ਦੇ ਖੁਸ਼ੀ ਬਿਸਾਲ।
ਦਰਸ਼ਨ ਪਿਖਿ ਪਿਖਿ ਹੋਹਿਂ ਨਿਹਾਲ ॥੩੮॥

[1]ਅਰਦਾਸੀਆ।
[1]ਬੇਨਤੀ ਕਰਦਾ ਹੈ।

ਮੇਲਾ ਬਿਛੁਰ ਗਯੋ[1] ਪੁਨ ਤਹਾਂ।
ਗੰਗਾਰਾਮ ਪ੍ਰੇਮ ਉਰ ਮਹਾਂ।
ਸਦਨ ਜਾਨ ਮਹਿਂ ਚਿਤਵਨਿ ਕਰਤਾ।
ਨਿਜ ਕੱਲਜਾਨ ਆਸ ਉਰ ਧਰਤਾ ॥੩੯॥

[1]ਖਿੰਡ ਗਿਆ।

ਬੈਸਾਖੀ ਕੇਤਿਕ ਦਿਨ ਪਾਛੇ।
ਸ਼੍ਰੀ ਅਰਜਨ ਸਿਮਰਨ ਕਰਿ ਆਛੇ।
'ਅੰਨ ਪ੍ਰਥਮ ਦੀਨਸਿ ਦਿਜ ਜਾਂਹੀ।
ਆਨਹੁ ਤਿਹ ਬੁਲਾਇ ਹਮ ਪਾਹੀ ॥੪੦॥

ਮੇਲੇ ਮਹਿਂ ਆਯਹੁ ਧਨ ਜੋਇ।
ਤਿਸ ਮਹਿਂ ਤੇ ਦੀਜਹਿ ਪਿਖਿ ਸੋਇ।'
ਹੁਕਮ ਮਸੰਦਨ ਪਰ ਇਮ ਹੋਵਾ।
ਸਿਖ ਨੇ ਜਾਇ ਸੁ ਦਿਜ ਕੋ ਜੋਵਾ[1] ॥੪੧॥

[1]ਲਭਿਆ।

ਕਹਜੋ 'ਬਿੱਪ੍ਰ ਤੁਮ ਉਠਿ ਚਲਿ ਸਾਥ।
ਸਿਮਰਤਿ ਹੈਂ ਅਬਿ ਸ਼੍ਰੀ ਗੁਰੁਨਾਥ।'
-ਕਜਾ ਮੁਝ ਕਹਹਿਂ? -ਬਿਚਾਰਤਿ ਮਨ ਮੈਂ।
ਸਿਖ ਕੇ ਸੰਗ ਆਇ ਤਿਸ ਛਿਨ ਮੈਂ ॥੪੨॥

ਬੰਦਨ ਕਰਿ ਬੈਠਜੋ ਅਗੁਵਾਈ।
ਜਿਸ ਕੇ ਪ੍ਰੇਮ ਵਧਜੋ ਅਧਿਕਾਈ।
ਸੇਵਾ ਮਹਿਂ ਨਿਸ ਦਿਨ ਅਨੁਰਾਗਾ।
ਅਪਰ ਮਨੋਰਥ ਸਗਰੋ ਤਜਾਗਾ ॥੪੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਦਿਜ ਗੰਗਾਰਾਮ' ਪ੍ਰਸੰਗ ਬਰਨਨੰ ਨਾਮ ਉਨਿ ਪੰਚਾਸਮੋਂ ਅੰਸੂ ॥੪੯॥

## ੫੦. [ਗੰਗਾ ਰਾਮ। ਮੂਲ ਚੰਦ]

੪੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੫੧

ਦੋਹਰਾ:
ਬੈਠ੍ਯੋ ਬੰਦਨ ਕਰਿ ਨਿਕਟ,
ਪਿਖਿ ਸ਼੍ਰੀ ਅਰਜਨ ਨਾਥ।
ਕ੍ਰਿਪਾ ਬਿਲੋਚਨ ਭਰਿ ਰਹੇ,
ਕਹ੍ਯੋ ਬਿੱਪ੍ਰ ਕੇ ਸਾਥ ॥੧॥
ਚੌਪਈ:
'ਦਿਜ ਜੂ! ਮੋਲ ਅੰਨ[†] ਕੋ ਲੀਜੈ।
ਪੁਰਹੁ ਕਾਮਨਾ ਸਦਨ ਸਿਧੀਜੈ।
ਥੁਰ੍ਯੋ ਹੁਤੋ ਜਬਿ ਤੁਮ ਨੇ ਦਯੋ।
ਸਤਿਸੰਗਤਿ ਸਭਿ ਅਚਵਨ ਕਯੋ ॥੨॥
ਲੇਹੁ ਮੋਲ ਤੇ ਦਰਬ ਸਵਾਯੋ।
ਜਿਸ ਤੇ ਦੂਰ ਦੇਸ਼ ਤੇ ਲ੍ਯਾਯੋ[†]।
ਪੁਨ ਉਧਾਰ ਪਰ ਬਾਂਛਤ ਕਾਲਾ[1]।
ਦਯੋ ਅੰਨ ਤੈਂ ਆਨਿ ਬਿਸਾਲਾ' ॥੩॥
ਸੁਨਿ ਦਿਜ ਹਾਥ ਜੋਰਿ ਕੈ ਬੋਲਾ।
'ਪ੍ਰਭੁ ਜੀ! ਮੈਂ ਨ ਲੇਉਂ ਕਛੁ[†] ਮੋਲਾ।
ਰਾਵਰਿ ਕੀ ਸੇਵਾ ਮੈਂ ਕਰਿਹੌਂ।
ਜਨਮ ਸੁਫਲ ਕੀ ਆਸਾ ਧਰਿਹੌਂ ॥੪॥
ਸਦਨ ਜਾਨ ਕੀ ਨਾਂਹਿਨ ਚਾਹੂ।
ਬੈਸ ਬਿਤਾਵੌਂ ਸੰਗਤਿ ਮਾਂਹੂ।
ਤੁਮ ਤੇ ਪਰੇ ਅਪਰ ਕੋ ਨੀਕਾ?
ਜਹਿਂ ਕੱਲ੍ਯਾਨ ਹੋਇ ਹੈ ਜੀ ਕਾ ॥੫॥
ਨਹਿਂ ਤੁਮਰੋ ਦਰ ਛੋਰਨ ਕਰੋਂ।
ਰਾਵਰਿ ਨਾਮ ਧ੍ਯਾਨ ਹੀ ਧਰੌਂ।'
ਸੁਨਿ ਬੋਲੇ ਸ਼੍ਰੀ ਸਤਿਗੁਰ ਤਬੈ।
'ਦਰਬ ਸਰਬ ਲਿਹੁ ਦਿਜਬਰ ਅਬੈ ॥੬॥
ਸੋ ਗ੍ਰਿਹ ਅਪਨੇ ਦੇਹੁ ਪੁਚਾਇ।
ਕੈ ਅਬਿ ਆਪ ਸੁ ਲੇਹੁ ਸਿਧਾਇ।
ਬਹੁਰੋ ਆਇ ਕਰਹੁ ਸਰ ਸੇਵਾ।
ਬਾਂਛਤਿ ਪਾਇੰ, ਦੇਹਿਂ ਗੁਰਦੇਵਾ ॥੭॥

[†]ਪਾ:-ਅੰਨ ਮੋਲ।
[†]ਪਾ:-ਚਲ ਆਯੋ।
[1]ਉਧਾਰ ਉਤੇ ਅਤੇ ਲੋੜ ਸਮੇਂ।
[†]ਪਾ:-ਕਰਿ।

ਦਿਜ ਕੋ ਦਰਬ ਲੇਤਿ ਸੋ ਨਾਂਹੀ[1]। [1](ਇਹ) ਧਨ ਬ੍ਰਹਮਨ ਦਾ ਹੈ ਉਹ ਅਸੀਂ ਨਹੀਂ ਲੈਂਦੇ।
ਹਮਰੇ ਸਿੱਖ ਦੇਤਿ ਹਮ ਪਾਹੀ।
ਸਤਿਗੁਰ ਕੇ ਘਰ ਤੋਟ ਨ ਕੋਈ।
ਆਮਦ ਖਰਚ ਸਦਾਇਮਿ ਹੋਈ' ॥ ੮ ॥
ਗੰਗਾਰਾਮ ਨੰਮ੍ਰਿ ਹੁਇ ਭਨਜੋ।
'ਮੈਂ ਮਨ ਤੇ ਰਾਵਰਿ ਸਿਖ ਬਨਜੋ।
ਅਰਪਨ ਕਰਜੋ ਅੰਨ ਮੈਂ ਆਨਿ।
ਕਰਿਹੌਂ ਰਾਵਰਿ ਸੇਵ ਮਹਾਂਨ ॥ ੯ ॥
ਸਦਨ ਜਾਨਿ ਕੀ ਚਾਹਿ ਨ ਮੋਰੇ।
ਨਹੀਂ ਮਨੋਰਥ ਮਨ ਮਹਿਂ ਔਰੇ।
ਅਪਨੋ ਸਿੱਖਜ ਬਨਾਵਨ ਕਰੀਅਹਿ।
ਉਰ ਤੇ ਭਰਮ ਮੋਹ† ਪਰਹਰੀਅਹਿ[1] ॥ ੧੦ ॥ [1]ਭਰਮ ਤੇ ਮੋਹ ਮੇਰੇ ਦਿਲੋਂ ਦੂਰ ਕਰੋ। †ਪਾ:-ਮੋਰ।
ਦੀਨ ਜਾਨਿ ਲਿਹੁ ਅਪਨਿ ਬਨਾਈ।
ਪਰਜੋ ਆਨ ਕਰਿ ਮੈਂ ਸ਼ਰਨਾਈ।
ਦੀਨ ਦਜਾਲ ਸ਼ੁਭ ਨਾਮ ਸੁਨਜੋ ਹੈ।
ਸਿੱਖਨ ਵਤਸ਼ਲ[1] ਬਿਰਦ ਗੁਨਜੋ ਹੈ ॥ ੧੧ ॥ [1]ਸਿੱਖਾਂ ਦੇ ਪਿਆਰੇ।
ਛੋਰੌਂ ਨਹੀਂ ਆਸਰੋ ਰਾਵਰਿ।
ਤਜਹਿ ਜਿ ਅਪਰ ਗਿਨਯ ਕੋ ਬਾਵਰ[1]। [1]ਆਪ ਨੂੰ ਛੱਡ ਕੇ ਜੇ ਹੋਰ ਵਿਚ ਲੱਗੀਏ ਤਾਂ ਮੈਨੂੰ ਕੋਈ ਬਾਵਲਾ ਕਹੇਗਾ।
ਕਰਿ ਨਿਸ਼ਚੈ ਮੈਂ ਗਹਜੋ ਅਲੰਬ।
ਬੈਠਜੋ ਤਜਿ ਕੈ ਸਰਬ ਕੁਟੰਬ ॥ ੧੨ ॥
ਨਹੀਂ ਪ੍ਰੀਤ ਅਬਿ ਕਿਸ ਕੇ ਸਾਥ।
ਕਰਜੋ ਖੋਜ ਮੈਂ ਤੁਮ ਕੋ ਨਾਥ!'
ਅਸ ਦ੍ਰਿੜ[1] ਨਿਸ਼ਚਾ ਦਿਜ ਕੋ ਦੇਖਿ। [1]ਪੱਕਾ।
ਸ੍ਰੀ ਅਰਜਨ ਕਰਿ ਕ੍ਰਿਪਾ ਵਿਸ਼ੇਖ ॥ ੧੩ ॥
ਨਿਰਮਲ ਜਲ ਤੇ ਚਰਨ ਪਖਾਰੇ।
ਪਾਹੁਲ ਦਈ ਸੰਦੇਹ ਨਿਵਾਰੇ।
ਅਪਨੀ ਸੇਵਾ ਬਿਖੈ ਲਗਾਯਹੁ।
ਮੋਖ ਕਰਨ ਕੋ ਸਿੱਖ ਬਨਾਯਹੁ ॥ ੧੪ ॥
ਉਰ ਅਨੰਦ ਲਹਿ ਸੇਵਾ ਲਾਗਜੋ।

ਪੂਰਬ ਭਾਗ ਭਾਲ ਪਰ ਜਾਗਜੋ।
ਦਿਨ ਪ੍ਰਤਿ ਕਾਰ ਕਰਤਿ ਹੈ ਜਜੋਂ ਜਜੋਂ।
ਉਰ ਨਿਰਮਲ ਦਿਜ ਹੋਵਹਿ ਤਜੋਂ ਤਜੋਂ ॥੧੫॥
ਕੇਤਿਕ ਕਾਲ ਰਹਜੋ ਜਬਿ ਪਾਸ।
ਸ਼੍ਰੀ ਅਰਜਨ ਕਰਿ ਕ੍ਰਿਪਾ ਪ੍ਰਕਾਸ਼।
ਇਕ ਦਿਨ ਸ਼ੁਭ ਉਪਦੇਸ਼ ਬਤਾਯੋ।
ਸੱਤਿਨਾਮ ਸਿਮਰਨ ਲਿਵ ਲਾਗੋ ॥੧੬॥
ਸਿੱਧਾਂ ਆਨਿ[1] ਖਰੀ ਕਰ ਜੋਰਿ।
ਭਯੋ ਸਿੱਧ ਸਤਿਗੁਰ ਕੇ ਜੋਰ[1]।
ਸ਼੍ਰੀ ਅੰਮ੍ਰਿਤਸਰ ਕਾਰ ਕਰੰਤਾ।
ਭਯੋ ਬਿਸਾਲੈ ਸ਼ਕਤਿ ਧਰੰਤਾ ॥੧੭॥
ਪੁਨ ਸ਼੍ਰੀ ਗੁਰੁ ਨੇ ਰੁਖਸਦ ਕਰਜੋ।
ਮਾਨਿ ਹੁਕਮ ਪਦ ਪਰ ਸਿਰ ਧਰਜੋ।
ਨਗਰ ਬਠਿੰਡੇ ਕੋ ਚਲਿ ਆਯੋ।
ਭਯੋ ਮਸਤ ਮਨ ਭਰਮ ਮਿਟਾਯੋ ॥੧੮॥
ਉਤਰਜੋ ਰੰਗ ਹੁਤੋ ਜਗ ਕਾਚੋ[1]।
ਸੱਤਜਨਾਮ ਰਾਚਜੋ ਰੰਗ ਸਾਚੋ।
ਹੇਰਿ ਲੋਕ ਮਨ ਬਿਸਮਤਿ ਹੋਏ।
ਕਰਤਿ ਅਦਾਬ ਅਧਿਕ ਸਭਿ ਕੋਏ ॥੧੯॥
ਵਹਿਰ ਨਗਰ ਤੇ ਬੈਠਜੋ ਰਹੈ।
ਫੁਰਹਿ[1] ਬਚਨ ਜੈਸੋ ਕਿਸਿ ਕਹੈ।
'ਪ੍ਰੋਹਤ ਧਰਮ ਛੋਰ' ਲਿਖਿ ਦੀਨੋ[1]।
ਅਪਰ ਬਿੱਪ੍ਰ ਕੋ ਤਿਸੁ ਮੈਂ ਕੀਨੋ[1] ॥੨੦॥
ਨਿਜ ਪੁੱਤ੍ਰਨ ਤੇ ਦਯੋ ਛੁਟਾਈ[1]।
ਕੇਵਲ ਸੱਤਿਨਾਮ ਲਿਵ ਲਾਈ।
ਤਹਾਂ ਰਹਤਿ ਖੱਤ੍ਰੀ ਜੁਗ ਭ੍ਰਾਤਾ।
ਧਨੀ ਅਧਿਕ ਜਗ ਮਹਿ ਬੱਖਜਾਤਾ ॥੨੧॥
ਜੇਸ਼ਟ ਬਿਧੀਚੰਦ ਹੈ ਨਾਮੁ।

[1]ਸਿੱਧੀਆਂ।
[1]ਬਲ ਨਾਲ।
[1]ਜਗਤ (ਦੇ ਮੋਹ ਦਾ) ਕੱਚਾ ਰੰਗ।
[1]ਪੂਰਾ ਹੁੰਦਾ ਹੈ।
[1]'ਪ੍ਰੋਹਤਤਾਈ ਦਾ ਕੰਮ ਮੈਂ ਛਡਿਆ', ਇਹ ਗੱਲ ਲਿਖ ਦਿੱਤੀ।
[1]ਹੋਰ ਬ੍ਰਹਮਣ ਨੂੰ ਉਸ ਕੰਮ ਵਿਚ ਨੀਯਤ ਕੀਤਾ ਭਾਵ ਆਪਣੇ ਥਾਂ ਬਠਿੰਡੇ ਦਾ ਕੋਈ ਹੋਰ ਪ੍ਰੋਹਿਤ ਬਨਾ ਦਿੱਤਾ।
[1]ਛੁਡਾ ਦਿੱਤਾ (ਪ੍ਰੋਹਤਤਾਈ ਦਾ ਕੰਮ)।

ਸਿਧੀਚੰਦ ਛੋਟੇ ਤਿਹ ਧਾਮੂ।
ਲਘੁ ਨੇ† ਸੇਵਾ ਤਿਸ ਕੀ[1] ਠਾਨੀ। [1]ਭਾਵ ਗੰਗਾ ਰਾਮ ਦੀ। †ਪਾ:-ਇਹ।
ਖਾਨ ਪਾਨ ਦੇ ਆਇਸੁ ਮਾਨੀ[1] ॥੨੨॥ [1]ਆਗਿਆ ਮੰਨੇ।
ਕਰ ਜੋਰਹਿ, ਬੈਠਹਿ ਨਿਤ ਪਾਸ।
ਜਬਿ ਕੁਛ ਬਚਨ ਸੁ ਕਰਹਿ ਪ੍ਰਕਾਸ਼।
ਤਾਤਕਾਲ ਮਾਨਹਿ ਤਿਮ ਕਰੈ।
ਬਿਨ ਆਲਸ ਸੇਵਾ ਤਤਪਰੈ ॥੨੩॥
ਬਸਤ੍ਰ ਰੁਚਿਰ ਅਰਪਹਿ ਢਿਗ ਲਜਾਇ।
ਸ੍ਵਾਦਲ ਭੋਜਨ ਦੇ ਤ੍ਰਿਪਤਾਇ।
ਨਿਜ ਕਰ ਤੇ ਸੁੰਦਰ ਜਲ ਆਨਹਿ।
ਕਰਨ ਪ੍ਰਸੰਨ ਕਰਾਵਤਿ ਪਾਨਹਿ[1] ॥੨੪॥ [1]ਪਿਲਾਉਂਦਾ ਹੈ।
ਸਿਧੀਚੰਦ ਸੇਵਾ ਇਮ ਕਰੈ।
ਉਰ ਸ਼ਰਧਾ ਨਿਸ ਬਾਸੁਰ ਧਰੈ।
ਬੀਤ ਗਯੋ ਜਬਿ ਕੇਤਿਕ ਕਾਲ।
ਸਭਿ ਤਜਿ, ਘਾਲੀ ਘਾਲ ਬਿਸਾਲ ॥੨੫॥
ਪਿਖਿ ਕਰਿ ਦਿਜਬਰ ਗੰਗਾਰਾਮ।
ਭਯੋ ਪ੍ਰਸੰਨ ਕ੍ਰਿਪਾ ਅਭਿਰਾਮ।
'ਸਿਧੀਚੰਦ! ਤੂੰ ਸੇਵਾ ਕਰੈ।
ਕੌਨ ਮਨੋਰਥ ਮਨ ਮੈਂ ਧਰੈਂ?' ॥੨੬॥
ਸੋ ਅਬਿ ਹਮਰੇ ਤੀਰ ਕਹੀਜੈ।
ਬਾਂਛਤਿ ਹੋਹਿ[1], ਨਿਸੰਸੈ ਲੀਜੈ। [1]ਜੋ (ਮਨ ਦੀ) ਇੱਛਾ ਹੈ।
ਸ਼ਰਧਾ ਸੇਵ ਹੇਰਿ ਕਰਿ ਤੋਹੀ।
ਅਨਕੰਪਾ[1] ਉਪਜਤਿ ਹੈ ਮੋਹੀ' ॥੨੭॥ [1]ਦਯਾ।
ਇਮ ਸੁਨਿ ਸਿਰੀਚੰਦ ਦਿਜ ਬੈਨ।
ਭਯੋ ਅਨੰਦ ਪ੍ਰਫੁਲਜਤ ਨੈਨ।
ਹਾਥ ਜੋਰਿ ਕਰਿ ਕਹ੍ਯੋ ਅਗਾਰੀ।
'ਜੇ ਅਬਿ ਰਾਵਰ ਕਰੁਨਾ ਧਾਰੀ ॥੨੮॥
ਪੁੱਤ੍ਰ ਨਹੀਂ ਉਪਜਤਿ ਘਰ ਮੇਰੇ।
ਹਾਰੇ ਕਰਿ ਉਪਚਾਰ ਘਨੇਰੇ।
ਸਿੱਧ ਸਪੂਤ[1] ਦੀਜੀਏ ਮੋਹੀ। [1]ਸਿੱਧੀ ਵਾਲਾ ਸਪੁੱਤ੍ਰ।

ਬਚਨ ਆਪ ਕੇ ਤੇ ਸਭਿ ਹੋਹੀ- ॥੨੯॥
ਸੁਨਿ ਕੈ ਦਿਜਬਰ ਗੰਗਾਰਾਮ।
ਗੁਰ ਕੋ ਸਿੱਖ ਉਰ ਬ੍ਰਿਤਿ ਅਭਿਰਾਮ।
ਪੁੱਤ੍ਰ ਦਾਸ ਕੇ ਲਖ੍ਯੋ ਨ ਧਾਮੁ।
ਸ਼ਰਧਾ ਸਹਤ ਰਹਤਿ ਨਿਤ ਸ਼ਾਮ[1] ॥੩੦॥

[1]ਸ਼ਰਨ।

'ਸੁਤ ਉਪਜਹਿ ਬੁਧਿ ਜੁਤਿ ਬਡ ਸਿੱਧ।
ਹੋਵਹਿ ਜਗਤਿ ਬਿਸਾਲ ਪ੍ਰਸਿੱਧ[1]।
ਜਨਮਤਿ ਹੀ ਅਚਰਜ ਦਿਖਰਾਵਹਿ।
ਬੰਦਹਿ ਚਰਨ ਜੁ ਹੇਰਨ ਆਵਹਿ ॥੩੧॥

[1]ਉਜਾਗਰ।

ਦੋਹਰਾ:
ਸਵਾ ਗਿਲਸ਼ਤ ਪ੍ਰਮਾਨ ਕੀ, ਚੋਟੀ ਕੇ ਸਿਰ ਕੇਸ[1]।
ਅਤਿ ਸੁਪੈਦ[1] ਜੁਤਿ ਜਨਮ ਹੈ, ਅਸ ਹੁਇ ਸਿੱਧ ਵਿਸ਼ੇਸ਼ ॥੩੨॥

[1]ਸਵਾ ਗਿੱਠ ਸਿਰ ਦੀ ਚੋਟੀ ਤੇ ਕੇਸ।

[1]ਡਾਢੇ ਚਿੱਟੇ।

ਬੰਸ ਬਿਭੂਖਨ[1], ਸੰਤ ਸ਼ੁਭ, ਦੀਰਘ ਪਰ ਉਪਕਾਰਿ।
ਸ਼੍ਰੀ ਅਰਜਨ ਕੀ ਕ੍ਰਿਪਾ ਤੇ, ਉਪਜਹਿ ਪੁੱਤ੍ਰ ਤੁਮਾਰ ॥੩੩॥

[1]ਕੁਲ ਦਾ ਗਹਿਣਾ।

ਜਿਸ ਕੋ ਮਾਨੈ ਦੇਸ਼ ਬਹੁ, ਰਹੈ ਦਾਸ ਕੇ ਭਾਇ।
ਮਹਾਂ ਸ਼ਕਤਿ ਧਰਿ ਉਪਜ ਹੈ, ਲਿਹੁ ਸੇਵਾ ਫਲ ਪਾਇ' ॥੩੪॥
ਸਿਧੀਚੰਦ ਸੁਨਿ ਬਾਕ ਕੋ, ਸੁਧਾ ਸਮਾਨ ਬਿਲੰਦ।
ਬੰਦਤਿ ਪਦ ਅਰਬਿੰਦ ਤਿਹ, ਧਾਰਤਿ ਰਿਦੈ ਅਨੰਦ ॥੩੫॥
ਪੂਰਬ ਸਮ ਸੇਵਤਿ ਅਧਿਕ, ਜਬਿ ਬੀਤ੍ਯੋ ਕੁਛ ਕਾਲ।
ਗਰਭ ਧਰ੍ਯੋ ਤਿਹ ਭਾਰਜਾ, ਉਪਜੀ ਖੁਸ਼ੀ ਬਿਸਾਲ ॥੩੬॥
ਦਸਮੇ ਮਾਸ ਪ੍ਰਸੂਤ ਭਾ, ਮਹਾਂ ਸਿੱਧ ਬਪੁ

ਜੋਇ।
ਜਿਨ ਜਿਨ ਦੇਖҳੋ ਜਾਇ ਤਬਿ, ਸਭਿ ਕੇ ਅਚਰਜ ਹੋਇ ॥੩੭॥
ਚੋਟੀ ਸਵਾ ਗਿਲਸ਼ਤਿ ਕੀ, ਸੇਤ ਕੇਸ[1] ਇਕ ਸਾਰ।
ਅਭਿਬੰਦਨ ਸਭਿ ਹੀ ਕਰਤਿ, ਸੁਨਿ ਸੁਨਿ ਜਾਇਂ ਨਿਹਾਰ ॥੩੮॥
ਸਿਧੀਚੰਦ ਤਬਿ ਆਇ ਕੈ, ਬੰਦਤਿ ਗੰਗਾਰਾਮ।
ਹਰਖਤਿ ਹੁਇ ਤਬਿ ਹੀ ਧਰਜੋ, ਮੂਲਚੰਦ ਤਿਸ ਨਾਮ ॥੩੯॥
ਅਪਰ ਕਥਾ ਕਹਿਂ ਲਗ ਕਥੋਂ, ਭਯੋ ਸਿੱਧ ਜਗ ਮਾਂਹਿ।
ਅਜ਼ਮਤ ਧਰਿ ਜੋ ਜਗਤ ਬਹੁ[1], ਆਨ ਮਾਨਤੇ ਤਾਂਹਿ ॥੪੦॥
ਕਾਰ ਸੁਧਾਸਰ ਕੀ ਕਰੀ, ਦਿਜਬਰ ਗੰਗਾਰਾਮ।
ਭਯੋ ਸ਼ਕਤਿ ਧਰਿ ਅਸ ਬਲੀ, ਸਿਮਰਤਿ ਸ੍ਰੀ ਸਤਿਨਾਮ ॥੪੧॥
ਅਬਿ ਲਗ ਜਗ ਮਹਿਂ ਬਿਦਤ ਬਹੁ, ਨਗਰ ਸੁਨਾਮ[†] ਬਿਸਾਲ।
ਤਿਸ ਢਿਗ ਪੂਜਾ ਹੋਤਿ ਹੈ, ਮੂਲਚੰਦ ਕੀ ਜਾਲ ॥੪੨॥
ਸੰਤਤਿ[1] ਗੰਗਾਰਾਮ ਕੀ, ਪੂਜਾ ਧਨ ਸੋ ਲੇਤਿ।
ਸੇਵਤਿ ਜੋ ਕਰਿ ਕਾਮਨਾ, ਸੋ ਪੂਰਨ ਕਰਿ ਦੇਤਿ ॥੪੩॥
ਇੱਤਜਾਦਿਕ ਕੇਤਿਕ ਗਿਨੌਂ, ਕਰਤਿ ਸੁਧਾਸਰ ਕਾਰ।
ਦੁਇ ਲੋਕਨ ਕੇ ਸੁਖ ਲਹੇ, ਸ਼ਕਤੀ ਪਾਇ ਉਦਾਰ ॥੪੪॥

[1]ਸਿਰ ਦੀ) ਚੋਟੀ (ਤੇ) ਸਵਾ ਗਿੱਠ ਚਿੱਟੇ ਕੇਸ।

[1]ਜੋ ਕਰਾਮਾਤ ਧਾਰਨ ਵਾਲੇ ਜਗਤ ਵਿੱਚ ਸਨ ਸੋ (ਬੀ)।

[†]ਸੁਨਾਮ ਪਿੰਡ ਪਟਿਆਲੇ ਰਾਜ ਵਿਚ ਹੈ।

[1]ਉਲਾਦ।

## ੫੧. [ਮਸੰਦਾਂ ਦੀ ਖੁਟਿਆਈ]

੫੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੫੨

ਦੋਹਰਾ:

ਸਿਖ ਅਨਗਨ ਸਮੁਦਾਇ ਹ੍ਵੈ, ਕਰਤਿ ਸੁਧਾਸਰ ਕਾਰ।
ਪਕੇ ਪਜਾਵੇ ਈਂਟਕਾ, ਆਨ ਤਾਲ ਪਰ ਡਾਰ ॥੧॥

ਚੌਪਈ:

ਪਾਕੀ ਚਿਨਿਬੇ ਲਗੇ ਸੁਪਾਨ।
ਸੌਂਪੀ ਕਾਰ ਮਸੰਦਨ ਮਾਨ।
ਜੋ ਧਨ ਦੇਸ਼ ਬਿਦੇਸ਼ਨ ਆਵੈ।
ਆਦਿ ਬਿਸਾਖੀ ਜਿਤਿਕ ਚਢਾਵੈਂ ॥੨॥
ਸਰਬ ਮਸੰਦ ਸੰਭਾਰਨ ਕਰੈਂ।
ਖਰਚਹਿਂ ਜਹਾਂ ਕਾਜ ਬਨ ਪਰੈ।
ਸਭਿ ਸੰਗਤਿ ਤੇ ਸਦਨ ਸਿਧਾਰੈਂ।
ਲੇ ਗੁਰ ਕਾਰ ਆਨਿਬੋ ਧਾਰੈਂ[1] ॥੩॥
ਕਾਰੀਗਰਿ ਆਦਿਕ ਸਮੁਦਾਇ।
ਜਹਾਂ ਖਰਚ ਦੇਨੋ ਬਨਿ ਜਾਇ।
ਸਰਬ ਥਾਨ ਸੋ ਦੈਬੋ ਕਰੈਂ।
ਦੇਗ ਆਦਿ ਮਹਿਂ ਖਰਚ ਬਿਚਰੈਂ ॥੪॥
ਆਮਦ ਖਰਚ ਸੰਭਾਰਤਿ ਸਾਰੋ।
ਆਇ ਉਪਾਇਨ ਅਨਿਕ ਪ੍ਰਕਾਰੋ।
ਬ੍ਰਿੰਦ ਚਿਨਹਿ ਘਰ[1] ਈਂਟ ਸੁਧਾਰਹਿਂ।
ਚਹਿਤ ਜੁ ਸੰਗਤਿ ਤਿਨ ਢਿਗ ਡਾਰਹਿਂ ॥੫॥
ਬਹਿਲੋ ਆਦਿਕ ਸਿਖ ਸਮੁਦਾਇ।
ਲਗੇ ਪਜਾਵਨ[1] ਈਂਟ ਪਕਾਇ।
ਜੋ ਜੋ ਹਿਤ ਕਰਿ ਕਾਰ ਕਰੰਤਾ।
ਸੋ ਸੋ ਨਿਰਮਲ ਰਿਦਾ ਬਨੰਤਾ ॥੬॥
ਕਰਹਿ ਕਾਮਨਾ ਜਸ ਜਸ ਮਨ ਮਹਿ।
ਪੁਰਹਿ ਸੇਵ ਸਰ[1] ਕੇਤਿਕ ਦਿਨ ਮਹਿਂ।
ਜੋ ਸਕਾਮ ਹੁਇ, ਬਾਂਛਤਿ ਪਾਇ।

[1]ਭਾਵ ਲਿਆਉਂਦੇ ਹਨ।

[1]ਘੜਕੇ (ਅ) ਘਰ।

[1]ਆਵਿਆਂ ਦੀਆਂ।

[1]ਪੂਰਨ ਕਰਦੀ ਹੈ ਸਰੋਵਰ ਦੀ ਸੇਵਾ।

ਜੋ ਨਿਸ਼ਕਾਮ ਰਿਦਾ ਬਿਮਲਾਇ[1] ॥੭॥
ਲੋਕ ਪ੍ਰਲੋਕਨ ਸੁਖ ਸਮੁਦਾਯੋ।
ਸਦਾ ਬ੍ਰੱਤ ਗੁਰੁ ਸਭਿਨਿ ਲਗਾਯੋ।
ਕਾਰ ਸੁਧਾਸਰ ਕੇਰ ਬਹਾਨਾ।
ਦਾਸਨ ਦੇਤਿ ਕਾਮਨਾ ਦਾਨਾ ॥੮॥
ਸ੍ਰੀ ਅੰਮ੍ਰਿਤਸਰ ਮਹਿੰਮਾ ਭਾਰੀ।
ਸ਼੍ਰੀ ਅਰਜਨ ਬਹੁ ਭਾਂਤਿ ਉਚਾਰੀ।
'ਮੱਜਨ ਕਰੇ ਕਲੂਖ ਨ ਰਹੈਂ।
ਬਾਂਛਤਿ ਪਾਇ ਭਾਉ ਜੋ ਗਹੈ[†]' ॥੯॥

[1]ਉੱਜਲ ਕਰਦਾ ਹੈ।

[†]ਇਸ ਥਾਵੇਂ ਇਕ ਲਿਖਤੀ ਨੁਸਖੇ ਵਿਚ ਇਹ ਸ਼ਬਦ ਦਿੱਤਾ ਹੈ:-ਸੋਰਠਿ ਮਹਲਾ ੫॥ ਵਿਚ ਕਰਤਾ ਪੁਰਖੁ ਖਲੋਆ॥ ਵਾਲੁ ਨ ਵਿੰਗਾ ਹੋਆ॥ ... ...

ਮਹਾਂ ਮਹਾਤਮ ਸੰਗਤਿ ਜਾਨੇ।
ਸ਼ਰਧਾ ਧਰਿ ਧਰਿ ਸੇਵਾ ਠਾਨੈ।
ਕੇਤਿਕ ਜਬਿ ਚਿਨ ਲੀਨ ਸੁਪਾਨਾ।
ਮਿਲਿ ਸਿੱਖਜਨਿ ਗੁਰ ਸੰਗ ਬਖਾਨਾ ॥੧੦॥
'ਸਰ ਕੋ ਮਹਾਂ ਮਹਾਤਮ ਅਹੋ।
ਥਿਰਹਿ ਹਜ਼ਾਰਨ ਸੰਮਤ[1] ਕਹੋ।
ਚਿਨਨੇ ਮਹਿੰ ਕਾਚੋ ਹੁਇ ਕਾਮ।
ਊਪਰ ਤੇ ਬਨਾਇੰ ਅਭਿਰਾਮ ॥੧੧॥
ਏਕ ਈਂਟ ਚੂਨੇ ਕੀ ਜਰੈਂ।
ਪੁਨ ਕਰਦਮ ਸੋਂ ਭਰਤੀ ਭਰੈਂ।
ਉਖਰੇ ਥਿਰਹਿ ਨਹੀ ਲਘੁ ਕਾਲ।
ਏਵ ਮਸੰਦ ਦੰਭ ਕੇ ਨਾਲ ॥੧੨॥
ਥੋਰੋ ਲਾਗਹਿ ਸਰਫਾ ਚੂਨੇ।
ਇਹੁ ਕਰਤੇ ਲੋਭੀ ਮਤ ਊਨੇ।
ਜਿਮ ਦਿਢਤਾ ਕੇ ਸ਼ਬਦ ਬਨਾਵੋ।
ਥਿਰਹਿ ਸਦਾ ਸ਼੍ਰੀ ਮੁਖ ਤੇ ਗਾਵੋ ॥੧੩॥
ਤਿਮ ਕਰਿਵਾਵਹੁ ਤੁਮ ਸਮਰੱਥ।
ਤੀਨ ਲੋਕ ਧਨ ਰਾਵਰਿ ਹੱਥ।'
ਸੁਨਿ ਸਿੱਖਨ ਕੇ ਸਤਿਗੁਰ ਪਾਵਨ।
ਕਰੇ ਸਮੀਪ ਮਸੰਦ ਅਵਾਹਨਿ[1] ॥੧੪॥
ਸਭਿ ਸੋਂ ਕਹਜੋ 'ਕਾਰ ਇਹੁ ਕਾਚੀ।

[1]ਸਾਲ।

[1]ਸੱਦੇ।

ਕਜੋਂ ਤੁਮ ਕਰਹੁ ਲੋਭ ਮਤਿ ਰਾਚੀ?
ਚੂਨੇ ਕੋ ਸਰਫਾ ਕਿਮੁ ਧਰੋ?
ਦਰਬ ਅਪਰ ਦਿਹੁ ਸੰਚੈ ਕਰੋ[1] ॥੧੫॥
ਜੇਤਿਕ ਕਾਰੀਗਰ ਮੰਗਵਾਵਤਿ।
ਦਿਹੁ ਪੁਚਾਇ ਲਾਗਹਿ ਮਨ ਭਾਵਤਿ।'
ਸੁਨਤਿ ਮਸੰਦਨ ਬਚਨ ਬਖਾਨਾ।
'ਸ਼੍ਰੀ ਗੁਰ ਜੀ ਧਨ ਲਗੈ ਮਹਾਨਾਂ ॥੧੬॥
ਅਪਰ ਸਰਬ ਘਰ ਕੇ ਬਿਵਹਾਰ।
ਦਿਨ ਪ੍ਰਤਿ ਲੰਗਰ ਬਨਹਿ ਉਦਾਰ।
ਦਰਬ ਬਿਨਾ ਨਿਰਬਾਹ ਨ ਹੋਇ।
ਗ੍ਰਾਮਨਿ ਅੰਨ ਅਨਿਕ ਮਨ ਜੋਇ ॥੧੭॥
ਸੋ ਸਭਿ ਲਗਹਿ ਖਰੀਦਹਿਂ ਔਰ।
ਇਮ ਧਨ ਚਹਿਯਤਿ ਹੈ ਬਹੁ ਠੌਰ।
ਸਿੱਖਜਨ ਕੋ ਦੈਬੋ ਸਿਰੁਪਾਉ।
ਨਿਤਿ ਪ੍ਰਤਿ ਖਰਚ ਇਹੀ ਸਮੁਦਾਉ ॥੧੮॥
ਨੀਠ ਨੀਠ[1] ਕਰਿ ਸਭਿ ਨਿਰਬਾਹੈਂ।
ਦੇਤਿ ਜਹਾਂ ਕਹਿਂ ਤੇ ਜਬਿ ਚਾਹੈਂ[1]।
ਚਹੀਅਹਿ ਦਰਬ ਹਜ਼ਾਰਹੁਂ ਨੀਤ।
ਤਾਲ ਕਰਨ ਭਾਖਹੁ ਜਿਸ ਰੀਤਿ ॥੧੯॥
ਬਡੇ ਜਤਨ ਤੇ ਚੂਨੋ ਹੋਇ।
ਬਹੁਰ ਮਸਾਲੇ ਭਾਖਹਿਂ ਜੋਇ।
ਦਰਬ ਖ਼ਰਚ ਸੋ ਬੀਚ ਮਿਲਾਵੈਂ।
ਬਹੁ ਨਰ ਮਿਲਹਿਂ ਤਬੈ ਬਨਿ ਆਵੈ' ॥੨੦॥
ਰਿਦਾ ਮਸੰਦਨ ਕੋ ਲਘੁ ਜਾਨਜੋ।
ਸ੍ਰੀ ਮੁਖ ਤੇ ਤਬਿ ਬਾਕ ਬਖਾਨਜੋ।
'ਪੂਰਨ ਖੀਸਾ ਨਿਤ ਸਤਿਗੁਰ ਕੌ।
ਕਰਹੁ ਉਦਾਰ ਆਪਨੇ ਉਰ ਕੋ ॥੨੧॥
ਹਾਥ ਤੁਮਾਰੇ ਖਰਚਹੁ ਨੀਤਿ।

[1]ਹੋਰ ਧਨ ਦੇਕੇ (ਮਸਾਲਾ ਯਾ ਚੂਨਾ) ਇਕੱਠਾ ਕਰੇ।

[1]ਮਸਾਂ ਮਸਾਂ।

[1]ਓਹ (ਕਾਰੀਗਰ ਆਦਿਕ) ਜਦੋਂ ਚਾਹੁੰਦੇ ਹਨ ਜਿਥੇ ਕਿਥੇ (ਖਰਚ ਕਰਨ ਤਾਂ) ਦੇਂਦੇ ਹਾਂ ਅਥਵਾ ਜਿੱਥੋਂ ਕਿੱਥੋਂ ਕਰਕੇ ਉਨ੍ਹਾਂ ਨੂੰ ਦੇਂਦੇ ਹਾਂ।

ਸ਼ਰਧਾ ਧਰਹੁ ਕਰਹੁ ਥਿਰ ਚੀਤਿ।
ਤੋਟ ਨਹੀਂ ਕਬਿ ਇਸ ਕੋ ਹੋਇ।
ਸ਼ੰਕਾ ਮਨ ਮਹਿਂ ਕਰਹੁ ਨ ਕੋਇ' ॥੨੨॥
ਸਤਿਗੁਰ ਇਮ ਕਹਿ ਬਹੁ ਸਮਝਾਏ।
ਤਊ ਮਸੰਦਨ ਸ਼ਰਧਾ ਲਜਾਏ।
ਕਹਿਨ ਲਗੇ 'ਜਯੋਂ ਜਯੋਂ ਧਨ ਆਵਹਿ।
ਤਯੋਂ ਤਯੋਂ ਸਰ ਕੀ ਕਾਰ ਕਰਾਵਹਿਂ'
॥੨੩॥
ਇਕ ਦੁਇ ਦਿਨ ਚੂਨਾ ਬਹੁ ਲਾਗਯੋ।
ਬਹੁਰ ਬਰਜ ਦੀਨਸ ਲਬ ਜਾਗਯੋ।
ਏਕ ਈਂਟ ਹੀ ਬਹੁਰਿ ਲਗਾਵੈਂ।
ਪੀਛੇ ਕਰਦਮ ਸਗਰੋ ਪਾਵੈਂ ॥੨੪॥
ਖਰੇ ਮਸੰਦ ਕਾਰ ਕਰਿਵਾਵੈਂ।
ਧਨ ਲਘੁ ਲਗਹਿ ਤਥਾ ਸਮੁਝਾਵੈਂ।
ਨਿਕਟ ਤਿਨਹੁਂ ਕੇ ਥਿਤ ਨਿਤ ਰਹੈਂ।
ਕਰਹਿਂ ਕਾਰ ਸਰ ਸੋ ਜਿਮ ਕਹੈਂ ॥੨੫॥
ਦੇਨ ਲੇਨ ਸਗਰੋ ਬਿਵਹਾਰ।
ਕਰਹਿਂ ਮਸੰਦ ਸਦਾ ਅਸ ਕਾਰ।
ਸਿੱਖ ਕਰਹਿਂ ਸੇਵਾ ਢਿਗ ਹੇਰੈਂ।
ਮਨ ਅਨਖਾਇ ਸੁ ਕੁਪਹਿਂ[1] ਘਨੇਰੈ
॥੨੬॥

[1]ਖਿਝਕੇ ਕ੍ਰੋਧ ਕਰਦੇ ਹਨ।

ਕਹਯੋ ਨ ਮਾਨੈਂ ਕਿਸ ਕੋ ਸੋਈ।
ਕਰਹਿਂ ਆਪਨੇ ਚਿਤ ਹੁਇ ਜੋਈ।
ਪੁਨ ਸਤਿਗੁਰ ਢਿਗ ਸਿੱਖ ਕਹੰਤੇ।
'ਅਬਿ ਮਸੰਦ ਨਿਜ ਮਤਿ ਬਰਤੰਤੇ
॥੨੭॥
ਬਨਹਿਂ ਸੁਪਾਨ ਪੰਕ ਲਗਵਾਇ।
ਏਕ ਈਂਟ ਕੋ ਚੂਨਾ ਲਾਇ।
ਮੁਹਰੀ[1] ਕੋ ਦਿਖਰਾਵਨਿ ਕਾਰਨ।

[1]ਉਸਾਰੀ ਦਾ ਅਗਲਾ ਭਾਗ, ਇਮਾਰਤ ਦੀ ਮੁਹਰਲੀ ਇਟ ਦਾ ਰਦਾ।

ਕਹਿ ਕਾਰੀਗਰ ਕਰਹਿਂ ਸੁਧਾਰਨ
॥੨੮॥
ਅੰਤਰ ਬਨਹਿ ਨਿਰੰਤਰ ਕਾਚਾ।

ਨਹਿਂਨ ਮਸੰਦਨ ਕੋ ਮਨ ਸਾਚਾ।'
ਸੁਨਿ ਸਿੱਖਜਨ ਤੇ ਪੁਨ ਬੁਲਵਾਏ।
ਨਿਕਟ ਦੇਖਿ ਕਰਿ ਗੁਰ ਫੁਰਮਾਏ ॥੨੯॥
'ਤਾਲ ਰਚਨ ਮਹਿਂ ਦੰਭ ਨ ਕਰੀਅਹਿ।
ਇਹ ਸਤਿਗੁਰੁ ਕੋ ਸਦਨ ਬਿਚਰੀਅਹਿ।
ਕਰੋਂ ਸਰਫਾ ਤੁਮ ਡਰ ਕਰਿ ਧਰੋ।
ਚੂਨੋ ਸਰਬ ਲਗਾਵਨਿ ਕਰੋ ॥੩੦॥
ਧਨ ਕੀ ਕਮੀ ਨ ਕੋਊ ਰਹੈ।
ਸ਼ਰਧਾ ਧਰਹਿ ਸੇਵ ਜੋ ਗਹੈ।'
ਸੁਨਿ ਮਸੰਦ ਸਨ ਬਾਕ ਬਖਾਨਜੋ।
'ਸਿੱਖਨ ਕਛੂ ਭੇਵ ਨਹਿਂ ਜਾਨਜੋ ॥੩੧॥
ਇਕ ਰਾਵਰਿ ਢਿਗ ਆਨ ਬਤਾਵੈਂ।
-ਦਰਬ ਮਸੰਦ ਨਹੀਂ ਸਰ ਲਾਵੈਂ[1]-। [1]ਤਲਾ ਉੱਤੇ ਨਹੀਂ ਲਾਉਂਦੇ।
ਧਨ ਕੋ ਆਵਨ ਜਾਵਨ ਜੋਈ।
ਤਿਸ ਗਤਿ ਕੋ ਨਹਿਂ ਜਾਨੈ ਕੋਈ ॥੩੨॥
ਖਰਚ ਹਜ਼ਾਰਹੁਂ ਕੋ ਨਿਤ ਹੋਵੈ।
ਤਿਸ ਕੋ ਕਹੋ ਕੌਨ ਸਿਖ ਜੋਵੈ।
ਹਮ ਰਾਵਰ ਕੀ ਆਗਜਾ ਪਾਇ।
ਕਹਿ ਕਰਿ ਗਾਢੀ[1] ਕਾਰ ਕਰਾਇਂ' ॥੩੩॥ [1]ਪੱਕੀ।
ਇਮ ਕਹਿ ਗਏ ਮਸੰਦ ਮਹਾਂਨੇ।
ਇਕ ਦੁਇ ਦਿਨ ਆਛੀ ਗਤਿ ਠਾਨੇ[1]। [1]ਚੰਗੀ ਤਰ੍ਹਾਂ ਕੀਤਾ।
ਚੂਨਾ ਅਧਿਕ ਲਗਾਵਨ ਕੀਨਾ।
ਕੁਛਕ ਤ੍ਰਾਸ ਗੁਰ ਦਿਸ਼ ਕੋ ਚੀਨਾ ॥੩੪॥
ਕੇਤਿਕ ਦਿਨ ਚਿਨਵਾਵਤਿ ਰਹੇ।
ਪੁਨਹ ਆਮਦਨ ਲਘੁ ਧਨ ਲਹੇ।
ਕਰਨ ਲਗੇ ਤੈਸੀ ਬਿਧਿ ਕਾਰੁ।
ਲਗਿ[1] ਚੂਨਾ ਇਕ ਈਂਟ ਮਝਾਰ ॥੩੫॥ [1]ਲੱਗਣ ਲੱਗਾ।
ਦੇਖਿ ਸਿੱਖ ਨਹਿਂ ਸਕਹਿਂ ਸਹਾਰੇ।
ਸਤਿਗੁਰ ਬਡ ਬੁਨਿਯਾਦ[1] ਉਚਾਰੇ। [1]ਨੀਂਹ।
ਕਾਰ ਮਸੰਦ ਬਨਾਵਹਿ ਦੰਭਾ[1]। [1]ਪਖੰਡ ਵਾਲੀ।

ਦਿਸ਼ ਦੋਨਹੁਂ ਤੇ ਹੋਤਿ ਅਚੰਭਾ ॥੩੬॥
ਰਹਿ ਨ ਸਕਹਿਂ ਮਿਲਿ ਗੁਰ ਢਿਗ ਆਇ[1]।
ਜਹਿਂ ਬੈਠੇ ਗੁਰ ਸਹਿਜ ਸੁਭਾਇ।
ਕਰ ਜੋਰਤਿ ਕਹਿ ਸਿੱਖ ਸਮੁਦਾਇ।
'ਸਰ ਸੌਪਾਨਨਿ ਪੰਕ ਲਗਾਇਂ[1] ॥੩੭॥
ਕਹੇ ਆਪ ਕੇ ਲਾਵੈਂ ਕਬੈ।
ਚੂਨੇ ਸੰਗ ਈਂਟਕਾ ਸਬੈ।
ਨਾਂਹਿ ਤ ਕਰਦਮ ਸੋਂ ਚਿਨਵਾਵਤਿ।
ਮੁਹਰੀ ਮਹਿਂ ਚੂਨਾ ਲਗਵਾਵਤਿ' ॥੩੮॥
ਤ੍ਰਿਤੀ ਬਾਰ ਸੁਨਿ ਕਰਿ ਖੁਟਿਆਈ।
ਕੁਛ ਰਿਸ ਕਰਿ ਗੁਰ ਗਿਰਾ ਅਲਾਈ।
'ਸ੍ਰੀ ਅੰਮ੍ਰਿਤਸਰ ਕੀ ਬੁਨਿਯਾਦ[1]।
ਭਈ ਸਥਿਰ, ਕਬਿ ਹੋਇ ਨ ਬਾਦ ॥੩੯॥
ਏਕ ਬਾਰ ਇਹ ਜਾਇ ਬਿਦਾਰਾ[1]।
ਬਨਹਿਂ ਨਵੀਨ ਫੇਰ ਸਰ ਸਾਰਾ।
ਇਨਹਿ ਜਿ ਪੋਲ ਬਨਾਵਨ ਕੀਨ।
ਪੋਲੀ ਜਰ[1] ਅਪਨੀ ਕਰਿ ਲੀਨ ॥੪੦॥
ਜਬਿ ਮਸੰਦ ਬਿਨਸਹਿਂ ਨਹਿਂ ਰਹੈ[†]।

[1]ਸਿੱਖ ਆਏ।

[1]ਸਰੋਵਰ ਦੀਆਂ ਪੌੜੀਆਂ ਨੂੰ ਗਾਰਾ ਲਗਵਾਂਉਂਦੇ ਹਨ (ਮਸੰਦ)।

[1]ਇਹ ਬਚਨ) ਬਿਰਥਾ ਨਹੀਂ ਜਾਏਗਾ।

[1]ਢਹੇਗਾ।

[1]ਜੜ੍ਹ।

[†]ਇਹ ਕਥਾ ਕਵੀ ਜੀ ਤੱਕ ਠੀਕ ਨਹੀਂ ਅੱਪੜੀ ਜਾਪਦੀ। ਮਸੰਦ ਜੋ ਥਾਪੇ ਗਏ ਸਨ ਉਹ ਮੁੱਢ ਵਿਚ ਚੰਗੇ ਲੋਕ ਥਾਪੇ ਗਏ ਸਨ, ਤੇ ਚੌਥੇ ਪੰਜਵੇਂ ਪਾਤਸ਼ਾਹ ਦੇ ਆਪ ਥਾਪੇ ਹੋਏ ਸਨ, ਤੇ ਅਜੇ ਪੁਰਾਣੇ ਨਹੀਂ ਸਨ ਹੋਏ। ਉਨ੍ਹਾਂ ਦੇ ਵਿਗੜਨ ਦਾ ਸਮਾਂ ਬੀ ਨਹੀਂ ਸੀ ਆਇਆ। ਇਨ੍ਹਾਂ ਦਾ ਰੱਖਣਾ ਕੱਢਣਾ ਸਤਿਗੁਰਾਂ ਦੇ ਵੱਸ ਸੀ। ਮਸੰਦਾਂ ਦੇ ਵਿਗੜਨ ਦਾ ਸਮਾਂ ਛੇਵੇਂ ਸਤਗੁਰਾਂ ਦੇ ਸਮੇਂ ਦੇ ਅਖੀਰ ਤੋਂ ਹੋਯਾ ਜਾਪਦਾ ਹੈ। ਸੱਤਵੀਂ ਪਾਤਸ਼ਾਹੀ ਦਾ ਬਹੁਤਾ ਵਕਤ ਕੀਰਤ ਪੁਰ ਬੀਤਿਆ ਤੇ ਅੱਠਵੇਂ ਸਤਿਗੁਰ ਬੀ ਥੋੜ੍ਹੇ ਚਿਰ ਵਿੱਚ ਦਿੱਲੀ ਜਾ ਕੇ ਸੱਚਖੰਡ ਪਯਾਨਾ ਕਰ ਗਏ। ਨਾਵੇਂ ਸਤਿਗੁਰ ਨੇ ਕੀਰਤ ਪੁਰੋਂ ਉਠਕੇ ਅਨੰਦ ਪੁਰ ਬਸਾਯਾ, ਬਾਹਰ ਬੀ ਬਹੁਤ ਚਿਰ ਰਹੇ। ਦਸਮੇਂ ਪਾਤਸ਼ਾਹ ਛੋਟੀ ਉਮਰ ਗੱਦੀ ਤੇ ਬਿਰਾਜੇ ਤੇ ਅਨੰਦ ਪੁਰ ਵੱਲ ਹੀ ਵਿਸ਼ੇਸ਼ ਕਰਕੇ ਰਹੇ। ਇਸ ਸਾਰੇ ਸਮੇਂ ਵਿਚ ਮਸੰਦ ਵਿਗੜੇ। ਪਹਿਲੇ ਚੰਗੇ ਲੋਕ ਮਰ ਚੁੱਕੇ ਸਨ, ਉਨ੍ਹਾਂ ਦੀ ਉਲਾਦ ਦੇ ਲੋਕੀਂ ਪੂਜਾ ਦੇ ਧਾਨ ਨਾਲ ਮਲੀਨ ਮਤ ਵਾਲੇ ਹੋ ਗਏ, ਬੰਦਗੀ ਵਿਚ ਢਿੱਲ ਪੈ ਗਈ ਤੇ ਲੋਭ ਲਹਿਰ ਵਿੱਚ ਰੁੜ੍ਹੇ। ਜਦ ਹੀ ਕਿ ਦਸਮੇ ਪਿਤਾ ਜੀ ਨੇ ਵਿਗੜੇ ਡਿੱਠੇ ਤਦ ਹੀ ਪੰਥ ਵਿਚੋਂ ਕੱਢ ਦਿੱਤੇ।

ਸੰਗਤਿ ਬਿਖੈ ਨ ਢੋਈ ਲਹੈਂ।
ਤਬਿ ਮੇਰੇ ਸਿਖ ਹੋਇਂ ਬਿਸਾਲਾ।
ਕਾਰ ਸਮਾਲਹਿਂਗੇ ਇਸ ਤਾਲਾ ॥੪੧॥
ਈਂਟ ਸੁ ਚੂਨਾ ਅਧਿਕ ਲਗਾਵਹਿਂ।
ਪਵਰੀ ਪਾਕੀ ਪਰਮ ਬਨਾਵਹਿਂ।

ਸਰ ਕੀ ਜਰਾਂ ਸਥਿਰ ਜੋ ਕਰੈਂ।
ਅਪਨ ਸਥਿਰਤਾ ਕੋ ਸੋ ਭਰੈਂ ॥੪੨॥
ਦੰਭ ਮਸੰਦਨ ਕੀਨ ਜੁ ਤਾਲਾ।
ਜੜ੍ਹ ਨ ਰਹੈ ਇਨਿ ਕੀ ਚਿਰਕਾਲਾ।
ਪੂਰਬ ਇਨ ਕੋ ਬ੍ਰਿੰਦ ਬਿਨਾਸੈ।
ਪੁਨ ਸਰ ਢਹਿ ਕਰਿ ਬਨਹਿ ਪ੍ਰਕਾਸ਼ੈ ॥੪੩॥
ਹੋਨਹਾਰ ਇਨ ਤੇ ਕਰਿਵਾਵਹਿ।
ਫਲ ਕੋ ਪਾਵਹਿਂ ਤਬਿ ਪਛੁਤਾਵਹਿਂ।
ਦੇਹਿ ਭਾਵਨੀ ਕੋ ਫਲੁ ਤਾਲ[1]।
ਅਬ ਕਜਾ ਕਹਿਨ ਬਨੈ ਇਨ ਨਾਲ' ॥੪੪॥

[1]ਸਮੇਂ ਸਿਰ (ਤਾਲ = ਅਵਸਰ, ਮੌਕਜਾ)। (ਅ) ਸਰੋਵਰ ਉਨ੍ਹਾਂ ਨੂੰ ਫਲ ਦੇਵੇਗਾ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਮਸੰਦਨ ਸ੍ਰਾਪ' ਪ੍ਰਸੰਗ ਬਰਨਨੰ ਨਾਮ ਇਕ ਪੰਚਾਸਮੋਂ ਅੰਸੂ ॥੫੧॥

## ੫੨. [ਵਾਹਿਗੁਰੂ ਆਪ ਸ੍ਰੋਵਰ ਕੀ ਕਾਰ ਕਰਨ ਆਯਾ]

੫੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੫੩

ਦੋਹਰਾ:
ਮੰਦ ਮਸੰਦਨ ਬ੍ਰਿੰਦ ਕੋ, ਸ੍ਰਾਪ ਭਯੋ ਇਸ ਭਾਇ।
ਤਨ ਧਰਿ ਸ਼੍ਰੀ ਗੁਰ ਦਸਮੁ ਬਰ, ਸਗਰੇ ਦਏ ਖਪਾਇ ॥੧॥
ਬਲੀ ਤੁਰਕਪਤਿ ਕਾਬਲੀ, ਇਸ ਥਲ ਦਲ ਚਲਿ ਆਇ।
ਸਰ ਸੌਪਾਨ ਉਖੇਰ ਕਰਿ, ਪੂਰ ਦਿਯੋ ਸਭਿ ਥਾਇਂ ॥੨॥
ਸਿੰਘ ਬ੍ਰਿੰਦ ਮਹਿਪਤਿ[1] ਭਏ, ਹਤੇ ਜਮਨ[2] ਸਮੁਦਾਇ।
ਨੀਵ ਪੁਰਾਤਨ ਤਾਲ ਕੀ, ਦੇਖਿ ਭਲੋ ਸੋ ਥਾਇਂ ॥੩॥
ਕਰੀ ਸੁਪਾਨ ਚਿਨਾਇ ਪੁਨ, ਚੂਨੋ ਸਰਬ ਲਗਾਇ।
ਤਿਮ ਸ਼੍ਰੀ ਹਰਿਮੰਦਰ ਕਰਜੋ, ਕੰਚਨ ਰਤਨ ਖਚਾਇ[1] ॥੪॥
ਸੁਨੋ ਕਥਾ ਸਰ ਬਨਨ ਕੀ, ਸ਼੍ਰੀ ਅਰਜਨ ਉਪਕਾਰ।
ਕਾਰ ਕਰਾਵਤਿ ਤੀਰ ਥਿਤ, ਸ਼੍ਰੀ ਮੁਖ ਬਾਕ ਉਚਾਰਿ ॥੫॥
ਅਨਗਨ ਨਰ ਕੀ ਭੀਰ ਹ੍ਵੈ, ਚਾਰਹੁ ਦਿਸ਼ ਮਹਿਂ ਲਾਗ।
ਚਿਨਹਿਂ ਖਨਹਿਂ 'ਗੁਰੁ ਗੁਰੁ' ਭਨਹਿਂ, ਭਜਨ[1] ਭਗਤਿ ਬਡਭਾਗ ॥੬॥
ਚੌਪਈ:
ਸ਼੍ਰੀ ਲਛਮੀਪਤਿ ਏਕੰਕਾਰ[1]†।
ਜਗ ਸਿਰਜਨ ਪਾਲਨ ਸੰਹਾਰ।
ਤੀਨ ਲੋਕ ਸ੍ਵਾਮੀ ਬਡਿ ਚੀਨ।
ਦੀਨ ਦਯਾਲ ਨਿਜ ਭਗਤਿ ਅਧੀਨ

[1]ਰਾਜੇ। [2]ਮਲੇਛ ਭਾਵ ਤੁਰਕ [ਸੰਸ: ਯਵਨ]

[1]ਜੜਵਾਕੇ।

[1]ਸਿਮਰਣ ਕਰਦੇ ਹਨ।

[1]ਆਦਿ ਮਾਯਾ ਦੇ ਪਤੀ ਵਾਹਿਗੁਰੂ ਜੀ। ਕੁਦਰਤ ਦੇ ਕਾਦਰ ਜੀ। †ਦੇਖੋ ਇਸੇ ਅੰਸੂ ਦੇ ਅੰਕ ੪੭ ਤੇ ਅੰਸੂ ੩੦ ਅੰਕ ੭ ਦੀ ਹੇਠਲੀ ਟੂਕ।

॥੭॥
ਸੱਚ ਖੰਡ ਮਹਿਂ ਸਭਿ ਬਿਧਿ ਜਾਨੀ।
ਅਪਨਿ ਸਮੀਪਨਿ ਸਾਥ ਬਖਾਨੀ।
'ਸ਼੍ਰੀ ਨਾਨਕ ਤਨ ਕੋ ਮੈਂ ਧਾਰਜੋ।
ਨਰਕ ਪਰਨ ਤੇ ਨਰਨ ਉਬਾਰਜੋ ॥੮॥
ਅਬਿ ਸਰੂਪ ਪੰਚਮ ਤਿਨ ਕੇਰਾ।
ਸ਼੍ਰੀ ਅਰਜਨ ਹਿਤ ਜਗਤ ਬਡੇਰਾ[1]।
ਭਗਤੁ ਬੇਸ ਮਹਿਂ ਛਪਹਿ ਬਿਸਾਲੇ।
ਚਾਹਤਿ ਭਗਤਿ ਪੰਥ ਕਹੁ ਪਾਲੇ ॥੯॥
ਇਸ ਉਪਾਇ ਮਹਿਂ ਲਗਹਿਂ ਮਹਾਨਾ।
ਥਿਰਹਿਂ ਸਦੀਵ ਨਰਨ ਕੱਲਜਾਨਾ।
ਸੁਧਾ ਸਰੋਵਰ ਕੋ ਸਿਰਜਾਵਤਿ।
ਮਹਾਂ ਮਹਾਤਮ ਕੋ ਦਿਪਤਾਵਤਿ ॥੧੦॥
ਕਰਜੋ ਚਹਤਿ ਵਿਚ ਸ਼੍ਰੀ ਹਰਿਮੰਦਰ।
ਅਵਨੀਤਲ ਮਹਿਂ ਅਦਭੁਤ ਸੁੰਦਰ।
ਜਿਸ ਮਹਿਂ ਭਜਨ, ਪ੍ਰਵਿਰਤਹਿ ਮਹਾਂ।
ਚਹੁ ਦਿਸ਼ ਕੇ ਨਰ ਨੰਮ੍ਰਹਿਂ ਤਹਾਂ ॥੧੧॥
ਭਗਤਿ ਨਿਰੰਤਰ ਅੰਤਰ[1] ਹੋਇ।
ਮੋ ਕਹੁ ਸਿਮਰਹਿਂਗੇ ਸਭਿ ਕੋਇ।
ਦੰਭ ਬਿਹੀਨੇ ਪ੍ਰੇਮ ਪ੍ਰਬੀਨ।
ਹੋਹਿਂ ਕੀਰਤਨ ਮੈਂ[†] ਲਿਵਲੀਨ ॥੧੨॥
ਮੋ ਕਹੁ ਸਦਾ ਭਗਤਿ ਹੈ ਪਜਾਰੀ।
ਰਹੌਂ ਬਨਜੋ ਜਨ ਕੇ ਅਨੁਸਾਰੀ।
ਭਗਤਿ ਭੇਖ ਧਰਿ ਬਿਦਤਜੋ ਜੈਸੇ।
ਭਗਤਿ ਬਸੀ[1] ਦਿਖਰਾਵੌਂ ਤੈਸੇ ॥੧੩॥
ਅਬਿ ਮੈਂ ਸਰ ਕੀ ਕਾਰ ਕਮਾਵੋਂ।
ਛਪਨ ਹੇਤ ਬਪੁ ਕੋ ਪਲਟਾਵੋਂ।'
ਇਮ ਕਹਿ ਕਰਿ ਮਦਸੂਦਨ ਮਾਧੋ[1]।
ਬਨ ਮਜੂਰ ਤਨ ਕਟ ਪਟ ਬਾਧੋ[1] ॥੧੪॥
ਕਹੀ ਕੰਧ ਖਨਿਬੇ ਹਿਤ ਧਾਰੀ।
ਗਹੀ ਟੋਕਰੀ ਹਾਥ ਮਝਾਰੀ।

[1]ਸ਼੍ਰੀ ਅਰਜਨ ਜੀ (ਜਿਨ੍ਹਾਂ ਦੇ ਅੰਦਰ) ਜਗਤ ਦਾ ਹਿਤ ਬਹੁਤ ਹੈ।

[1]ਸਦਾ ਅੰਦਰ।

[†]ਪਾ:-ਮਨ।

[1]ਭਗਤਾਂ ਦੇ ਅਧੀਨ ਹੋਯਾ ਹੋਯਾ।

[1]ਪਰਮੇਸ਼ੁਰ (ਦੇਖੋ ਗੁਰੁ ਗ੍ਰੰ: ਕੋਸ਼ ਖਾ: ਟ੍ਰੈ: ਸੁਸੈਟੀ ਵਾਲਾ)।

[1]ਲੱਕ ਬਸਤ੍ਰ ਬੰਨ੍ਹਿਆ।

ਮਹਿਮਾ ਭਗਤਨਿ ਕੀ ਬਡਕਾਰਨ[1]। — [1]ਭਗਤਾਂ ਦੀ ਮਹਿਮਾ ਵਡਿਆਉਣ ਲਈ।
ਬਸੀ ਪ੍ਰੇਮ ਅਪਨਪੌ[1] ਦਿਖਾਰਨ ॥੧੫॥ — [1]ਆਪਣਾ ਆਪ।
ਜਗਤ ਕੰਤ ਜਗ ਗੁਰ ਪੁਰਿ[1] ਆਏ। — [1]ਜਗਤ ਗੁਰੂ ਦੀ ਪੁਰੀ ਵਿਚ।
ਮਿਲੇ ਮਜੂਰਨਿ[1] ਕਾਰ ਕਮਾਏ। — [1]ਮਜੂਰਾਂ ਵਿਚ ਰਲਕੇ।
ਬ੍ਰਹਮਾਦਿਕ ਸ਼ਿਵ ਕੋ ਸੁਧਿ ਹੋਈ।
ਕੌਤਕ ਪਿਖਨ ਦੇਵ ਸਭਿ ਕੋਈ ॥੧੬॥
'ਜੈ ਜੈ' ਭਨਤਿ ਗਗਨ ਮਹਿਂ ਆਏ।
ਅਦਭੁਤ ਗਤਿ ਦੇਖਤਿ ਸੁਰ ਛਾਏ[1]। — [1]ਅਕਾਸ਼ ਵਿਚ) ਛਾ ਗਏ।
ਬਿਸਮਤਿ ਚਿਤ ਨਿਜ ਬਿਖੈ ਬਖਾਨੇ।
-ਇਨ ਕੇ ਚਲਤਿ ਇਹੀ ਪ੍ਰਭੁ ਜਾਨੈਂ ॥੧੭॥
ਨਿਜ ਪ੍ਰੀਤਮ ਕੇ ਨਿਤ ਹਿਤਕਾਰੀ।
ਬਿਦਤਾਵਤਿ ਇਮਿ ਜਗਤ ਮਝਾਰੀ।
ਭਗਤ ਸਰੂਪ ਏਕ ਭਵ ਧਾਰਾ[1]। — [1]ਸੰਸਾਰ ਵਿਚ ਤਾਂ ਇਕ ਭਗਤ ਸਰੂਪ ਧਾਰਿਆ।
ਦੁਤੀਏ ਸੋ ਬਸਿ ਰਹਿਨ ਦਿਖਾਰਾ[1] ॥੧੮॥ — [1]ਦੂਸਰਾ (ਰੂਪ) ਭਗਤ ਦੇ ਅਧੀਨ ਰਹਿਣ ਵਾਲਾ ਦਸਿਆ ਹੈ।
ਭਗਤਿ ਕਬੀਰ ਨਿਕੇਤ ਸਿਧਾਏ।
ਬਨਿ ਬਨਜਾਰਾ ਖੇਪ[1] ਚਲਾਏ। — [1]ਵਣਜ।
ਨਾਮ ਦੇਵ ਕੋ ਛਾਪਰ ਛਾਯੋ[1]। — [1]ਛਪਰੀ ਛੱਤੀ।
ਭਗਤਨਿ ਵਤਸਲ ਬਿਰਦ ਦਿਖਾਯੋ ॥੧੯॥
ਫੇਰਿ ਦੇਹੁਰਾ ਗਊ ਜਿਵਾਈ।
ਮੁਗਲ ਰੂਪ ਧਰਿ ਮਿਲੇ ਗੁਸਾਈਂ।
ਗਏ ਸੈਨ ਕੇ ਤਨ ਧਰਿ ਨਾਈ[1]। — [1]ਸੈਨ ਦੀ ਖਾਤਰ ਨਾਈ ਦਾ ਰੂਪ ਧਾਰਕੇ।
ਪ੍ਰੀਤਮੁ[1] ਹਿਤ ਨ੍ਰਿਪ ਸੇਵ ਕਮਾਈ ॥੨੦॥ — [1]ਭਾਵ ਸੈਣ ਵਾਸਤੇ।
ਕੌਨ ਕੌਨ ਇਨ ਕਰਮ ਗਿਨੀਜੈ।
ਬਸਿ ਭਗਤਨ ਕੇ ਸਦਾ ਲਖੀਜੈ-।
ਕਹੀ ਗਹੀ ਕਰ ਪ੍ਰਭੁ ਸਮਰੱਥ।
ਧਰੀ ਟੋਕਰੀ ਦੂਸਰ ਹੱਥ ॥੨੧॥
ਹਰਿਮੰਦਰ ਜਿਸ ਥਲ ਚਿਨਵਾਇ।
ਖਨਨ ਲਗੇ ਮ੍ਰਿਤਕਾ ਤਹਿਂ ਜਾਇ।

ਕਾਰ ਨਿਕਾਸਹਿਂ ਵਹਿਰ ਗਿਰਾਈ।
ਦੇਖਤਿ ਭਏ ਦੇਵ ਸਮੁਦਾਈ ॥੨੨॥
ਪਲਟਿ ਪਲਟਿ ਅਪਨੋ ਤਨ ਸਾਰੇ।
ਆਇ ਲਗੇ ਸਗਰੇ ਸਰ ਕਾਰੇ।
ਤਿਨ ਕੋ ਪ੍ਰੇਰਤਿ ਕਾਰ ਕਰਾਵਹਿਂ।
ਕਹਿ ਸਭਿ ਸੋਂ ਉਤਸਾਹ ਬਧਾਵਹਿਂ ॥੨੩॥
ਛਿਨਿਕ ਮਾਤ੍ਰ ਮਹਿਂ ਮਾਟੀ ਪਾਟੀ[1]। [1]ਮਿੱਟੀ ਪੁੱਟੀ।
ਸਭਿ ਨਿਕਾਸ ਕਰਿ ਬਾਹਰ ਸਾਟੀ[1]। [1]ਸੁੱਟੀ।
ਸ਼੍ਰੀ ਅਰਜਨ ਕਰ ਨਿਰਨੈ ਹੇਰੈਂ।
-ਆਜ ਕਾਰ ਕੇ[1] ਕਰਹਿ ਘਨੇਰੇ? ॥੨੪॥ [1]ਕੌਣ।
ਸੰਗਤਿ ਨਹੀਂ ਕਹੂੰ ਤੇ ਆਈ।
ਜਿਤ ਕਿਤ ਦੀਖਤਿ ਜਨ ਸਮੁਦਾਈ।
ਬੇਸ ਅਨੂਪਮ ਅਦਭੁਤ ਕ੍ਰਾਂਤਿ।
ਕਰਤਿ ਕਾਰ ਕੋ ਸ਼ੋਭਤਿ ਗਾਤਿ- ॥੨੫॥

ਸ੍ਵੈਯਾ:

ਸ਼੍ਰੀ ਗੁਰ ਏਵ ਬਿਚਾਰਿ ਨਿਹਾਰਤਿ
-ਹੈ ਸਭਿ ਮਹਿਂ ਇਕ ਸੁੰਦਰ ਡੀਲਾ।
ਚਾਰੁ ਬਿਲੋਚਨ ਸੋਚ ਬਿਮੋਚਤਿ,
ਪ੍ਰੇਰਤਿ ਹੈ ਸਭਿਹੂਨਿ ਛਬੀਲਾ।
ਬ੍ਰਿੰਦ[1] ਅਦਾਇਬ ਰਾਖਹਿ ਹੈਂ, [1]ਸਾਰੇ ਉਸ ਦਾ।
ਅਭਿਲਾਖਤਿ ਭਾਖਤਿ ਹੈਂ ਗੁਨ ਸ਼ੀਲਾ।
ਔਰ ਨਹੀਂ ਜਗਮੌਰ[1] ਇਹੀ [1]ਜਗਤ ਦੇ ਸ਼ਿਰੋਮਣ।
ਇਸੁ ਠੌਰ ਬਿਖੈ ਦਿਖਰਾਵਤਿ ਲੀਲਾ- ॥੨੬॥
ਲਘੁ ਕਾਲ ਮੈਂ ਕਾਰ ਬਿਸਾਲ ਕਰੀ
ਥਲ ਜਾਂਹਿ ਬਿਖੈ ਚਿਨਿਬੋ ਹਰਿਮੰਦਿਰ।
ਮ੍ਰਿਤਕਾ ਤਹਿਂ ਤੇ ਕਰਿ ਤੂਰਨਤਾ
ਨਿਕਸਾਇ ਲਈ ਸਗਰੀ ਸਰ ਅੰਦਰ।
ਜਸੁ ਭਾਖਿ ਮਹਾਤਮ ਆਨਨ ਤੇ
ਕਰਵਾਵਤਿ ਹੈਂ ਕਰ ਤੇ ਤਨ ਸੁੰਦਰ।

ਇਕ ਆਵਤਿ ਹੈਂ, ਇਕ ਜਾਤਿ ਨਿਕਾਸਤਿ
ਸ਼੍ਰੀ ਗੁਰ ਦੇਖਤਿ ਭੇ ਕਰਿ ਨੰਦਰ[1] ॥੨੭॥
-ਚਿਤ ਚੌਂਪ ਧਰੀ ਸੁਰ ਗੋਪ[1] ਅਹੈਂ
ਪਲਟੇ ਤਨ- ਜਾਨਿ ਗੁਰੂ -ਚਲਿ ਆਏ-।
ਜਿਮਿ ਸੂਰਜ ਬਾਲ[1] ਬਿਲੋਕਤਿ ਹੀ
ਅਰਬਿੰਦ ਬਿਲੋਚਨ ਦ੍ਵੈ ਬਿਕਸਾਏ।
ਬਰ ਡੀਠ ਮਿਲੀ ਜੁਗ ਮੂਰਤ ਕੀ
ਇਕ ਜੋਤਿ ਸ੍ਰਬੋਤਮ ਹੀ ਉਮਹਾਏ[1]।
ਅਵਲੋਕਤਿ ਕੀਰਤਿ ਕੋ ਬਰਨੈਂ
ਭੁਨਸਾਰ ਸਮੈਂ ਬਿਚ ਰਾਗ ਸੁਹਾਏ ॥੨੮॥

[1]ਨਿਗਾਹ ਕਰਕੇ।

[1]ਛਿਪੇ ਹੋਏ ਦੇਵਤੇ।

[1]ਚੜ੍ਹਦਾ ਸੂਰਜ।

[1]ਉਮਾਹ ਵਿਚ ਆਏ।

ਦੋਹਰਾ:
ਸੂਹੀ ਰਾਗ ਸੁ ਛੰਤ ਕਰਿ,
ਜੁਕਤਿ ਬਿਲਾਵਲੁ ਗਾਇ।
ਅਪਨ ਅਨੰਦ ਬਿਲੰਦ ਕੋ,
ਦਿਯੋ ਜਨਾਇ ਸੁਨਾਇ ॥੨੯॥

ਸ੍ਰੀ ਮੁਖਵਾਕ:
ਸੂਹੀ ਮਹਲਾ ੫ ॥
ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥
ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥
ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥
ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥
ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥
ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥੧॥
ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ ॥
ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ ॥
ਦਾਤਿ ਸਵਾਈ ਨਿਖੁਟਿ ਨ ਜਾਈ ਅੰਤਰਜਾਮੀ ਪਾਇਆ ॥
ਕੋਟਿ ਬਿਘਨ ਸਗਲੇ ਉਠਿ ਨਾਠੇ ਦੂਖੁ ਨ ਨੇੜੈ ਆਇਆ ॥
ਸਾਂਤਿ ਸਹਜ ਆਨੰਦ ਘਨੇਰੇ ਬਿਨਸੀ ਭੂਖ ਸਬਾਈ ॥
ਨਾਨਕ ਗੁਣ ਗਾਵਹਿ ਸੁਆਮੀ ਕੇ ਅਚਰਜੁ ਜਿਸੁ ਵਡਿਆਈ ਰਾਮ ॥੨॥
ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥
ਭਗਤ ਸੋਹਨਿ ਹਰਿ ਕੇ ਗੁਣ ਗਾਵਹਿ ਸਦਾ ਕਰਹਿ ਜੈਕਾਰਾ ਰਾਮ ॥
ਗੁਣ ਗਾਇ ਗੋਬਿੰਦ ਅਨਦ ਉਪਜੇ ਸਾਧਸੰਗਤਿ ਸੰਗਿ ਬਨੀ ॥
ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ ਕਿਆ ਗਨੀ ॥
ਅਠਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ ਚਾਰਾ ॥

ਪਤਿਤ ਪਾਵਨੁ ਬਿਰਦੁ ਸੁਆਮੀ ਨਾਨਕ ਸਬਦ ਅਧਾਰਾ ॥੩॥
ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ ॥
ਸੰਤਾ ਕੀ ਬੇਨੰਤੀ ਸੁਆਮੀ ਨਾਮੁ ਮਹਾ ਰਸੁ ਦੀਜੈ ਰਾਮ ॥
ਨਾਮੁ ਦੀਜੈ ਦਾਨੁ ਕੀਜੈ ਬਿਸਰੁ ਨਾਹੀ ਇਕ ਖਿਨੋ ॥
ਗੁਣ ਗੋਪਾਲ ਉਚਰੁ ਰਸਨਾ ਸਦਾ ਗਾਈਐ ਅਨਦਿਨੋ ॥
ਜਿਸੁ ਪ੍ਰੀਤਿ ਲਾਗੀ ਨਾਮ ਸੇਤੀ ਮਨੁ ਤਨੁ ਅੰਮ੍ਰਿਤ ਭੀਜੈ ॥
ਬਿਨਵੰਤਿ ਨਾਨਕ ਇਛ ਪੁੰਨੀ ਪੇਖਿ ਦਰਸਨੁ ਜੀਜੈ ॥੪॥੭॥੧੦॥

ਦੋਹਰਾ:

ਇਮ ਸਨਮੁਖ ਹੁਇ ਕਰਿ ਖਰੇ, ਗਾਈ ਸਿਫਤਿ ਸੁਨਾਇ।
ਵਧਜੋ ਪ੍ਰੇਮ ਦੋਊ ਦਿਸ਼ਨ, ਜਲ ਅਨੰਦ ਚਖ ਆਇ[1] ॥੩੦॥

[1]ਅਨੰਦ ਨਾਲ ਨੇਤ੍ਰਾਂ ਵਿਖੇ ਜਲ ਆ ਗਿਆ।

ਚੌਪਈ:

ਸ੍ਰੀ ਅਰਜੁਨ ਅਰਜ਼ਨਿ ਕਰਿ[1] ਨੀਕੇ।
ਅਰਜਨ[1] ਕੀਰਤਿ ਗੁਨ ਪ੍ਰਭੁ ਹੀ ਕੇ।
ਨਿਕਟਿ ਹੋਇ ਕਰਿ ਦੋਨਹੁਂ ਹਾਥ।
ਪਰਸੇ ਪਦ ਅਰਬਿੰਦਨਿ ਸਾਥ ॥੩੧॥

[1]ਬੇਨਤੀਆਂ ਕਰਕੇ।

[1]ਉੱਜਲ।

ਗਹਿ ਤ੍ਰਿਲੋਕਪਤਿ ਅੰਕ ਭਰੇ ਹੈ[1]।
ਪਰਮ ਪ੍ਰੇਮ ਨੇ ਬਿਸੁਧ ਕਰੇ ਹੈਂ।
ਸ਼ੋਭਤਿ ਬਦਨ ਚੰਦ ਮਾਨਿੰਦ।
ਬਾਕ ਸੁਧਾ ਬੋਲੇ ਸੁਖਕੰਦ ॥੩੨॥

[1]ਤ੍ਰਿਲੋਕੀ ਪਤੀ ਨੇ ਜੱਫੀ ਪਾਈ।

'ਜਗਤ ਭਗਤਿ ਮਗ ਸ਼ੁਭ ਬਿਸਤਾਰਾ।
ਸਰ ਕੋ ਰਚਜੋ ਪਰਮ ਉਪਕਾਰਾ।
ਜਿਸ ਤੇ ਸਿੱਖੀ ਥਿਰਹਿ ਸਦੀਵਾ।
ਗਾਇ ਕੀਰਤਨੁ ਕਰਿ ਮਨ ਨੀਵਾਂ ॥੩੩॥

ਸਰ ਅੰਦਰ ਅਬਿ ਸ੍ਰੀ ਹਰਿਮੰਦਰ।
ਸਿਰਜਹੁ ਜਿਸ ਕੀ ਰਚਨਾ ਸੁੰਦਰ।
ਜਰਹਿਂ ਜਵਾਹਰ ਜ਼ੇਬ[1] ਬਿਲੰਦ।
ਸ਼ੋਭਹਿ ਬਹੁ ਜਿਸ ਪੂਰਨ ਚੰਦ ॥੩੪॥

[1]ਸ਼ੋਭਾ [ਅਰਬੀ-ਜ਼ੇਬ]

ਚਹੁੰਦਿਸ਼ ਕੋ ਚਹੁ ਦਰ ਸਿਰਜਾਵਹੁ।
ਰੁਚਿਰ ਬੰਗਲਾ ਉਰਧ[1] ਕਰਾਵਹੁ।
ਪਸ਼ਚਮੁ ਦਿਸ਼ ਕੋ ਸੇਤੁ[1] ਰਚਾਵਹੁ।

[1]ਧੁਰ ਛੱਤ ਦਾ ਵਿਚਕਾਰਲਾ ਵਡਾ ਗੁੰਬਦ ਉਚਾ ਬਣਵਾਉ।

[1]ਪੁਲ।

ਤੀਰਥ ਤੀਰ ਪੌਰ ਬਨਿਵਾਵਹੁ' ॥੩੫॥
ਸ਼੍ਰੀ ਅਰਜਨ ਕੀ ਪਕਰੇ ਬਾਹੂ।
ਬਜੋਂਤ ਬਤਾਵਤਿ ਸਭਿ ਜਗ ਨਾਹੂ[1]।
'ਇਹੁ ਮੇਰੋ ਮੰਦਰ ਬਰੁ ਹੋਇ।
ਜਿਸ ਕੀ ਸਮਤਾ ਕਰਹਿ ਨ ਕੋਇ ॥੩੬॥
ਤੀਨ ਲੋਕ ਮਹਿਂ ਹੋਹਿ ਨ ਜੈਸੋ।
ਭਜਨ ਪ੍ਰਤਾਪ ਬਨਹਿ ਨਿਤਿ ਐਸੋ।
ਨਰਕ ਨਿਵਾਰਣ ਕਾਰਣ ਮੋਖ।
ਮੇਰੋ ਸਿਮਰਨ ਹੁਇ ਨਿਰਦੋਖ ॥੩੭॥
ਜੇ ਨਰ ਸ਼ਰਧਾ ਧਰਿ ਉਰ ਪਰਮੁ।
ਗਾਇਂ ਕੀਰਤਨ ਹੁਇ ਨਿਸ਼ਭਰਮ।
ਮੁਹਿ ਕੋ ਮਿਲਹਿਂ ਆਇ ਨਿਹਸੰਸੈ।
ਜਨਮ ਮਰਨ ਕੇ ਬੰਧ ਬਿਧੁੰਸੈ[1]' ॥੩੮॥
ਇੱਤਜਾਦਿਕ ਸਭਿ ਬਜੋਂਤ ਬਤਾਏ।
ਭਗਤਿ ਪ੍ਰਤਾਪ ਅਧਿਕ ਬਿਰਧਾਏ।
'ਜਜੋਂ ਕਜੋਂ ਕਰਿ ਸਿੱਖੀ ਬਿਸਤਾਰਹੁ।
ਨਰਕ ਪਰਨ ਤੇ ਨਰਨਿ ਉਬਾਰਹੁ ॥੩੯॥
ਫੇਰ ਜੁੱਧ ਤੁਰਕਨ ਸੋਂ ਕਰੀਅਹਿ।
ਅਪਰ ਪੰਚ ਤਨ ਜੋਤਿ ਸੰਚਰੀਅਹਿ[1]।
ਪੰਥ ਖਾਲਸਾ ਰਚਹੁ ਬਿਸਾਲਾ।
ਰੱਖਜਕ ਸਰ ਕੋ ਹੁਇ ਸਭਿ ਕਾਲਾ ॥੪੦॥
ਕਰਹਿ ਨਿਰੰਤਰਿ ਕੀਰਤਿ ਮੇਰੀ।
ਪਰਬਿਰਤਹੁ[1] ਸ਼ੁਭ ਰੀਤਿ ਘਨੇਰੀ।
ਪੁਨ ਮਮ ਤਨ ਮੈਂ ਲੈਤਾ ਪਾਵਹੁ।
ਜਿਸ ਹਿਤ ਤਨ ਧਾਰਹੁ ਸੁਬਨਾਵਹੁ' ॥੪੧॥
ਇਮ ਕਹਿ ਸੁਨਿ ਮਿਲਿ ਅੰਤਰ ਧਜਾਨੇ।
ਪੁਨ ਸੁਰ ਗਨ ਅਤਿ ਪ੍ਰੀਤੀ ਠਾਨੇ।

[1]ਸਾਰੇ ਜਗਤ ਦੇ ਸ੍ਵਾਮੀ ਜੀ।

[1]ਬੰਧਨ ਨਾਸ਼ ਕਰਕੇ।

[1]ਹੋਰ ਪੰਜ ਦੇਹਾਂ ਵਿਚ ਜੋਤ ਦਾ ਪ੍ਰਵੇਸ਼ ਕਰੋ, ਭਾਵ ਗੁਰੂ ਹਰਿਗੋਬਿੰਦ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਤਕ।

[1]ਪ੍ਰਚਾਰੋ।

ਸ਼੍ਰੀ ਅਰਜਨ ਕੋ ਬੰਦਨ ਕੀਨਸਿ।
ਨਾਮ ਨਿਵੇਦਨ ਕਰਿ ਹਿਤ ਭੀਨਸ[1] ॥੪੨॥

[1]ਹਿਤ ਨਾਲ ਭਿੱਜੇ ਨਾਮ ਪ੍ਰਗਟ ਕੀਤੇ।

ਬਿਨਤੀ ਭਨਿ ਭਨਿ ਗੇ ਸੁਰਪੁਰਿ ਕੋ।
ਕਰਤਿ ਪਰਸਪਰ ਜਸ ਸਤਿਗੁਰ ਕੋ।
ਸੰਗਤਿ ਕਾਰ ਕਰਤਿ ਸਰ ਕੇਰੀ।
ਹੇਰਿ ਹੇਰਿ ਮਤਿ ਬਿਸਮ ਬਡੇਰੀ[1] ॥੪੩॥

[1]ਸਿੱਖ ਹੈਰਾਨ ਹੋ ਵਿਚਾਰਦੇ ਹਨ।

-ਸ਼੍ਰੀ ਗੁਰ ਅਰਜਨ ਧਰਿ ਅਹਿਲਾਦਾ।

[1]ਸ਼੍ਰੀ ਗੁਰੂ ਅਰਜਨ ਦੇਵ ਜੀ ਨਾਲ ਇਹ ਕੌਣ ਸਨ ਜੋ ਆਨੰਦ ਨਾਲ ਸੰਬਾਦ ਕਰਦੇ ਰਹੇ ਹਨ।

†ਇਸ ਅੰਸੂ ਵਿੱਚ ਏਕੰਕਾਰ ਅਕਾਲ ਪੁਰਖ ਦਾ ਮੰਦਰ ਦੀ ਸੇਵਾ ਵਿਚ ਆਪ ਸ਼ਾਮਲ ਹੋਣਾ ਕੋਈ ਆਤਮਿਕ ਕੌਤਕ ਹੈ ਜਿਸ ਦਾ ਭਾਵ ਹੈ ਕਿ ਉਨ੍ਹਾਂ ਦਾ ਆਪਣਾ ਹੱਥ ਇਸਦੀ ਰਚਨਾ ਤੇ ਉਸਾਰੀ ਵਿੱਚ ਹੈਸੀ, ਜਿਸਨੂੰ ਅਸੀਂ ਸਮਝ ਨਹੀਂ ਸਕਦੇ ਕਿਉਂਕਿ ਉਹ ਕੋਈ ਸੂਖਮ ਆਤਮ ਖੇਲ ਹੈ। ਸਾਡੀ ਸਮਝ ਗੋਚਰਾ ਕਰਨ ਲਈ ਸਾਡੀ ਬੋਲੀ ਤੇ ਸਮਝ ਦੇ ਤ੍ਰੀਕੇ ਮੁਜਬ ਕਵਿ ਜੀ ਨੇ ਐਉਂ ਵਰਣਨ ਕੀਤਾ ਹੈ ਕਿ ਜਿਵੇਂ ਇਸ ਵਿਚ ਵਾਹਿਗੁਰੂ ਜੀ ਦੇ ਨਿਜ ਹੱਥ ਹੋਣ ਦੀ ਸਾਨੂੰ ਸੋਝੀ ਹੋ ਜਾਵੇ। ਇਸੇ ਭਾਵ ਨੂੰ ਗੁਰੂ ਜੀ ਨੇ ਆਪ ਬਾਣੀ ਵਿਚ ਐਉਂ ਦੱਸਿਆ ਹੈ:-ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥ ਇਸੇ ਅੰਸੂ ਦੇ ਅੰਕ ੭ ਵਿਚ ਆਏ ਲੱਛਮੀ ਪਤ ਤੋਂ ਮੁਰਾਦ ਵਿਸ਼ਨੂੰ ਜੀ ਦੀ ਨਹੀਂ ਜਿਸ ਨੂੰ ਆਪ ਨੇ 'ਏਕੰਕਾਰ' ਕਿਹਾ ਹੈ। ਕਿਉਂਕਿ ਉਨ੍ਹਾਂ ਦਾ ਨਿਵਾਸ ਵੈਕੁੰਠ ਵਿਚ ਹੈ, ਤੇ ਅੰਕ ੮ ਵਿਚ ਏਕੰਕਾਰ ਦਾ ਨਿਵਾਸ ਸਚਖੰਡ ਵਿਚ ਦੱਸਿਆ ਹੈ ਤੇ ਸਚਖੰਡ ਵਿਚ ਅਕਾਲ ਪੁਰਖ ਦਾ ਨਿਵਾਸ ਹੈ ਯਥਾ-ਸਚਖੰਡਿ ਵਸੈ ਨਿਰੰਕਾਰੁ। ਫਿਰ ਏਕੰਕਾਰ ਨਾਮ ਬੀ ਅਕਾਲ ਪੁਰਖ ਦਾ ਹੈ ਵਿਸ਼ਨੂੰ ਦਾ ਨਹੀਂ, ਜੈਸੇ 'ਭ੍ਰਮ ਛੂਟੇ ਤੇ ਏਕੰਕਾਰ।' ਲਛਮੀ ਪਤ ਤੋਂ ਮੁਰਾਦ ਏਥੇ ਹੈ 'ਉਹ ਕਿ ਜਿਸਦੀ ਕੀਤੀ ਹੋਈ ਤੇ ਜਿਸਦੇ ਵੱਸ ਵਿਚ ਹੈ ਮਾਯਾ। ਜੋ ਕੁਦਰਤ ਦਾ ਕਰਤਾ ਤੇ ਕਾਦਰ ਹੈ' ਯਥਾ-ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ। ਦੇਖੋ ਇਸੇ ਰਾਸ ਦੇ ਅੰਸੂ ੩੦ ਦੇ ਅੰਕ ੭ ਦੀ ਹੇਠਲੀ ਟੂਕ।

ਇਹੁ ਥੇ ਕੌਨ† ਕੀਨ ਸੰਬਾਦਾ[1]?
ਨਏ ਅਨੂਠੇ ਬੇਸ ਬਿਸਾਲੇ।
ਕਿਤ ਤੇ ਆਇ ਕਹਾਂ ਇਹੁ ਚਾਲੇ? ॥੪੪॥
ਸਰ ਕੀ ਕਾਰ ਕਮਾਵਤਿ ਗਏ।
ਇਨ ਕੌ ਭੇਤ ਨ ਕਿਨਹੂੰ ਲਏ-†।

†ਇਕ ਲਿਖਤੀ ਨੁਸਖੇ ਵਿੱਚ-ਸ਼੍ਰੀ ਗੁਰ ਅਰਜਨ...ਕਿਨਹੂੰ ਲਏ-ਛੇ ਤੁਕਾਂ ਦੀ ਥਾਵੇਂ ਦਸ ਤੁਕਾਂ ਦਾ ਪਾਠ ਐਸ ਤਰ੍ਹਾਂ ਹੈ:- 'ਇਹ ਥੇ ਕੌਨ ਕੀਨ ਸੰਬਾਦਾ।' ਸਿੱਖਨ ਬੂਝੇ ਗੁਰੂ ਬਿਸਾਲੇ। 'ਆਗੈ ਨਾਹਿਨ ਕਿਸੇ ਦਿਖਾਲੇ (= ਦੇਖੋ)' ॥੪੪॥ ਸੁਨਿ ਸਿੱਖਨ ਤੇ ਗੁਰੂ ਬਖਾਨਾ। 'ਦੇਵਨ ਸਹਤ ਅਯੋ ਭਗਵਾਨਾ।' (ਸਿੱਖਾਂ ਪੁੱਛਿਆ) 'ਨਏ ਅਨੂਠੇ ਬਸ ਬਿਸਾਲੇ। ਕਿਤ ਤੇ ਆਇ ਕਹਾਂ ਇਹੁ ਚਾਲੇ।' (ਗੁਰੂ ਜੀ ਕਿਹਾ) 'ਸਰ ਕੀ ਕਾਰ ਕਮਾਵਤਿ ਗਏ। ਇਨ ਕੋ ਭੇਤ ਨ ਕਿਨਹੂੰ ਲਏ।'

ਪੁਨ ਸ਼੍ਰੀ ਅਰਜਨ ਥਰੇ ਬਿਰਾਜੇ।
ਕਹਤਿ ਕਰਾਵਤਿ ਸਰ ਕੋ ਕਾਜੇ ॥੪੫॥

ਬ੍ਰਿੰਦ ਸਿੱਖ ਅਰੁ ਲਗੇ ਮਜੂਰ।
ਹੋਇ ਕਾਰ ਬਹੁ ਥਿਰੇ ਹਜੂਰ।
ਸੰਗਤਿ ਅਨਿਕ ਆਇ ਇਕ ਜਾਇ।
ਰਹੈਂ ਜਿਤਿਕ ਸਰ ਕਾਰ ਕਮਾਇੰ ॥ ॥
੪੬ ॥

ਦੋਹਰਾ:
ਸੁਧਾ ਸਰੋਵਰ ਕੀ ਸ਼ੁਭਤਿ, ਚਹੁੰਦਿਸ਼
ਬਨਹਿਂ ਸਪਾਨ।
ਮਹਾਂ ਮਹਾਤਮ ਕੋ ਭਨਤਿ, ਸ਼੍ਰੀ ਅਰਜਨ
ਸੁਖਦਾਨ ॥੪੭॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸ਼੍ਰੀ ਪ੍ਰਭੁ ਸਰ ਕੀ ਕਾਰ ਕਰਨ†' ਪ੍ਰਸੰਗ ਬਰਨਨੰ ਨਾਮ ਦੋਇ ਪੰਚਾਸਮੋਂ ਅੰਸੂ ॥੫੨॥

†ਪਾ:-ਪ੍ਰਭੁ ਕਰਨ ਕਾਰਨੁ ਕੋ।

## ੫੩. [ਹਰਿਮੰਦਰ ਜੀ ਦੀ ਉਸਾਰੀ। ਸੰਤੋਖ ਸਰ ਦੀ ਮਿੱਟੀ ਤਲੇ ਵਿਛਾਈ]

੫੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੫੪

ਦੋਹਰਾ:

ਪੁਨ ਸਤਿਗੁਰੂ ਬਿਚਾਰਿ ਕੈ,
ਸੰਮਤ ਬ੍ਰਿਧ ਤੇ ਆਦਿ[1]। — [1]ਬੁੱਢੇ ਆਦਿਕਾਂ ਦੀ ਸਲਾਹ ਨਾਲ।
ਚਹਤਿ ਰਚਜੋ ਨਿਜ ਸਦਨ[1] ਕੋ, — [1]ਮੁਰਾਦ ਹੈ ਹਰਿਮੰਦਰ।
ਜਿਸ ਕੀ ਥਿਰ ਬੁਨਿਯਾਦ ॥੧॥

ਚੌਪਈ:

ਸੁਨਿ ਕੈ ਸਿਖ ਆਦਿਕ ਗੁਰੁਦਾਸ।
ਭਗਤੂ ਬਹਿਲੋ ਧਰੇ ਹੁਲਾਸ।
'ਸਰ ਅੰਦਰ ਹਰਿਮੰਦਰ ਸੁੰਦਰ।
ਸਿਰਜਹਿਂ ਸਮਤਾ ਲਹਿ ਨ ਪੁਰੰਦਰ[1]' ॥੨॥ — [1]ਵਿਸ਼ਨੂੰ (ਅ) ਇੰਦ੍ਰ।
ਸੁਨਿ ਸਿੱਖਨ ਉਤਸਾਹੁ ਬਡੇਰਾ।
ਪੰਚਾਂਮ੍ਰਿਤ[1] ਕਰਿਵਾਇ ਘਨੇਰਾ। — [1]ਕੜਾਹ ਪ੍ਰਸ਼ਾਦਿ।
ਗਮਨੇ ਗੁਰੂ ਤਾਲ ਕੇ ਮਾਂਹੀ।
ਸੰਗਤਿ ਬ੍ਰਿੰਦ ਸੰਗ ਮੈਂ ਜਾਹੀ ॥੩॥
ਕਾਰੀਗਰਨਿ ਬੁਲਾਵਨ ਠਾਨਾ।
ਸ਼੍ਰੀ ਮੁਖ ਤੇ ਸਭਿ ਬਜੋਂਤ ਬਖਾਨਾ।
'ਹਰਿ ਮੰਦਰ ਇਸ ਰੀਤਿ ਬਨਾਵਹੁ।
ਚਾਰ ਦ੍ਵਾਰ ਚਹੁ ਦਿਸ਼ਨ[1] ਰਖਾਵਹੁ ॥੪॥ — [1]ਦਿਸ਼ਾ ਤੋਂ ਮੁਰਾਦ ਏਥੇ ਕੋਣਾਂ ਦੀ ਹੈ, ਮੰਦਰ ਦੀਆਂ ਨੁਕਰਾਂ ਚਾਰੋਂ ਦਿਸ਼ਾ ਵਲ ਹਨ ਤੇ ਦਰਵਾਜੇ ਚਾਰੋਂ ਕੋਣਾਂ ਵਲ ਹਨ।
ਨਗਰ ਦਿਸ਼ਾ ਸਰ ਸੇਤ ਰਚੀਜਹਿ।
ਦ੍ਵਾਰ ਦਰਸ਼ਨੀ ਸਰ ਤਟ ਕੀਜਹਿ।
ਹਰਿਮੰਦਰ ਕੀ ਕੁਰਸੀ ਸਾਰਹੁ।
ਤਾਲ ਨੀਰ ਤੇ ਉਰਧ ਉਠਾਰਹੁ[1] ॥੫॥ — [1]ਹਰਿਮੰਦਰ ਦੀ ਕੁਰਸੀ ਤਾਲ ਦੇ ਨੀਰ ਤੋਂ ਉੱਚੀ ਉਠਾਕੇ ਉਸਾਰੋ।
ਸ੍ਵਰਗ ਦਾਰੀਆਂ[1] ਤਰੇ ਬਨਾਵਹੁ। — [1]ਮਹਿਰਾਬਾਂ।
ਪੂਰਬ ਦਿਸ਼ਿ ਹਰਿ ਪੌੜ ਚਿਨਾਵਹੁ।
ਚਹੁੰਦਿਸ਼ਿ ਕੀ ਪਰਕਰਮਾਂ ਕਰੀਅਹਿ[1]। — [1]ਰਚੋ।
ਗਾਢੀ ਨੀਵ ਤਰੇ ਤੇ ਧਰੀਅਹਿ ॥੬॥
ਦਰਿ ਮੰਦਰ ਕੇ ਚਾਰੋਂ ਜੋਇ।

ਦੁਇ ਦੁਇ ਛਾਤ ਚਉਗਿਰਦੇ ਹੋਇ।
ਮੱਧ ਜਾਇ ਊਚੀ ਇਕ ਛਾਤ।
ਊਪਰ ਮਿਲਿ ਸਮ ਹੁਇ, ਸਭਿ ਭਾਂਤਿ ॥੭॥
ਤਿਸ ਪਰ ਰੁਚਿਰ ਬੰਗਲਾ[1] ਥਪਹਿ।
ਕੰਚਨ ਤੇ ਚਹੁੰਦਿਸ਼ ਮਹਿਂ ਦਿਪਹਿ।'
ਇਮ ਬਤਾਇ ਸ਼੍ਰੀ ਮੁਖ ਬਿਧਿ ਸਾਰੀ।
ਪੁਨ ਬ੍ਰਿਧ ਸੋਂ ਗੁਰ ਗਿਰਾ ਉਚਾਰੀ ॥੮॥
'ਸਿਮਰਹੁ ਸਭਿ ਸਤਿਗੁਰ ਸੁਖਰਾਸ।
ਖਰੇ ਹੋਇ ਕੀਜਹਿ ਅਰਦਾਸ।
ਅਵਿਚਲ ਨੀਵ ਧਰੀ ਗੁਰੁ ਨਾਨਕ।
ਮੰਦਰ ਸੁਭਹਿ ਲਗਹਿ ਮਣਿ ਮਾਣਿਕ[1] ॥੯॥
ਹੁਕਮ ਸੁਨਯੋ ਬ੍ਰਿਧ ਬੰਦੇ ਹਾਥ।
ਸਿਮਰਨਿ ਕਰਿ ਚਾਰਹੁਂ ਗੁਰੁ ਨਾਥ।
'ਸ਼੍ਰੀ ਸਤਿਗੁਰ ਹਰਿਮੰਦਰ ਹੋਇ।
ਜਿਸ ਤੇ ਸੁਖ ਪ੍ਰਾਪਤਿ ਸਭਿ ਕੋਇ ॥੧੦॥
ਕਲਿਜੁਗ ਮਹਿਂ ਨਿਹਚਲ[1] ਇਸ ਨੀਵ।
ਬੁਰਾ ਜਿ ਚਿਤਹਿ ਬਿਨਾਸੀ ਥੀਵ।
ਅੰਗ ਸੰਗ ਸਤਿਗੁਰੂ ਸਹਾਇ।
ਸਿਰ ਸ਼ੱਤ੍ਰੁਨਿ[1] ਕੇ ਇਹ ਦਿਪਤਾਇ ॥੧੧॥
ਮਾਨਹਿ, ਪੁਰਹਿ ਮਨੋਰਥ ਸੋਇ।
ਸੀਸ ਨਿਵਾਇ ਬਿਘਨ ਗਨ ਖੋਇ।
ਦਿਨ ਪ੍ਰਤਿ ਦਿਪਹਿ ਦੁਗੁਨ ਚਗੂਨੋ।
ਜਿਮ ਪ੍ਰਤਿਪਦ ਤੇ ਹੁਇ ਸਸਿ ਪੂਨੋ[1] ॥੧੨॥
ਬੀਚ ਬਿਰਾਜਹਿਂ ਗੁਰੁ ਸਭਿ ਸਮੈਂ।
ਆਇ ਚਤੁਰ ਦਿਸ਼ ਕੇ ਨਰ ਨਿਮੈਂ।'
ਇਮਿ ਅਰਦਾਸ ਕਰੀ ਬ੍ਰਿਧ ਜਬੈ।
ਸ਼੍ਰੀ ਅਰਜਨ ਕਰ ਪੰਕਜ ਤਬੈ ॥੧੩॥

[1]ਵਿਚਕਾਰਲਾ ਵੱਡਾ ਗੁੰਬਦ।

[1]ਮਣੀਆਂ ਤੇ ਮਾਣਿਕ।

[1]ਅਟੱਲ।

[1]ਸ਼ੱਤ੍ਰੁਨਿ = ਵੈਰੀਆਂ ਦੇ (ਅ) ਸ਼ੱਤਰਨਿ = ਛੱਤਰਨ = ਛਤ੍ਰਧਾਰੀਆਂ ਦੇ। (ੲ) ਸ਼ੱਤ੍ਰਿਨਿ = ਗਜਪੱਤੀਆਂ ਦੇ।

[1]ਜਿਵੇ ਏਕਮ ਤੋਂ ਚੰਦ੍ਰਮਾਂ ਪੂਰਨਮਾਸ਼ੀ ਦਾ ਹੁੰਦਾ ਹੈ।

ਗਹੀ ਈਂਟ ਤਹਿਂ ਕਰੀ ਟਿਕਾਵਨ।
ਮੰਦਰ ਅਵਿਚਲ ਨੀਵ ਰਖਾਵਨ।
ਤਬਿ ਕਾਰੀਗਰ ਨਿਕਟਿ ਸੁ ਹੇਰਿ।
ਹੇਤ ਜਨਾਵਨ ਮਤੀ ਬਡੇਰ ॥੧੪॥
ਨਿਜ ਕਰ ਤੇ ਉਠਾਇ ਸੋ ਲੀਨਿ।
ਫੇਰ ਘੇਰ ਘਰਿ ਕਰਿ ਧਰਿ ਦੀਨ[1]। [1]ਫੇਰ ਘੇਰਕੇ ਤੇ ਘੜਕੇ ਧਰ ਦਿੱਤੀ।
ਸ਼੍ਰੀ ਅਰਜਨ ਅਵਲੋਕਨ ਕਰਜੋ।
'ਕਹਾਂ ਕੀਨ ਤੈਂ?' ਬਾਕ ਉਚਰਜੋ ॥੧੫॥
'ਹਮ ਗੁਰ ਸਿਮਰਿ, ਸਮੈਂ ਸ਼ੁਭ ਜਾਨਾ[1]। [1]ਅਸਾਂ ਗੁਰਾਂ ਨੂੰ ਯਾਦ ਕਰਕੇ ਚੰਗਾ ਸਮਾਂ ਜਾਣਕੇ।
ਧਰੀ ਈਂਟ ਹਿਤ ਅਚਲ ਸਥਾਨਾ।
ਚਿਨਿਬੇ ਹਾਰ ਆਜ ਤੇ ਪਾਛੇ।
ਈਂਟ ਅਪਰ ਜੋ ਧਰਿਹੈਂ ਆਛੇ ॥੧੬॥
ਤਿਸ ਉਖੇਰ ਪੁਨ ਆਪ ਧਰੈਂ ਹੈ[1]। [1]ਅਜ ਤੋਂ ਜੇ ਕੋਈ ਹੋਰ ਇੱਟ ਨੂੰ ਚੰਗੀ ਤਰ੍ਹਾਂ ਬੀ ਧਰੇਗਾ ਤਾਂ ਉਸਾਰਨ ਵਾਲਾ ਉਸਨੂੰ ਉਖੇੜਕੇ ਫੇਰ ਆਪ ਧਰੇਗਾ।
ਕਾਰੀਗਰਨ ਬਿਖੈ ਅਸ ਹ੍ਵੈ ਹੈਂ[1]।' [1]ਇਸ ਤਰ੍ਹਾਂ ਦੀ (ਬਾਣ) ਕਾਰੀਗਰਾਂ ਵਿੱਚ ਹੋਵੇਗੀ।
ਇਮ ਦੇ ਸ੍ਰਾਪ ਕਹਜੋ ਗੁਰ ਫੇਰ।
'ਅਸ ਕ੍ਰਿਤਿ ਤੇ ਹਮ ਲੀਨ ਸੁ ਹੇਰ ॥੧੭॥
ਜਥਾ ਮਸੰਦਨ ਲਾਯਹੁ ਗਾਰਾ।
-ਬਹੁਰ ਬਨਹਿ ਸਰ- ਸ੍ਰਾਪ ਉਚਾਰਾ[†]।

[†]ਸਤਿਗੁਰ ਹਰ ਨਿੱਕੀ ਵੱਡੀ ਗੱਲੇ ਸ੍ਰਾਪ ਨਹੀਂ ਦਿਆ ਕਰਦੇ ਸਨ। ਫਿਰ ਅਪਣੇ ਸਰੋਵਰ ਤੇ ਮੰਦਰ ਨੂੰ ਸਰਾਪ ਦੇਣਾ ਅਸੰਭਵ ਹੈ। ਕਵਿ ਜੀ ਹਿੰਦੂ ਬਜ਼ੁਰਗਾਂ ਦੇ ਤ੍ਰੀਕੇ ਤੇ ਹਰ ਹੋਣਹਾਰ ਦੇ ਅਗੰਮ ਵਾਚਣ ਨੂੰ ਸ੍ਰਾਪ ਕਹਿ ਦੇਂਦੇ ਹਨ। ਕਾਰੀਗਰ ਦੇ ਇੱਟ ਚੁੱਕਣ ਤੋਂ ਸਤਿਗੁਰਾਂ ਨੇ ਭਵਿੱਖਤ ਵਾਕ ਕਿਹਾ ਹੈ ਕਿ ਇਸ ਤੋਂ ਇਹ ਸਹੀ ਹੋਇਆ ਕਿ ਮੰਦਰ ਇੱਕ ਵੇਰ ਢਹਿ ਕੇ ਫਿਰ ਉਸਰੇਗਾ।

ਤਿਮ ਤਵ ਕ੍ਰਿਤ ਤੇ ਜਾਨੀ ਜਾਇ।
ਮੰਦਰ ਹੁਇ ਕਰਿ ਭਗਨ ਗਿਰਾਇ[1] ॥੧੮॥ [1]ਢਹਿ ਕੇ ਡਿੱਗੇਗਾ।
ਬਹੁਰ ਉਸਾਰਹਿਂ ਸਿੱਖ ਹਮਾਰੇ।
ਚਹੁ ਦਿਸ਼ ਕੋ ਧਨ ਲਾਇ ਉਦਾਰੇ।
ਸਰ ਜੁਤਿ ਹਰਿਮੰਦਰ ਪੁਨ ਹੋਇ।
ਅਵਿਚਲ ਨੀਵ ਸਦਾ ਇਸ ਜੋਇ' ॥੧੯॥
ਪੁਨ ਪੰਚਾਂਮ੍ਰਿਤ ਦ੍ਰਿਸ਼ਟਿ ਲਗਾਇਵ[1]। [1]ਨਿਗਾਹ ਪਾਈ।

ਕਹਿ ਬ੍ਰਿਧ ਸੋਂ ਸਭਿ ਮਹਿਂ ਬਰਤਾਇਵ†।
'ਜੈ ਜੈ' ਨਾਦ ਕਰਹਿਂ ਸਿਖ ਸਾਰੇ।
ਲਗੇ ਕਾਰ ਸਰ ਪ੍ਰੇਮੀ ਭਾਰੇ ॥੨੦॥
ਚੂਨੋ ਸੂਖਮ[1] ਪੀਸਨ ਕਰੈਂ।
ਸੰਚਿ ਸੰਚਿ ਬਹੁ ਇਕ ਥਲ ਧਰੈਂ।
ਬਹੁਤ ਮੋਲ ਕੇ ਡਾਲਿ ਮਸਾਲੇ।
ਕਰਹਿਂ ਮਿਲਾਵਨਿ ਮਸਲ[1]† ਬਿਸਾਲੇ ॥੨੧॥
ਧਰੇ ਪ੍ਰੀਤਿ ਸਿਖ ਕਾਰ ਕਰੰਤੇ।
ਕੋ ਨਿਸ ਮੈਂ ਭੀ ਲਗੇ ਰਹੰਤੇ।
ਬਹੁਤ ਮਿਲੇ ਕਰਿ ਕਾਰ ਪਚਾਵਨਿ।
ਅਧਿਕ ਈਂਟ ਕੋ ਖਰਚ ਲਗਾਵਨਿ[1] ॥੨੨॥
ਕੋ ਸਿਰ ਧਰਹਿਂ ਉਠਾਇ ਸੁ ਲਜਾਵੈਂ।
ਕਾਰੀਗਰ ਕੇ ਨਿਕਟ ਪੁਚਾਵੈਂ।
ਕੋ ਚੂਨੇ ਕੋ ਲਜਾਇ ਉਠਾਈ।
ਹਰਿਮੰਦਰ ਪਰ ਦੇਤਿ ਲਗਾਈ ॥੨੩॥
ਸਭਿ ਕੀ ਸੇਵਾ ਅਲਪ ਬਿਸਾਲਾ।
ਜੋ ਨਿਸ਼ਕਾਮ ਕਾਮਨਾ ਵਾਲਾ।
ਲਘੁ ਅਰੁ ਮਹਿਦ ਪ੍ਰੇਮ ਉਰ ਜੈਸੇ।
ਸ਼੍ਰੀ ਸਤਿਗੁਰ ਉਰ ਜਾਨਹਿਂ ਤੈਸੇ ॥੨੪॥
ਜੋਗ ਛੇਮ[1] ਸਿੱਖਨ ਕੀ ਕਰਤਾ।
ਜਨਮ ਮਰਨ ਕੇ ਕਲਮਲ ਹਰਤਾ।
ਕ੍ਰਿਪਾ ਕਰਹਿਂ ਦਾਸਨ ਕੋ ਹੇਰਹਿਂ।
ਜੋ ਘਾਲਤਿ ਹੈਂ ਘਾਲ ਘਨੇਰਹਿਂ ॥੨੫॥
ਸੁੰਦਰ ਸਰ ਕੀ ਬਨੀ ਸੁਪਾਨ।
ਬਾਹੀ ਚਾਰਹੁੰ ਕੋਨ ਸਮਾਨ।
ਹਰਿਮੰਦਰ ਕੀ ਕੁਰਸੀ ਭਈ।
ਪਰਬ੍ਰਿਤਿ ਬਰਖਾ ਰੁਤ ਜਗ ਭਈ ॥੨੬॥
ਸ਼੍ਰੀ ਸਤਿਗੁਰੁ ਨੇ ਤਾਲ ਬਨਾਵਾ।
ਮਨਹੁਂ ਭਰਨਿ ਕੋ ਘਨ ਉਮਡਾਵਾ।

†ਪਾ:-ਬ੍ਰਤਵਾਇਵ।
[1]ਬਾਰੀਕ।
[1]ਮਲ ਮਲ ਕੇ, ਪੀਹ ਪੀਹ ਕੇ। †ਪਾ:-ਸ਼ਕਲ।
[1]ਇੱਟਾਂ ਦਾ (ਉਸਾਰੀ ਤੇ) ਲੱਗਣ ਦਾ ਖਰਚ ਬਹੁਤ ਹੈ।
[1]ਜੋਗ = ਅਪ੍ਰਾਪਤ ਦੀ ਪ੍ਰਾਪਤੀ। ਛੇਮ = ਪ੍ਰਾਪਤ ਦੀ ਰੱਖਯਾ ਭਾਵ ਹਰ ਤਰ੍ਹਾਂ ਦੀ ਭਲਯਾਈ।

ਘਟਾ ਘੁਮਡ ਕਰਿ ਨਭ ਮਹਿਂ ਆਈ।
ਕਬਹੁਂ ਸ਼ਯਾਮ, ਸਿਤ ਕਬਿ ਬਿਦਤਾਈ
॥੨੭॥
ਨਿਰਮਲ ਜਲ ਕੋ ਛੋਰਨ ਕਰੈ।
ਗੁਰ ਕੋ ਰੁਖ਼ ਲਖਿ ਸਰ ਕੋ ਭਰੈ।
ਝੁਕਹਿਂ ਮੇਘ ਜਨੁ ਲਾਗਹਿਂ ਅਵਿਨੀ[1]। [1]ਪ੍ਰਿਥਵੀ ਨਾਲ।
ਘੋਖਤਿ ਮਧੁਰ ਮਧੁਰ, ਰੁਤ ਰਵਨੀ[1] [1]ਰੁੱਤ ਸੁੰਦਰ ਹੈ।
॥੨੮॥
ਸੁੰਦਰ ਜਲ ਸੋਂ ਪੂਰਨ ਕਰਜੋ।
ਊਨਵ[1] ਘਨ ਗਨ ਸ਼ੋਭਤਿ ਧਰਜੋ। [1]ਝੁਕਕੇ।
ਸ਼੍ਰੀ ਸਤਿਗੁਰ ਪਰਮਾਰਥ ਰੂਪ।
ਕਰਜੋ ਬਿਲੋਕਨ ਤਾਲ ਅਨੂਪ ॥੨੯॥
ਸੰਗਤਿ ਸੰਗ ਸਿਖ ਸਮੁਦਾਏ।
ਹੇਰਿ ਹੇਰਿ ਕਰਿ ਸਭਿ ਹਰਖਾਏ।
ਅਤਿ ਸ਼ੋਭਾ ਚਾਰਹੁਂ ਦਿਸ਼ ਮਾਂਹੀ।
ਕਰਦਮ ਬਿਨ ਠਹਿਰਜੋ ਜਲੁ ਤਾਂਹੀ[1] [1]ਭਾਵ ਤਾਲ ਵਿੱਚ।
॥੩੦॥
ਆਇ ਸੰਗਤਾਂ ਸੁਨਿ ਸੁਨਿ ਬ੍ਰਿੰਦ।
ਮੱਜਤ ਨਿਤਪ੍ਰਤਿ ਲਹਤਿ ਅਨੰਦ।
ਜਨਮ ਜਨਮ ਕੇ ਸੰਚਤਿ ਪਾਪੂ।
ਸਰ ਸ਼ਨਾਨ ਤੇ ਕੀਨਸਿ ਖਾਪੂ ॥੩੧॥
ਕਰਹਿਂ ਪ੍ਰਕਰਮਾਂ ਫਿਰਿ ਚਹੁਂਫੇਰੇ।
ਸ਼ਬਦ ਪਠਹਿਂ ਫਲ ਪਾਇਂ ਘਨੇਰੇ।
ਕਰਹਿਂ ਕਾਮਨਾ ਤਤਛਿਨ ਪਾਵਹਿਂ।
ਕਹਤਿ ਸ਼ਲਾਘਾ ਧਾਮਨਿ ਜਾਵਹਿਂ
॥੩੨॥
ਜਹਿਂ ਸਿੱਖ ਸੰਗਤਿ ਕੋ ਹੁਇ ਮੇਲਾ।
ਸਤੁਤਿ ਸੁਨਾਇਂ ਸੁ ਤਾਲ ਸੁਹੇਲਾ।
ਅਤਿ ਰਮਣੀਕ ਬਨੀ ਜਿਹ ਸ਼ੋਭਾ।
ਦੇਖਤਿ ਜਿਸਹਿ ਨ ਕਿਹਿ ਮਨ ਲੋਭਾ[1] [1]ਜਿਸ ਦੇ ਵੇਖਦਿਆਂ ਕਿਸ ਦਾ ਮਨ ਲਭਾਇਮਾਨ ਨਹੀਂ ਹੁੰਦਾ?
॥੩੩॥
ਆਪ ਸਤਿਗੁਰੂ ਕਾਰ ਕਰਾਵੈਂ।

ਮੱਜਨ ਕੋ ਫਲ ਘਨੋ ਸੁਨਾਵੈਂ†। †ਪਾ:-ਬਤਾਵੇਂ।
ਪਸਰਜੋ ਸੁਜਸ ਦੇਸ਼ ਪਰਦੇਸ਼।
ਸੁਨਿ ਸੁਨਿ ਆਵਹਿਂ ਸਿੱਖ ਬਿਸ਼ੇਸ਼ ॥੩੪॥
ਇਕ ਦਰਸ਼ਨ ਕੀ ਕਾਂਖਾ ਘਨੀ।
ਦੁਤੀਏ ਸਰ ਕੀ ਉਸਤਤਿ ਸੁਨੀ।
ਚਿਤ ਮਹਿਂ ਚੌਂਪ ਅਧਿਕ ਕਰਿ ਆਵੈਂ।
ਸਰ ਸ਼ਨਾਨ ਕਰਿ ਉਰ ਹਰਖਾਵੈਂ ॥੩੫॥
ਦਰਸਹਿਂ ਸਤਿਗੁਰ ਕੋ ਸੁਖ ਪਾਇ।
ਅਨਿਕ ਭਾਂਤਿ ਕੋ ਸੁਜਸੁ ਸੁਨਾਇ।
'ਜਗ ਸਾਗਰ ਦੁਸ਼ਤਰ ਬਡ ਦਾਰੁਨ।
ਤਿਸ ਤੇ ਅਪਨੇ ਦਾਸ ਉਬਾਰਨ ॥੩੬॥
ਕਰਜੋ ਸਭਿਨਿ ਪਰ ਬਡ ਉਪਕਾਰਾ।
ਧੰਨੁ ਧੰਨੁ ਗੁਰ ਸਿੱਖ† ਦਤਾਰਾ।' †ਪਾ:-ਸੁਖ, ਸਿਖ।
ਇੱਤਜਾਦਿਕ ਜਸ ਜਗ ਮਹਿਂ ਭਯੋ।
ਦੂਨ ਚਗੁਨਾ ਹੁਇ ਨਿਤ ਨਯੋ ॥੩੭॥
ਕਿਤਕ ਕਾਲ ਸਰ ਮਹਿਂ ਜਲ ਰਹਜੋ।
ਬਹੁਰੋ ਸੋਖ ਸਰਬ ਨੇ† ਲਹਜੋ[1]। [1]ਸਾਰਿਆਂ ਨੇ ਡਿੱਠਾ ਕਿ ਸੁੱਕ ਗਿਆ ਹੈ। †ਪਾ:-ਹੀ। ਨਹਿਂ।

ਸ਼੍ਰੀ ਅਰਜਨ ਕੇ ਢਿਗ ਸਿਖ ਸਾਰੇ।
ਸੰਭ੍ਰਮ ਯੁਤ[1] ਕਰ ਜੋਰਿ ਉਚਾਰੇ ॥੩੮॥ [1]ਕਾਹਲੀ ਨਾਲ।
'ਇਹੁ ਤਾਲਨ ਮਹਿਂ ਦੋਸ਼ ਮਹਾਂਨਾ।
ਮਹਾਂ ਨੀਰ ਸੋਖਹਿ ਜਿਸ ਥਾਨਾ।
ਬਨਜੋ ਬਨਾਯੋ ਨਿਸ਼ਫਲ ਹੋਇ।
ਬੀਚ ਨ ਠਹਿਰ ਸਕਹਿ ਜਲ ਜੋਇ ॥੩੯॥
ਕੇਤਿਕ ਤਾਲ ਰਹੇ ਇਸ ਭਾਂਤਿ।
ਬਿਨ ਜਲ ਤੇ ਸੂਕੇ ਗਿਰ ਜਾਤਿ।
ਮਹਾਂ ਬਿਘਨ ਇਹੁ ਤਾਲਨ ਕੇਰਾ।
ਜੋ ਰਾਵਰਿ ਕੇ ਸਰ ਮਹਿਂ ਹੇਰਾ ॥੪੦॥
ਨਹਿਂ ਉਪਾਇ ਇਸ ਦੋਸ਼ ਮਿਟਾਵਨਿ?
ਜਿਸ ਤੇ ਹੋਇ ਨੀਰ ਠਹਿਰਾਵਨ।

ਰਾਵਰ ਸਰਬ ਰੀਤਿ ਸਮਰੱਥ।
ਜਗ ਸਿਰਜਨ ਭੰਨਣ ਤੁਮ ਹੱਥ' ॥੪੧॥
ਸੁਨਿ ਸਿੱਖਨ ਤੇ ਸਤਿਗੁਰ ਪੂਰੇ।
ਸ਼੍ਰੀ ਮੁਖ ਤੇ ਭਾਖੇ ਬਚ ਰੂਰੇ।
'ਇਸ ਤਲਾਵ ਕੋ ਤ੍ਰਿਪਤਿ ਨ ਹੋਈ[†]।
ਰੀਤ ਛੁਧਾਤੁਰ ਸਮਸਰ ਜੋਈ ॥੪੨॥
ਸਰ ਸੰਤੋਖ ਥਾਨ ਜਿਸ ਪਾਵਨਿ।
ਤਹਿਂ ਕੀ ਕਰਹੁ ਕਾਰ ਇਤ ਲਜਾਵਨਿ।
ਤਿਸ ਮ੍ਰਿਤਕਾ ਤੇ ਹੁਇ ਸੰਤੋਸ਼।
ਸਕਲ ਬਿਨਾਸਹਿ ਤ੍ਰਿਸ਼ਨਾ ਦੋਸ਼[†] ॥੪੩॥

[†]ਪਾ:-ਕੋਈ।

[†]ਛੁਧਾਤੁਰ ਹੋਣ ਤੇ ਤ੍ਰਿਸ਼ਨਾਂ ਦੋਸ਼ ਆਦਿ ਦਾ ਤਲਾਉ ਨਾਲ ਵਰਤਣ ਦੀ ਮੁਰਾਦ ਇਹ ਹੈ ਕਿ ਹੇਠਲੀ ਮਿੱਟੀ ਰੇਤਲੀ ਸੀ, ਅਤੇ ਤਦੋਂ ਨਹਿਰਾਂ ਨਹੀਂ ਸਨ, ਪਾਣੀ ਬਹੁਤ ਹੀ ਨੀਵੇਂ ਸਨ, ਰੇਤਲੇ ਤਲ ਕਰਕੇ ਜਲ ਜ਼ਮੀਨਾਂ ਛੇਤੀ ਪੀ ਜਾਂਦੀਆਂ ਸਨ। ਸੰਤੋਖਸਰ ਦੀ ਮਿੱਟੀ ਚੀਕਣੀ ਸੀ, ਚੀਕਣੀ ਮਿੱਟੀ ਵਿਚੋਂ ਜਲ ਬਹੁਤ ਘਟ ਸਿੰਜਰਦਾ ਹੈ। ਇਸ ਲਈ ਸੰਤੋਖਸਰ ਦੀ ਚੀਕਣੀ ਮਿੱਟੀ ਜੋ ਨਿਕਲੀ ਪਈ ਸੀ, ਉਹ ਇਸ ਤਾਲ ਦਾ ਰੇਤਾ ਕਢਕੇ ਚੰਗੀ ਚੋਖੀ ਡੂੰਘਾਣ ਤੱਕ ਇਸ ਵਿਚ ਪੌੜੀਆਂ ਦੇ ਪੱਕੇ ਮਹਲ ਤੱਕ ਭਰ ਦਿਤੀ ਗਈ ਸੀ, ਫਿਰ ਜਲ ਖੜੋ ਗਿਆ। ਸਰੋਵਰ ਨੂੰ ਵਰਖਾ ਦਾ ਪਾਣੀ ਤੇ ਕੁਦਰਤੀ ਰੌ ਜੋ ਗਉਘਾਟ ਕੋਲ ਦੀ ਲੰਘਦਾ ਸੀ, ਭਰਦੇ ਸਨ, ਅੰਤ ਨੂੰ ਰਾਵੀ ਦੀ ਨਹਿਰ ਵਿਚੋਂ ਹੰਸਲੀ ਆਂਦੀ ਗਈ ਸੀ, ਜਿਸ ਦਵਾਰਾ ਹੁਣ ਬੀ ਸਰਕਾਰੀ ਨਹਿਰ ਤੋਂ ਰਾਵੀ ਦਾ ਪਾਣੀ ਪੈਂਦਾ ਹੈ। ਇਸ ਹੰਸਲੀ ਉਤੇ ਦੁਮੂੰਹੇਂ (ਤੁੰਗ ਪਿੰਡ ਦੇ ਨੇੜੇ) ਤਕ ਹੁਣ ਤਕ ਬੀ ਸ਼੍ਰੀ ਦਰਬਾਰ ਸਾਹਿਬ ਜੀ ਦਾ ਕਬਜ਼ਾ ਹੈ। ਇਹ ਹੰਸਲੀ ਸੰਮਤ ੧੯੮੬ ਬਿ: ਵਿਚ ਬਾਬਾ ਸ਼ਾਮ ਸਿੰਘ ਜੀ ਤੇ ਬ੍ਰਿਧ ਸੰਤ ਗੁਰਮੁਖ ਸਿੰਘ ਦੇ ਉੱਦਮ ਨਾਲ ਪੱਕੀ ਤੇ ਛੱਤੀ ਹੋਈ ਬਣ ਗਈ ਹੈ। ਸ਼ਹਿਰ ਦੀਆਂ ਸੰਗਤਾਂ ਦੀ ਹੱਥੀਂ ਸੇਵਾ, ਸੇਵਾ ਦਾ ਇਕ ਆਲੀਸ਼ਾਨ ਨਜ਼ਾਰਾ ਸੀ।

ਬ੍ਰਿੱਧ ਆਦਿਕ ਸਿਖ ਸਗਰੇ ਜਾਵਹਿਂ।
ਏਕ ਬਾਰ ਜੇਤਿਕ ਧਰ ਲਜਾਵਹਿਂ।
ਸ਼੍ਰੀ ਅੰਮ੍ਰਿਤਸਰ ਮਹਿਂ ਸਭਿ ਪਾਵਹੁ।
ਦਿਹੁ ਸੰਤੋਸ਼ ਜਲ ਕੋ ਠਹਿਰਾਵਹੁ' ॥੪੪॥
ਸੁਨਿ ਸਤਿਗੁਰ ਕੇ ਵਾਕ ਸੁਹਾਏ।
ਸਿੱਖ ਇਕੱਤ੍ਰ ਭਏ ਸਮੁਦਾਏ।
ਮਿਲਿ ਸੰਤੋਖਸਰ ਪਰ ਸਭਿ ਗਏ।
ਤਹਿਂ ਕੀ ਮ੍ਰਿਤਕਾ ਲਜਾਵਤਿ ਭਏ[†] ॥੪੫॥

[†]ਇਸ ਸਰੋਵਰ ਦੀ ਮੁਰੰਮਤ, ਪ੍ਰਕ੍ਰਮਾ ਦੀ ਸੇਵਾ ਬਾਬਾ ਸ਼ਾਮ ਸਿੰਘ ਜੀ ਤੇ ਬ੍ਰਿੱਧ ਸੰਤ ਗੁਰਮੁਖ ਸਿੰਘ ਜੀ ਪਟਿਆਲੇ ਵਾਲੇ ਦੇ ਉੱਦਮ ਨਾਲ ੧੯੮੦ ਦੇ ਲਗ ਪਗ ਨਵੇਂ ਸਿਰੇ ਹੋਈ ਸੀ।

ਜਿਤਿਕ ਤਾਲ ਅੰਤਰ ਬਿਸਤਾਰਾ।
ਤਰ ਹਰਿਮੰਦਰ ਚਹੁੰਦਿਸ਼ ਸਾਰਾ[1]।

[1]ਭਾਵ ਤਲਾਉ ਦੇ ਅੰਦਰ ਪੌੜੀਆਂ ਵਲੋਂ ਤੇ ਹਰਿਮੰਦਰ ਦੇ ਚੁਫੇਰਿਓਂ ਸਾਰੇ (ਤਰ =) ਤਲ ਉੱਤੇ ਫੈਲਾ ਦਿੱਤੀ।

ਮ੍ਰਿਤਕਾ ਸਗਲ ਥਾਨ ਪਸਰਾਈ।
ਸਤਿਗੁਰ ਕਹਿ ਕਰਿ ਸਭਿ ਬਿਥਰਾਈ
॥ ੪੬ ॥
ਬਹੁਰ ਨੀਰ ਸ਼ੁਸ਼ਕਜੋ ਨਹਿਂ ਕਬੈ।
ਪੂਰਨ ਰਹਜੋ ਭਰਜੋ ਜਲਿ ਸਬੈ।
ਸਿਖ ਸੰਗਤਿ ਸਮੁਦਾਇ ਅਨੰਦ।
ਮੱਜਤਿ ਕਲਮਲ ਹਤਹਿ ਬਿਲੰਦ ॥ ੪੭ ॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸ੍ਰੀ ਅੰਮ੍ਰਿਤਸਰ' ਪ੍ਰਸੰਗ ਬਰਨਨੰ ਨਾਮ ਤ੍ਰੈ ਪੰਚਾਸਮੋਂ ਅੰਸੂ ॥ ੫੩ ॥

## ੫੪. [ਸ਼੍ਰੀ ਅੰਮ੍ਰਿਤਸਰ ਨੱਗਰ ਵਸਾਇਆ]

੫੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੫੫

ਦੋਹਰਾ:
ਸ੍ਰੀ ਹਰਿਮੰਦਰ ਕੋ ਬਹੁਰ,
ਕਾਰੀਗਰਨ ਲਗਾਇ।
ਕਰਤਿ ਉਸਾਰਨ ਕਉ ਭਲੇ[1], — [1]ਭਾਵ ਚੰਗੀ ਤਰ੍ਹਾਂ ਉਸਾਰਦੇ ਹਨ।
ਚਹੁੰਦਿਸ਼ ਦਰ ਰਖਵਾਇ ॥੧॥
ਚੌਪਈ:
ਸਿਖ ਪ੍ਰੇਮੀ ਬਹੁ ਕਾਰ ਕਮਾਇਂ।
ਚੂਨੋ ਪੀਸਹਿ ਪ੍ਰੇਮ ਲਗਾਇ।
ਬਹੁ ਸੂਖਮ ਬਹੁ ਡਾਲ ਮਸਾਲੇ।
ਸਿਰ ਉਠਾਇ ਕਰਿ ਲਜਾਇਂ ਉਤਾਲੇ ॥੨॥
ਬ੍ਰਿੰਦ ਈਂਟਕਾ ਸੀਸ ਉਠਾਵੈਂ।
ਕਾਰੀਗਰਨਿ ਨਿਕਟ ਪਹੁੰਚਾਵੈ।
ਨੀਕੇ ਘਰ ਘਰ ਧਰਹਿਂ ਸੁਧਾਰ।
ਕਰਹਿਂ ਨਿਤਾਪ੍ਰਤਿ ਮੰਦਰ ਕਾਰ ॥੩॥
ਸ਼੍ਰੀ ਸਤਿਗੁਰ ਕੀ ਆਇਸੁ ਪਾਇ।
ਨਹਿਂ ਕਾਸ਼ਟ ਕਿਸ ਥਾਇਂ ਲਗਾਇਂ।
ਚੂਨੇ ਸੰਗ ਈਟਕਾ ਜਰੈਂ।
ਭਿਤ ਠਾਂਢੀ ਗਾਢੀ ਅਤਿ ਕਰੈਂ[1] ॥੪॥ — [1]ਕੰਧਾਂ (ਬੜੀਆਂ) ਮਜ਼ਬੂਤ ਖੜੀਆਂ ਕਰਦੇ ਹਨ।
ਚਹੁੰਦਿਸ਼ ਖਰੀ[1] ਕਰੀ ਬਹੁ ਖਰੀ। — [1]ਖੜੀ ਕੀਤੀ ਚੰਗੀ।
ਕਰਦਮ ਸੰਗ ਨ ਈਂਟੈ ਧਰੀ।
ਕਾਲਬੂਤ[1] ਸੰਗ ਕਰਿ ਕਰਿ ਜੋਰ। — [1]ਡਾਟ ਬਨਾਉਣ ਵੇਲੇ ਜੋ ਆਸਰਾ ਹੇਠ ਦੇਈਦਾ ਤੇ ਫੇਰ ਕੱਢ ਲਈਦਾ ਹੈ।
ਚਾਰਹੁ ਦਰ ਮੇਲੇ ਦੁਹੁ ਓਰ[1] ॥੫॥ — [1]ਦੁਹਾਂ ਪਾਸਿਆਂ ਤੋਂ ਮੇਲੇ, ਭਾਵ ਡਾਟ ਲਗਾਈ।
ਚਿਨ ਚਿਨ ਊਪਰ ਕੀਨ ਉਤੰਗ।
ਮੇਲੀ ਛਾਤ ਸੁ ਚੂਨੇ ਸੰਗ।
ਮਹਿਮਾ ਕੇ ਗੁਰ ਸ਼ਬਦ ਬਨਾਵੈਂ।
ਹਰਖਹਿ ਸੰਗਤਿ ਜਬਹਿ ਸੁਨਾਵੈਂ ॥੬॥
ਸੁਧਾ ਸਰੋਵਰ ਅਰੁ ਗੁਰੁ ਧਾਮੂ[1]। — [1]ਗੁਰੂ ਕੇ ਮਹਲ।
ਦੋਨਹੁ ਬਿਖੈ ਜੁ ਥਲ ਅਭਿਰਾਮੂ।
ਤਹਿਂ ਬਜ਼ਾਰ ਕੀ ਚਿਨਤੀ ਹੋਇ।

ਨਿਜ ਨਿਜ ਹਾਟਿ ਸੁਧਾਰਹਿ ਕੋਇ ॥੭॥
ਜਥੋਂ ਬਰ ਦੇਂ ਤਥੋਂ ਸ਼ਬਦ ਬਨਾਵੈਂ।
ਸਤਿਗੁਰ ਤੇ ਸਭਿ ਸਿਖ ਸੁਨ ਪਾਵੈਂ।
'ਹੋਵੈ ਵਸਦੀ ਸਘਨ ਅਪਾਰ।
ਰਾਮਦਾਸ ਪੁਰਿ ਬਨਹਿਂ ਬਜ਼ਾਰ ॥੮॥
ਇਸ ਕੇ ਸਮ ਹੁਇ ਨਗਰ ਨ ਕੋਈ।
ਆਇ ਪ੍ਰਵੇਸ਼ਹਿ ਲਛਮੀ ਜੋਈ।
ਚਹੁਂ ਦਿਸ਼ ਤੇ ਇਹੁ ਬਧਹਿ ਬਿਸਾਲ।
ਬਸੈਂ ਲੋਕ ਸਭਿ ਜਾਤਨਿ ਜਾਲ[1] ॥੯॥

[1]ਸਾਰੀਆਂ ਜਾਤਾਂ ਦੇ ਬਹੁਤੇ।

ਦੇਸ਼ ਬਿਦੇਸ਼ਨਿ ਬਨਜ ਮਹਾਨਾ।
ਚਲਹਿ ਜਹਾਂ ਕਹਿਂ, ਨਰ ਧਨਵਾਨਾ।'
ਸੁਨਿ ਸਤਿਗੁਰ ਕੇ ਬਾਕ ਸੁਹਾਏ।
ਬਸਨ ਹੇਤ ਕੇਤਿਕ ਸਿਖ ਆਏ ॥੧੦॥
ਸਦਨ ਚਿਨਾਇ, ਬਨਾਇ ਦੁਕਾਨ।
ਕਰਨ ਲਗੇ ਬਿਵਹਾਰ ਸੁਜਾਨ[1]।

[1]ਚਤੁਰ ਲੋਕ।

ਲਵਪੁਰਿ ਆਦਿਕ ਜੇ ਨਿਤ ਬਾਸੇ।
ਗੁਰਪੁਰਿ ਕੋ ਖਲ ਕਰਿ ਉਪਹਾਸੇ[1] ॥੧੧॥

[1]ਮੂਰਖ ਹਾਸੀ ਕਰਨ।

ਮੂਰਖ ਗੁਰ ਪ੍ਰਤਾਪ ਨਹਿਂ ਜਾਨਹਿਂ।
ਮਿਲਹਿਂ ਪਰਸੁਪਰ ਏਵ ਬਖਾਨਹਿਂ।
'ਨਗਰ ਬਸਹਿ ਕੈਸੇ ਤਿਸ ਥਾਨ।
ਚਹੁਂਦਿਸ਼ ਕੋ ਜਲੁ ਆਇ ਮਹਾਂਨ ॥੧੨॥
ਥਿਰਹਿ ਚੁਮਾਸੇ[1] ਮਹਿਂ ਬਹੁ ਪਾਨੀ।

[1]ਚਾਰ ਮਹੀਨੇ ਬਰਖਾ ਰੁੱਤ ਦੇ।

ਕਿਮ ਘਰ ਰਹਹਿਂ, ਹੋਹਿਂਗੇ ਹਾਨੀ[1]।

[1]ਜੋ ਜੋ ਵਸਣਗੇ (ਇਹ) ਹਾਲ (ਘਰਾਂ ਦੇ ਹਾਨ ਹੋਣ ਦਾ) ਵੇਖਕੇ ਚਲੇ ਜਾਣਗੇ ਤੇ ਥੋੜੇ ਸਮੇਂ ਵਿਚ (ਹੀ ਸਾਰੇ) ਉਜੜ ਜਾਣਗੇ (ਅ) (ਹੁਣ ਦੀ ਰੌਣਕ ਵਾਲੀ) ਹਾਲਤ ਨੂੰ ਵੇਖਕੇ ਜੋ ਜਾ ਵੱਸਣਗੇ ਸੋ ਥੋੜੇ ਸਮੇਂ ਨੂੰ ਉੱਜੜ ਜਾਣਗੇ।

ਜੋ ਜੋ ਬਸਹਿਂ ਜਾਹਿਂ ਪਿਖਿ ਹਾਲਾ।
ਉਜਰ ਜਾਹਿਂਗੇ ਥੋਰਿਯ ਕਾਲਾ' ॥੧੩॥
ਇਮ ਸੁਨਿ ਸੁਨਿ ਸਿੱਖਨ ਦੁਖ ਪਾਵਾ।
ਨਿਸ਼ਚਾ ਮੂਢਨ ਕਹੇ ਡੁਲਾਵਾ।
ਸ਼੍ਰੀ ਅਰਜਨ ਕੇ ਢਿਗ ਜਬਿ ਆਏ।
ਹਾਥ ਜੋਰਿ ਮਿਲਿ ਸਭਿਨਿ ਸੁਨਾਏ

॥ ੧੪ ॥
'ਸੁਨੀਅਹਿ ਗੁਰੂ ਗ਼ਰੀਬ ਨਿਵਾਜੂ !
ਆਪ ਕਰਤਿ ਬਡ ਨਗਰ ਸਮਾਜੂ।
ਸ਼੍ਰੀ ਮੁਖਬਾਕ -ਮਹਾਂ ਇਹੁ ਬਾਸੈ[1]।
ਲੱਛਮੀ ਥਿਰਹਿ ਅਨੂਪ ਪ੍ਰਕਾਸ਼ੈ- ॥ ੧੫ ॥
ਅਪਰ ਪੁਰਨ ਕੇ ਨਰ ਬਿਵਹਾਰੀ।
ਸਹਤ ਹਾਸ ਇਵ ਕਰਤਿ ਉਚਾਰੀ।
-ਚਹੁੰਦਿਸ਼ ਕੌਂ ਜਲ ਜਹਿਂ ਥਿਰ ਹੋਇ।
ਕੈਸ ਤਹਾਂ ਬਸਹਿਗੋ ਕੋਇ ॥ ੧੬ ॥
ਸਦਨ ਗਿਰੈਂ ਤਬਿ ਊਜਰ ਜੈ ਹੈਂ।
ਬਸਨ ਹਾਰ ਇਤ ਉਤ ਦੁਖ ਪੈ ਹੈਂ-।'
ਸੁਨਿ ਸਿੱਖਜਨ ਤੇ ਸਤਿਗੁਰ ਕਹਯੋ।
'ਜਿਮ ਚਹੁੰਦਿਸ਼ ਜਲ ਆਵਤਿ ਲਹਯੋ ॥ ੧੭ ॥
ਤਿਮ ਚਹੁੰਦਿਸ਼ ਕੇ ਨਰ ਉਮਡਾਵੈਂ।
ਬਸਿਬੇ ਹੇਤ ਨਗਰ ਇਸ ਆਵੈਂ।
ਬਡੇ ਜਤਨ ਤੇ ਸਦਨ ਸਥਾਨ।
ਲੇ ਕਰਿ ਬਸਿ ਹੈਂ ਗਨ ਧਨਵਾਨ ॥ ੧੮ ॥
ਬ੍ਰਿੰਦ ਨਰਨ ਕੋ ਰਿਜ਼ਕ ਮਹਾਨਾ।
ਆਨ ਧਰਹਿਂਗੇ ਹਮ ਇਸਥਾਨਾ।
ਖੈਬੇ ਹੇਤ ਆਇ ਸਭਿ ਕੋਈ।
ਆਨ ਥਾਨ ਤੇ ਪਾਇ ਨ ਜੋਈ ॥ ੧੯ ॥
ਗੁਰਪੁਰਿ ਦਿਨ ਪ੍ਰਤਿ ਵਧਹਿ ਬਿਸਾਲਾ।
ਕਰਹਿਂ ਵਾਸ ਨਰ ਸਦਾ ਸੁਖਾਲਾ।
ਜੀਵਤਿ ਸਿਮਰਹਿਂ ਰਿਦੇ ਗੁਬਿੰਦ।
ਹਰਿਮੰਦਰ ਮਹਿਂ ਹੁਇ ਕਰਿ ਬ੍ਰਿੰਦ[1] ॥ ੨੦ ॥
ਕਰਹਿਂ ਜੀਵਕਾ ਬਸਿ ਗੁਰਪੁਰਿ ਮੈਂ।
ਸਤਿਗੁਰ ਸਬਦ ਧਾਰਿ ਕਰਿ ਉਰ ਮੈਂ।
ਅੰਤ ਸਮੈਂ ਗਤਿ ਪਾਇਂ ਸੁਖਾਰੇ।
ਦੁਇ ਲੋਕਨ ਕੇ ਕਾਰਜ ਸਾਰੇ ॥ ੨੧ ॥
ਨਿੰਦਕ ਦੁਸ਼ਟ ਬਿਲੋਕ ਨ ਸੱਕਈਂ।

[1]ਇਹ ਘੁੱਘ ਵਸੇਗਾ।

[1]ਕੱਠੇ ਹੋਕੇ।

ਦੁਖੀ ਹੋਤਿ ਪਰ ਸੁਖ† ਕੋ ਤੱਕਈਂ।
ਸੋ ਪਚਿ ਪਚਿ ਜਬਿ ਜਾਵੈਂ ਹਾਰ।
ਸ਼ਰਨ ਪਰੈਂ ਸਤਿਗੁਰ ਦਰਬਾਰ ॥੨੨॥
ਨਹੀਂ ਬਸਹਿਂ ਪਛੁਤਾਵਹਿਂ ਪਾਛੈ।
ਸੁਖ ਆਛੋ ਪਿਖਿ ਬਸਿਬੋ ਬਾਂਛੇ[1]।'
ਸੁਨਿ ਸੁਨਿ ਸੇਵਕ ਭਏ ਪ੍ਰਸੰਨ।
ਕਹਤਿ ਬਾਕ 'ਸ਼੍ਰੀ ਗੁਰ ਧੰਨ ਧੰਨ' ॥੨੩॥
ਦਿਨ ਪ੍ਰਤਿ ਬਸਹਿਂ ਆਨ ਕਰਿ ਨਏ।
ਨਰ ਕੁਟੰਬ ਜੁਤਿ ਘਰ ਗਨ ਭਏ।
ਖੁਲਜੋ ਬਜ਼ਾਰ ਹੇਤ ਬਿਵਹਾਰਾ।
ਸਤਿਗੁਰ ਸਭਿ ਕੀ ਕਰਹਿਂ ਸੰਭਾਰਾ ॥੨੪॥
ਕੇਤਿਕ ਮਾਸ ਬਿਤੀਤੇ ਜਬੈ।
ਬੈਠੇ ਸੌਦਾ ਲੇ ਕਰਿ ਸਬੈ।
ਆਇ ਨ ਕੋਇ ਖਰੀਦਨ ਹਾਰਾ।
ਹੋਤਿ ਅਲਪ ਹੀ ਕੁਛ ਬਿਵਹਾਰਾ ॥੨੫॥
ਬ੍ਰਿੰਦ ਬਨਕ ਇਕ ਦਿਨ ਮਿਲਿ ਆਏ।
ਸ਼੍ਰੀ ਗੁਰੁ ਅਰਜਨ ਜਹਾਂ ਸੁਹਾਏ।
ਹਾਥ ਜੋਰਿ ਸਭਿ ਬਿਨੈ ਬਖਾਨੀ।
'ਸੁਨਹੁ ਬ੍ਰਿਤੰਤ ਆਪ ਸਭਿ ਦਾਨੀ[1] ॥੨੬॥
ਬਨਕ ਅਨੇਕ ਬਸੇ ਪੁਰਿ ਆਈ।
ਬੈਠੇ ਕਰਿ ਦੁਕਾਨ ਸਮੁਦਾਈ।
ਸਰਬ ਭਾਂਤਿ ਕੋ ਸੌਦਾ ਲੈ ਕੈ।
ਹੇਤ ਜੀਵਕਾ ਇੱਛਾ ਕੈ ਕੈ ॥੨੭॥
ਸਕਲ ਕੁਟੰਬਦਾਰ ਹਮ ਅਹੈਂ।
ਸਭਿਹਿਨਿ ਕੇਰ ਗੁਜ਼ਾਰੋ ਚਹੈਂ।
ਜਬਿ ਤੇ ਖੋਲੀ ਆਨਿ ਦੁਕਾਨ।
ਬੈਠੇ ਰਹੈਂ ਪ੍ਰਤੀਖਨਵਾਨ[1] ॥੨੮॥
ਨਹੀਂ ਖਰੀਦ ਕਰਨ ਕੋ ਆਵੈ।
ਸੌਦਾ ਅਲਪ ਕਬਹੁਂ ਬਿਕ ਜਾਵੈ।
ਯਾਂ ਤੇ ਨਹਿਂ ਪਰਵਾਰ ਗੁਜ਼ਾਰਾ।

†ਪਾ:-ਮੁਖ।
[1]ਵਸਣਾ ਚਾਹੁਣਗੇ।
[1]ਜਾਣਨਹਾਰ ਹੈ। (ਅ) ਦਾਤਾ ਹੈ।
[1]ਉਡੀਕ ਕਰਨ ਵਾਲੇ।

ਜਿਸ ਤੇ ਸਭਿ ਕੋ ਬਨਹਿ ਅਹਾਰਾ ॥੨੯॥
ਪਟ ਪਹਿਰਨ ਕੋ ਖਰਚ ਮਹਾਂਨਾ।
ਬਜਾਹਿ ਆਦਿ ਉਤਸਵ ਜੇ ਨਾਨਾ।
ਕਰਜੋ ਚਹੈਂ ਹਮ ਬਸ ਕਰਿ ਜਬੈ।
ਏਤੋ ਬਨਜ ਹੋਤਿ ਨਹਿਂ ਅਬੈ ॥੩੦॥
ਨਹੀਂ ਜੀਵਕਾ ਅਪਰ ਬਿਧਾਨਾ[1]।
ਬਨਹਿ ਨ ਅਪਰ ਕਾਰ ਜੇ ਨਾਨਾ[1]।
ਤੁਮ ਅੰਤਰਜਾਮੀ ਸਭਿ ਜਾਨੋ।
ਕਰੇ ਬਸਾਵਨ, ਪਾਲਨ ਠਾਨੋ[1] ॥੩੧॥
ਅਪਰ ਨ ਕੋਊ ਮਾਲਕ ਹਮਰੋ।
ਬਸੇ ਆਸਰਾ ਲੇ ਕਰਿ ਤੁਮਰੋ।
ਪ੍ਰਤਿਪਾਲਕ ਸਭਿ ਜਗ ਕੇ ਅਹੋ।
ਫੁਰਹਿ ਆਪ ਕੋ ਬਚ, ਜਿਮ ਕਹੋ' ॥੩੨॥
ਸ਼੍ਰੀ ਅਰਜਨ ਸੁਨਿ ਕਰਿ ਸਭਿ ਬਿਨਤੀ।
ਬਿਕਸਤਿ ਭਨਜੋ 'ਤਜਹੁ ਅਸ ਗਿਨਤੀ।
ਕਰਹੁ ਆਜ ਤੇ ਐਸੀ ਕਾਰ।
ਜਿਸ ਤੇ ਵਧਹਿ ਅਧਿਕ ਬਿਵਹਾਰ ॥੩੩॥
ਉਠਹੁ ਭੋਰ ਕਰਿ ਸੌਚ ਸ਼ਨਾਨ।
ਗੁਰੁ ਬਾਨੀ ਸੋਂ ਕੀਜੈ ਧਜਾਨ।
ਪੁਨ ਸ਼੍ਰੀ ਹਰਿਮੰਦਰਿ ਮੈਂ ਜਾਵਹੁ।
ਜਥਾ ਸ਼ਕਤਿ ਤਹਿਂ ਭੇਟ ਚਢਾਵਹੁ ॥੩੪॥
ਹਾਥ ਜੋਰਿ ਕਰਿ ਸੀਸ ਨਿਵਾਵਹੁ।
ਪ੍ਰਭੁ ਸਮਾਨ ਸ਼ਰਧਾ ਉਪਜਾਵਹੁ।
ਬਹੁਰੋ ਆਇ ਬਨਜ ਕੋ ਕੀਜੈ।
ਦਿਨ ਸਗਰੇ ਮਹਿਂ ਲਾਹਾ ਲੀਜੈ ॥੩੫॥
ਪੁਨ ਸੰਧਜਾ ਜਬਿ ਹੋਵਹਿ ਆਇ।
ਤਬਿ ਉਠਿ ਤਜਹੁ ਬਨਜੁ ਸਮੁਦਾਇ।
ਸ਼੍ਰੀ ਹਰਿਮੰਦਰ ਦਰਸ਼ਨ ਕਰੋ।

[1]ਹੋਰ ਬਿਧੀ ਜੀਵਕਾ ਦੀ ਨਹੀਂ।
[1]ਹੋਰ ਕਈ ਤਰ੍ਹਾਂ ਦੇ ਕੰਮ (ਸਾਥੋਂ) ਬਣ ਨਹੀਂ ਸਕਦੇ।
[1]ਪਾਲਨਾਂ ਕਰੇ।

ਬਿਨਤੀ ਭਨਹੁ ਕਾਮਨਾ ਧਰੋ ॥੩੬॥
ਸਭਿ ਪੂਰਨਿ ਹੁਇ ਤੁਮਰੀ ਜਾਇਂ।
ਕਰਹੁ ਬਨਜ ਬਡਿ ਲਾਹਾ ਪਾਇ।
ਨਹੀਂ ਤੋਟ ਹੁਇ ਕਿਸੂ ਪਦਾਰਥ।
ਨਿਤਿਪ੍ਰਤਿ ਪੂਰਵਹੁ ਅਪਨ ਸ੍ਵਾਰਥ ॥੩੭॥
ਧਨ ਕੀ ਗਿਨਤੀ ਹੈ ਕਹੁ ਕੌਨ।
ਲਛਮੀ ਬਸਹਿ ਆਇ ਕਰਿ ਭੌਨ।
ਸ਼੍ਰੀ ਹਰਿਮੰਦਰ ਮਹਾਂ ਮਹਾਤਮੁ।
ਸਭਿ ਕੀ ਪੁਰਹਿਂ ਕਾਮਨਾ ਆਤਮ[1] ॥੩੮॥

[1]ਮਨ ਦੀਆਂ ਕਾਮਨਾਂ।

ਸ਼੍ਰੀ ਹਰਿਮੰਦਰ ਦਾਸੀ ਮਾਯਾ।
ਇਹੁ ਠਾਂ ਬਾਸ ਕਰਹਿ ਮਨ ਭਾਯਾ।
ਨੌ ਨਿਧਿ ਸਿੱਧਿ ਰਿੱਧਿ ਜੇ ਨਾਨਾ।
ਆਇ ਸ਼ਰਨ ਪਰਿ ਹੈਂ ਇਸ ਥਾਨਾ ॥੩੯॥
ਜੋ ਸੇਵਹਿ ਸਿਖ ਲੇਵਹਿ ਸੋਇ।
ਅੰਤ ਕਾਲ ਆਛੀ ਗਤਿ ਹੋਇ।
ਕੌਨ ਕਮੀ ਪ੍ਰਭੁ ਦੇ ਦਰਬਾਰ।
ਜਹਿਂ ਤ੍ਰਿਲੋਕ ਪਤਿ[1] ਬਸਹਿਂ ਉਦਾਰ ॥੪੦॥

[1]ਪਰਮੇਸ਼ੁਰ ਜੀ।

ਸੁਨਿ ਕਰਿ ਸਭਿ ਸਿੱਖਨ ਮਨ ਮਾਨੀ।
ਕਰਨ ਲਗੇ ਜਿਮ ਗੁਰੂ ਬਖਾਨੀ।
ਦੋਇ ਸਮੈਂ ਦਰਸਹਿਂ ਹਰਿਮੰਦਰ।
ਰਿਕਤ ਪਾਣ[1] ਕੋ ਜਾਇ ਨ ਅੰਦਰ ॥੪੧॥

[1]ਖਾਲੀ ਹੱਥ।

ਸਰਬ ਪਦਾਰਥ ਸਭਿ ਕੇ ਹੋਏ।
ਸਰਬ ਰੀਤਿ ਤੇ ਸਭਿ ਸੁਖ ਜੋਏ।
ਅਬਿ ਲਗ ਜਾਨੀ ਜਾਇ ਸੁ ਚਾਲ।
ਕਰਤਿ ਸਦੀਵ ਜਿ ਸਿੱਖ ਬਿਸਾਲ ॥੪੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਰਾਮਦਾਸ ਨਗਰ ਬਸਾਵਨ' ਪ੍ਰਸੰਗ ਬਰਨਨੰ ਨਾਮ ਚਤਰ ਪੰਚਾਸਮੋਂ ਅੰਸੂ ॥੫੪॥

## ੫੫. [ਸ਼੍ਰੀ ਗੁਰੂ ਅਰਜਨ ਦੇਵ ਜੀ ਦੇ ਸਿੱਖਾਂ ਦੇ ਪ੍ਰਸੰਗ]

੫੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੫੬

ਦੋਹਰਾ:

ਪੱਟੀ ਕੇ ਦੁਇ ਚੌਧਰੀ, ਢਿੱਲੋਂ ਲਾਲ ਲੰਗਾਹ[1]।
ਕਰੀ ਆਨਿ ਕਰਿ ਬੰਦਨਾ, ਸ਼੍ਰੀ ਗੁਰੁ ਅਰਜਨ ਪਾਹਿ[†] ॥੧॥

[1]ਲਾਲ ਤੇ ਲੰਗਾਹ ਦੋ ਨਾਮ ਹਨ। ਲੰਗਾਹਾ ਪੱਟੀ ਦੇ ਇਲਾਕੇ ਦਾ ਚੌਧਰੀ ਤੇ ਚੁਭਾਲ ਪਿੰਡ ਦਾ ਵਾਸੀ ਦੱਸੀਦਾ ਹੈ।

[†]ਲੰਗਾਹਾ ਪਹਿਲੋਂ ਗੁਰੂ ਅਰਜਨ ਦੇਵ ਜੀ ਦੀ ਅਸੀਸ ਨਾਲ ਰੋਗ ਤੋਂ ਰਾਜ਼ੀ ਹੋਕੇ ਸਰਵਰੀਏ ਤੋਂ ਸਿੱਖ ਬਣਿਆਂ ਸੀ।

ਚੌਪਈ:

ਸ਼੍ਰੀ ਅੰਮ੍ਰਿਤਸਰ ਮਹਿਮਾ ਸੁਨੀ।
ਸ਼੍ਰੀ ਮੁਖ ਤੇ ਸਭਿ ਮਹਿਂ ਇਮ ਭਨੀ।
'ਕਾਰ ਨਿਕਾਰਹਿ ਹੋਇ ਉਬਾਰ।
ਧਨ ਲਾਏ ਹੁਇ ਬੰਸ ਉਧਾਰਿ ॥੨॥
ਕਰਹਿ ਸੁਪਾਨ ਚਿਨਾਵਨਿ ਜੋਇ।
ਅਵਚਲਿ ਨੀਵ ਤਾਂਹਿ ਕੀ ਹੋਇ।
ਮਾਨ ਸਰੋਵਰ ਜਥਾ ਬਿਰਾਜਾ।
ਹਰਿਮੰਦਰ ਬਿਚ ਬਨਹਿ ਜਹਾਜਾ ॥੩॥
ਸ਼ਰਧਾ ਸਹਤ ਕਰਹਿ ਇਸ਼ਨਾਨ।
ਪਾਪ ਮਿਟਹਿਂ ਪ੍ਰਾਪਤ ਕੱਲਜਾਨ।
ਹਰਿਮੰਦਰ ਮਹਿਂ ਸ਼ਬਦ ਜੁ ਸੁਨਿ ਹੈ।
ਜਨਮ ਜਨਮ ਕੇ ਪਾਪਨਿ ਹਨਿ ਹੈ ॥੪॥
ਉਪਜੈ ਭਗਤਿ, ਗਜਾਨ ਕੋ ਪਾਵੈ।
ਆਵਨ ਜਾਨੋ ਜਗਤ ਮਿਟਾਵੈ।'
ਸੁਨਿ ਕਰਿ ਲਗੇ ਕਾਰ ਕੋ ਕਰਨੇ।
ਖਨਹਿਂ ਪੋਟ[1] ਸਿਰ ਪਰ ਕਰਿ ਧਰਨੇ ॥੫॥

[1]ਪੰਡ।

ਧਨ ਕੋ ਦੀਨ ਮਜੂਰ ਲਗਾਏ।
ਦਿਨ ਪ੍ਰਤਿ ਸ਼ਰਧਾ ਉਰ ਅਧਿਕਾਏ।
ਸੁਨਿ ਸੁਨਿ ਮਹਿਮਾ ਦੇਸ਼ ਬਿਦੇਸ਼।
ਸੰਗਤਿ ਸਹਤ ਮਸੰਦ ਵਿਸ਼ੇਸ਼ ॥੬॥
ਮਹਿਮਾ ਸਿੱਖਨ[1] ਗੁਰੂ ਸੁਨਾਵੈ।
ਸੁਨਿ ਸੁਨਿ ਦਾਸਨ ਕੇ ਮਨ ਭਾਵੈ।
ਸਬਦਨ ਬਿਖੈ ਮਹਾਤਮ ਕਹੈਂ।

[1]ਸਿੱਖਾਂ ਨੂੰ।

ਕਰਹਿਂ ਕਾਰ ਸਿਖ ਸੁਧਤਾ ਲਹੈਂ ॥੭॥

ਸ੍ਰੀ ਮੁਖਵਾਕ:
ਉਦਮੁ ਕਰਤ ਮਨੁ ਨਿਰਮਲੁ ਹੋਆ ॥
ਹਰਿ ਮਾਰਗਿ ਚਲਤ ਭ੍ਰਮੁ ਸਗਲਾ ਖੋਇਆ ॥
ਨਾਮੁ ਨਿਧਾਨੁ ਸਤਿਗੁਰੂ ਸੁਣਾਇਆ ਮਿਟਿ ਗਏ ਸਗਲੇ ਰੋਗਾ ਜੀਉ ॥੨॥
(ਮਾਝ, ਮਃ ੫)

ਚੌਪਈ:
ਇੱਤਜਾਦਿਕ ਬਹੁ ਗੁਰੂ ਬਨਾਵੈਂ।
ਸੁਨਿ ਪਠਿ ਕਾਰ ਕਰਨਿ ਉਰ ਭਾਵੈਂ।
ਦੋਨਹੁ ਰਹੈਂ ਪਾਸ ਗੁਰਦੇਵ।
ਮੁਕਤਿ ਰੂਪ ਹੋਏ ਕਰਿ ਸੇਵ ॥੮॥
ਅਜਬ, ਅਜਾਇਬ ਉਮਰਾ ਸ਼ਾਹੂ।
ਸੰਘੇ ਇਹੁ ਮਸੰਦ ਗੁਰ ਪਾਹੂ।
ਕਾਰ ਸੁਧਾਸਰ ਕੀ ਭੀ ਕਰੈਂ।
ਸੰਗਤਿ ਤੇ ਗੁਰੁ ਕਾਰ ਸੰਭਰੈਂ[1] ॥੯॥
ਆਨਿ ਗੁਰੂ ਕੇ ਪਾਸਿ ਪੁਚਾਵੈਂ।
ਨਿਜ ਹਿਤ ਜੋ ਸਿੱਖਨ ਤੇ ਪਾਵੈਂ।
ਤਿਸ ਕੇ ਸੰਗ ਕਰਹਿਂ ਗੁਜ਼ਰਾਨੇ।
ਇਕ ਦਿਨ ਸਾਹਿਬ ਬੂਝਨਿ ਠਾਨੇ ॥੧੦॥
'ਗੁਰ ਧਨ ਕੋ ਤੁਮ ਕਿਸ ਬਿਧਿ ਜਾਨੋ?
ਜੋ ਸੰਗਤਿ ਤੇ ਲਜਾਵਨ ਠਾਨੋ।'
ਕਹਜੋ ਤਿਨਹੁਂ 'ਹਮੁ ਬਿਖੁ ਸਮ ਜਾਨੈਂ।
ਸ਼ਿਵ ਨਿਰਮਾਇਲ[1] ਕੇਰਿ ਸਮਾਨੇ' ॥੧੧॥
ਸੁਨਿ ਸ਼੍ਰੀ ਮੁਖ ਤੇ ਬਾਕ ਉਚਾਰਾ।
'ਕਰਹੁ ਜਿ ਇਮੁ, ਤੁਮ ਹੋਇ ਉਧਾਰਾ।'
ਪੈੜਾ ਸਿਖ ਛੱਜਲ ਤਿਸੁ ਜਾਤੀ।
ਕੰਦੂ ਸੰਘਰ ਜਾਤਿ ਉਪਾਤੀ[1] ॥੧੨॥
ਸ਼੍ਰੀ ਅਰਜਨ ਕੋ ਬੰਦਨ ਕੀਨਿ।
ਪੁਨ ਅਰਦਾਸ ਕਰੀ ਹੁਇ ਦੀਨ।
'ਕਿਮੁ ਹਮਰੋ ਹੋਵਹਿ ਕੱਲਜਾਨ।
ਸ਼੍ਰੀ ਗੁਰ ਦਿਹੁ ਉਪਦੇਸ਼ ਬਖਾਨ' ॥੧੩॥

[1] ਸੰਭਾਲਦੇ ਹਨ।

[1] ਭਾਵ ਕਦੇ ਨਾ ਗ੍ਰਹਿਣ ਕਰਨੇ ਜੋਗ [ਸੰਸ: ਸ਼ਿਵ ਨਿਰਮਾਲਯ = ਸ਼ਿਵ ਤੇ ਚੜ੍ਹਿਆ ਪਦਾਰਥ ਜੋ ਪੁਰਾਣਾਂ ਵਿਚ ਨਾ ਗ੍ਰਹਣ ਕਰਨੇ ਜੋਗ ਲਿਖਿਆ ਹੈ]

[1] ਜੋ ਉਪਜਿਆ ਸੀ ਸੰਘਰ ਜਾਤੀ ਤੋਂ ਉਹ ਕੰਦੂ।

ਸਤਿਗੁਰੁ ਕਹਯੋ 'ਸੁਧਾਸਰ ਨ੍ਹਾਵੋ।
ਸ਼ਬਦ ਬਿਚਾਰਹੁ ਗੁਰਮਤਿ ਪਾਵੋ।
ਗੁਰ ਸਿੱਖਨ ਕੀ ਸੇਵਾ ਕਰੀਅਹਿ।
ਤਜਿ ਹੰਕਾਰ ਨੰਮ੍ਰਤਾ ਧਰੀਅਹਿ ॥੧੪॥
ਜੇ ਸਤਿਗੁਰੁ ਤੀਸਰ ਪਤਿਸ਼ਾਹੂ।
ਹਮਰੇ ਪਿਤਾ ਹਕਾਰੇ ਪਾਹੂ।
ਕਹਯੋ ਬਚਨ -ਕਲਿਜੁਗ ਕੇ ਜੀਵ।
ਸਗਰੀ ਸ਼ਕਤਿ ਬਿਹੀਨੇ ਥੀਵ ॥੧੫॥
ਇਕ ਤੋ ਭਈ ਆਰਜਾ ਛੋਟੀ।
ਹੀਨ ਪਦਾਰਥ ਬੁੱਧੀ ਮੋਟੀ।
ਕਰ ਨ ਸਕਹਿਂ ਸਭਿ ਤੀਰਥ ਮੱਜਨ।
ਬਿਧਿ ਸੋਂ ਦਾਨੁ ਦੇਹਿਂ ਨਹਿਂ ਸੂਜਨ[1] ॥੧੬॥
[1]ਭਲੇ ਪੁਰਸ਼ਾਂ ਨੂੰ।
ਇਸ ਕਾਰਨ ਤੇ ਤੀਰਥ ਮਹਾਂ।
ਮੱਦ੍ਰ ਦੇਸ਼[1] ਮਹਿਂ ਰਚੀਅਹਿ ਇਹਾਂ[†]।
[1]ਪੰਜਾਬ ਦੇਸ਼। [†]ਪਾ:-ਵਹਾਂ।
ਤੀਨ ਲੋਕ ਕੇ ਤੀਰਥ ਜੋਇ।
ਸਭਿ ਕੋ ਫਲ ਸ਼ਨਾਨ ਤੇ ਹੋਇ- ॥੧੭॥
ਇਸ ਥਲ ਥੇਹੁ ਬਤਾਯਹੁ ਜਬੈ।
ਹਮਰੇ ਪਿਤਾ ਖਨਾਯਹੁ ਤਬੈ।
ਸ਼੍ਰੀ ਅੰਮ੍ਰਿਤਸਰ ਰਾਖਯੋ ਨਾਮੂ।
ਚਤੁਰ ਪਦਾਰਥ ਕੋ ਨਿਤ ਧਾਮੂ ॥੧੮॥
ਕਾਸ਼ੀ ਆਦਿਕ ਤੀਰਥ ਸਬੈ।
ਇਸ ਕੀ ਸ਼ਰਨ ਰਹੈਂ ਪਰਿ ਅਬੈ।
ਬਰਤਹਿ ਕਾਲ ਕਲੀ ਕੋ ਘੋਰੈ।
ਕਿਸ ਕੀ ਹੱਤਯਾ ਕੋ ਨਹਿਂ ਛੋਰੈ ॥੧੯॥
ਬਰਤ ਦਾਨ ਤਪ ਤੀਰਥ ਜੇਤੇ।
ਕਰਹਿਂ ਨਿਵਾਸ ਇਸੀ ਮਹਿਂ ਤੇਤੇ।
ਜਗਤ ਨਾਥੁ ਇਹ ਹੋਇ[1] ਬਿਸਾਲਾ।
[1]ਇਹ ਸਥਾਨ ਜਗਤ ਦਾ ਨਾਥ ਹੋਵੇਗਾ।
ਗੰਗਾ ਲੋਪ ਹੋਇ ਜਿਸ ਕਾਲਾ[†] ॥੨੦॥

[†]ਗੰਗਾ ਲੋਪ ਦਾ ਸੰਮਤ ਪਹਿਲਾਂ ਪੱਤ੍ਰੀਆਂ ਵਿਚ ਛਪਦਾ ਹੁੰਦਾ ਸੀ, ਲੋਪ ਹੋਣ ਦਾ ਸਮਾਂ ਹੁਣ ਮੁੱਕ ਚੁੱਕਾ ਹੈ। ੧੯੫੬ ਬਿ: ਦੇ ਲਗ ਪਗ ਇਹ ਸਮਾਂ ਮੁੱਕਾ ਸੁਣੀਂਦਾ ਹੈ।

ਕੋਸਨ ਲੌ ਇਸ ਕੇ ਚੌਫੇਰੇ।

ਸੰਤ ਰਿਖਿਨਿ ਕੇ ਥਿਰ ਹ੍ਵੈ ਡੇਰੇ।
ਯਾਂ ਤੇ ਕਰਹੁ ਤਾਲ ਇਸ਼ਨਾਨ।
ਤੁਮਰੀ ਹੋਵਹਿਗੀ ਕੱਲਜਾਨ' ॥੨੧॥
†ਗੁਰ ਪੂਰੇ ਕੇ ਸੁੰਦਰ ਬੈਨਿ।

†ਇਕ ਲਿਖਤੀ ਨੁਸਖੇ ਵਿਚ ਏਥੋਂ ਅੱਗੇ ਕਪੂਰ ਦੇਉ ਦਾ ਸੰਮਨ ਸਿੱਖ ਦੇਖਣ ਦਾ ਪ੍ਰਸੰਗ ਹੈ ਜੋ ਇਸ ਪੋਥੀ ਦੀ ਰਾਸ ਤੀਸਰੀ ਅੰਸੂ ੫੯ ਵਿਚ ਆਵੇਗਾ।

ਸਿੱਖਨਿ ਸੁਨਿ ਮਨ ਉਪਜਯੋ ਚੈਨਿ।
ਮਹਿਮਾ ਸੁਨੀ ਸੁਧਾਸਰ ਕੇਰੀ।
ਜੋ ਸਤਿਗੁਰ ਨਿਜ ਮੁਖ ਤੇ ਟੇਰੀ ॥੨੨॥
ਕਹਤਿ ਭਏ 'ਸਤਿਗੁਰ ਧੰਨ ਧੰਨ।
ਕੀਨੋ ਹਮਰਾ ਸਫਲ ਜਨੰਮ।'
ਕੇਤਿਕ ਦਿਨ ਰਹਿ ਸਤਿਗੁਰ ਪਾਸ।
ਕਰੀ ਟਹਿਲ ਸਰ ਚਿੱਤ ਹੁਲਾਸਿ ॥੨੩॥
ਗੁਰਬਾਣੀ ਸਿਉਂ† ਪ੍ਰੇਮ ਲਗਾਈ।
ਕਰੀ ਸੇਵ ਸਿੱਖਨ ਅਧਿਕਾਈ।
ਅਪਨੋ ਜਨਮ ਸਫਲ ਕਰਿ ਜਾਨੈ।
ਪੂਰਨ ਭਾਗ ਆਪਨੇ ਮਾਨੈ ॥੨੪॥
ਪੁਨ ਸਤਿਗੁਰ ਕੀ ਆਗਜਾ ਧਾਰੀ।
ਗਏ ਆਪਨੇ ਦੇਸ਼ ਮਝਾਰੀ।
ਜਾਇ ਤਹਾਂ ਅਪਨੋ ਗ੍ਰਿਹ ਅੰਤਰ।
'ਗੁਰ ਗੁਰ' ਜਾਪ ਜਪੈਂ ਸੁ ਨਿਰੰਤਰ ॥੨੫॥
ਅਪਨੇ ਮੀਤ ਸਬੰਧੀ ਜੇਤੇ।
ਜਥਾ ਜੋਗ ਉਪਦੇਸ਼ੇ ਤੇਤੇ।
ਗੁਰ ਸਰ ਮਹਿਮਾ ਅਧਿਕ ਬਤਾਈ।
ਸਤਿਗੁਰੁ ਸਿੱਖ ਭਏ ਅਧਿਕਾਈ ॥੨੬॥
ਪ੍ਰਾਤੈ ਉਠ ਸ਼ਨਾਨ ਪੁਨ ਕਰੈਂ।
ਗੁਰੂ ਧਜਾਨ ਧਰਿ ਜਪ ਮੁਖ ਰਰੈਂ।
ਕਿਰਤ ਧਰਮ ਕੀ ਬਹੁਰ ਸੰਭਾਰੈਂ।
ਸਿੱਖਜ ਸੰਤ ਕੀ ਸੇਵਾ ਧਾਰੈਂ ॥੨੭॥
ਜਹਿਂ ਕਹਿਂ ਸਿੱਖੀ ਮਾਰਗ ਤੋਰਾ।
ਗੁਰੂ ਧਜਾਨ ਜਿਵ ਚੰਦ ਚਕੋਰਾ।
ਇਸ ਬਿਧਿ ਅਪਨੀ ਆਯੁ ਬਿਤਾਈ।

†ਪਾ:-ਜਿਸ।

ਪੈੜਾ ਕੰਦੂ ਗੁਰ ਸਿਖ ਭਾਈ ॥੨੮॥
ਅੰਤਰ ਸ਼ੁਧ ਸਰੂਪ ਹੁਇ ਗਏ।
ਗੁਰ ਚਰਨਨ ਮਨ ਨਿਸ਼ਚਾ ਠਏ।
ਜੋ ਜੋ ਤਿਨ ਕੋ ਸੰਗੀ ਹੋਯਹੁ।
ਭੋਗ ਮੋਖ ਤਿਨ ਸਗਰੋ ਜੋਯਹੁ ॥੨੯॥
ਜੋ ਗੁਰੁ ਅਰਜਨ ਸ਼ਰਣ† ਸਿਧਾਰਾ। †ਪਾ:-ਸੰਗ।
ਜਗਤ ਜਲਧ ਤੇ ਪਾਰ ਉਤਾਰਾ।
ਗੁਰ ਨਾਨਕ ਕੇ ਮਾਂਹਿ ਸਮਾਈ।
ਜਨਮ ਮਰਨ ਕੀ ਤ੍ਰਾਸ ਮਿਟਾਈ ॥੩੦॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸ੍ਰੀ ਅੰਮ੍ਰਿਤਸਰ ਅਰੁ ਸਿੱਖਨਿ' ਪ੍ਰਸੰਗ ਬਰਨਨੰ ਨਾਮ ਪੰਚ ਪੰਚਾਸਮੋਂ ਅੰਸੂ ॥੫੫॥

## ੫੬. [ਸ੍ਰੀ ਅੰਮ੍ਰਿਤਸਰ ਮਹਾਤਮ। ਸਿੱਖਾਂ ਨੂੰ ਬਖਸ਼ਿਸ਼ਾਂ]

੫੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>> ੫੭

ਦੋਹਰਾ:
ਨਿਤ ਕਾਰੀਗਰ ਚਿਨਤਿ ਹੈਂ,
ਸ਼੍ਰੀ ਹਰਿਮੰਦਰ ਚਾਰੁ।
ਸ਼੍ਰੀ ਅਰਜਨ ਸਿੱਖਨ ਸਹਤ,
ਅਨੰਦ ਬਿਲੰਦ ਨਿਹਾਰਿ ॥੧॥
ਚੌਪਈ:
ਚਹੁਂ ਦਿਸ਼ ਬਨੀ ਸੁਪਾਨ ਚਕੋਰ।
ਸੁੰਦਰ ਬਨ੍ਯੋ ਦਰਸ਼ਨੀ ਪੌਰ।
ਸਰ ਅੰਦਰ ਪੁਲ ਰਚ੍ਯੋ ਬਿਸਾਲ।
ਜਹਿਂ ਕੋ ਆਇ ਜਾਇਂ ਨਰ ਜਾਲ ॥੨॥
ਚਹੁਂ ਦਿਸ਼ ਤੇ ਮਿਨਤੀ ਕਰਿ ਸਾਰੀ।
ਕੁਰਸੀ ਸਰ ਕੇ ਉਰਧ ਉਸਾਰੀ।
ਚਾਰ ਕੋਨ ਜੁਤ ਭਲੇ ਬਨਾਇ।
ਪੂਰਬ ਦਿਸ਼ ਹਰਿ ਪੌੜਿ[1] ਰਖਾਇ ॥੩॥
ਪਰਦਛਨਾ ਦੈਬੇ ਕੇ ਕਾਰਨ।
ਕੁਰਸੀ ਪਰ ਥਲ ਰਾਖ ਸੁਧਾਰਨ[1]।
ਮਿਨ ਚਹੁਂਦਿਸ਼ ਤੇ ਏਕ ਸਮਾਨ।
ਹਰਿਮੰਦਰਿ ਰਚਿ[†] ਲੀਨ ਮਹਾਂਨ ॥੪॥
ਚਹੁ ਦਰ ਪਰਿ ਕਰਿ ਕਰਿ ਇਕ ਛਾਤ[1]।
ਕਰਿ ਹਰਿ ਪੌੜ ਛਾਤ ਤਿਸੁ ਭਾਂਤਿ।
ਦੂਤੀ ਛਾਤ ਲਗ ਜਬਹਿ ਉਸਾਰਾ।
ਬਿਚ ਹਰਿਮੰਦਰ ਕੋ ਥਲ ਸਾਰਾ ॥੫॥
ਭਈ ਚੁਗਿਰਦੇ ਦੁਇ ਦੁਇ ਛਾਤ।
ਕਰੀ ਬੀਚ ਤੇ ਏਕ ਸੁਹਾਤ।
ਊਪਰ ਤੇ ਪੁਨ ਸਮ[1] ਕਰਿ ਦਯੋ।
ਏਕ ਛਾਤ ਦੋ ਛਾਤ ਮਿਲਯੋ ॥੬॥
ਤਿਮਿ ਹਰਿ ਪੌੜ ਦੁਛਾਤ ਜੁ ਹੋਈ।
ਊਪਰ ਮਿਲ੍ਯੋ ਕਿਯੋ ਸਮ[੪] ਸੋਈ।
ਤਿਹਿ ਸਮਾਨ ਥਲ ਜਬਹਿ ਬਨਾਯਹੁ।
ਕਰਨ ਬੰਗਲਾ ਉਰਧ ਉਠਾਯਹੁ ॥੭॥

[1]ਹਰਿ ਕੀ ਪੌੜੀ।
[1]ਸੋਧਕੇ ਕੁਰਸੀ ਤੋਂ ਪਾਰ (ਅਗੇਰੇ) ਥਾਂ ਰੱਖੀ, ਭਾਵ ਛੋਟੀ ਪ੍ਰਕਰਮਾਂ ਬਣਾਈ।
[†]ਪਾ:-ਚਿਨ।
[1]ਛੱਤ।
[1]ਬਰਾਬਰ।

ਡਾਲ ਮਸਾਲੇ ਮੋਲ ਬਿਸਾਲੇ।
ਚੂਨੋ ਸੂਖਮ ਪੀਸ ਖਰਾਲੇ[1†]।
ਸਿਰ ਪਰ ਧਰਿ ਧਰਿ ਲੇ ਕਰਿ ਜਾਵਹਿਂ।
ਹਰਿ ਮੰਦਰ ਕੇ ਸ਼ਿਖਰ ਪੁਚਾਵਹਿਂ ॥ ੮ ॥
ਘਰਹਿਂ ਈਂਟਕਾ ਧਰਹਿਂ ਬਨਾਈ।
ਪਾਵੇ ਚਾਰਹੁੰ ਉਰਧ ਉਠਾਈ।
ਕਾਲਬੂਤ ਊਪਰ ਪੁਨ ਕਰੇ।
ਚਾਰਹੁੰ ਦਰ ਚੂਨੇ ਯੁਤਿ ਜਰੇ ॥ ੯ ॥
ਪੁਨ ਊਪਰ ਕੋ ਮੰਡਪ[1] ਹੋਏ।
ਚਹੁੰਖੂਟਨਿ[1] ਚਹੁੰ ਕਲਸ[2] ਪਰੋਏ।
ਲਘੁ ਲਘੁ ਕਲਸ[1] ਚੁਗਿਰਦੇ ਕਰੇ।
ਚਾਮੀਕਰ ਕੇ ਦੀਪਤਿ ਖਰੇ ॥ ੧੦ ॥
ਊਚੋ ਕਲਸ ਬੀਚ ਕੋ ਹੋਵਾ।
ਚਹੁੰਦਿਸ਼ ਦੂਰ ਦੂਰ ਲਗ ਜੋਵਾ।
ਭਯੋ ਸੰਪੂਰਨ ਸ੍ਰੀ ਹਰਿਮੰਦਰ।
ਜਿਹ ਸਮਸਰ ਨ ਅਪਰ ਜਗ ਅੰਦਰ ॥ ੧੧ ॥
ਮੱਧ ਛਾਤ ਚਹੁੰ ਦਿਸ਼ ਮਹਿਂ ਤਹਾਂ।
ਰਚੀ ਦਰੀਚੀ[1] ਸੁੰਦਰ ਮਹਾਂ।
ਖਸ਼ਟ ਰੁਤਨ ਮਹਿਂ ਸਭਿ ਸੁਖਦਾਈ।
ਲਗਹਿ ਪਵਨ ਪਸ਼ਚਮ ਪੂਰਵਾਈ[1] ॥ ੧੨ ॥
ਜਹਿਂ ਗ੍ਰੀਖਮ ਮਹਿਂ ਸ੍ਵੇਦ ਨ ਜੋਵੈਂ[1]।
ਹਿਮ ਰੁਤ ਮਹਿਂ ਪਾਲੋ ਨਹਿਂ ਹੋਵੈ।
ਬਰਖਾ ਮਹਿਂ ਬਡ ਹੋਤਿ ਬਹਾਰ।
ਬਿਨ ਕਰਦਮ ਤੇ ਸੁੰਦਰ ਬਾਰਿ ॥ ੧੩ ॥
ਚਹੁੰਦਿਸ਼ ਦ੍ਰਿਸ਼ਟਿ ਨੀਰ ਪਰ ਪਰੈ।
ਮੇਘ ਧਾਰ ਬਿਨ ਮਲ ਤੇ ਭਰੈ।
ਜਗਤ ਮਝਾਰ ਨ ਐਸੋ ਕੋਈ।
ਮੰਦਿਰ ਦਿਖਤਿ ਅਨੰਦ ਨ ਹੋਈ ॥ ੧੪ ॥
ਚਿੱਤ੍ਰਤਿ ਚਾਂਮੀ ਕਰਤੇ ਚਾਰ।

[1]ਕੀਤਾ ਹੋਇਆ (ਅ) ਖਰਾ+ਲੇ = ਚੰਗਾ ਲੈ ਕੇ।
[†]ਪਾ:-ਉਠਾਲੇ। ਦਿਸਾਲੇ।

[1]ਵਿਚਕਾਰਲਾ ਵੱਡਾ ਗੰਬਦ।

[1]ਚਹੁੰ ਨੁਕਰਾਂ ਤੇ। [2]ਛੋਟੇ ਗੁੰਬਦ

[1]ਛੋਟੀਆਂ ਕਲਸੀਆਂ।

[1]ਬਾਰੀਆਂ।

[1]ਵਾਯੂ ਪੱਛਮ ਤੇ ਪੁਰੇ ਦੀ।

[1]ਮੁੜਕਾ ਨਹੀਂ ਦੇਖੀਦਾ।

ਚਾਰੁ ਓਰ ਮਹਿਂ ਚਮਕ ਨਿਹਾਰ।
ਚਾਰ ਪਦਾਰਥ ਕੋ ਦਾਤਾਰ।
ਚਾਰ ਬਰਨ ਕੋ ਜਹਾਂ ਉਚਾਰ[1]† ॥੧੫॥

[1]ਚਾਰ ਅੱਖਰਾਂ ਭਾਵ ਵਾਹਿਗੁਰੂ ਨਾਮ ਦਾ ਜਿਥੇ ਉਚਾਰਨ ਹੁੰਦਾ ਹੈ। †ਪਾ:-ਉਧਾਰ।

ਚਾਰ ਬਰਨ[1] ਜਹਿ ਬੰਦਨ ਧਾਰਿ।

[1]ਚਾਰੇ ਜਾਤਾਂ।

ਚਾਰ ਬਰਨ ਦਿਪਤਹਿਂ ਦੁਤਿਵਾਰ[1]।

[1]ਸੁਹਣੇ ਰੰਗ ਸੁਭਾਇਮਾਨ ਹੋਕੇ ਦਿਪਤ ਹੋ ਰਹੇ ਹਨ।

ਚਾਰ ਚੱਕ੍ਰਮਹਿਂ[1] ਬਿਦਤ ਉਦਾਰਿ।

[1]ਚਾਰੋਂ ਚੱਕਾਂ ਵਿਚ।

ਚਾਰਮੋਖ[1] ਠਾਂਢੀ ਦਰਬਾਰ ॥੧੬॥

[1]ਸਾਲੋਕ, ਸਾਰੂਪ, ਸਾਮੀਪ, ਸਾਯੁਜ ਚਾਰ ਮੁਕਤੀਆਂ (ਦੇਖੋ ਸ੍ਰੀ ਗੁ: ਨਾ: ਪ੍ਰ: ਪੂ: ਅਧ੍ਯਾ ੧ ਅੰਃ ੭੦)।

ਦਰਸ਼ਨੀਯ ਜੋ ਆਸ਼੍ਰਮ ਚਾਰ[1]।

[1]ਦਰਸ਼ਨ ਯੋਗ ਚਾਰ ਆਸ਼੍ਰਮ (ਬ੍ਰਹਮਦਰਜ, ਗ੍ਰਿਹਸਤ, ਬਾਨ ਪ੍ਰਸਥ, ਸੰਨ੍ਯਾਸ)।

ਚਾਰ ਬੇਦ ਜਹਿਂ ਸਾਰ[1] ਉਚਾਰ‡।

[1]ਤੱਤ। ‡ਚਹੁੰ ਵੇਦਾਂ ਦੇ ਸਾਰ ਤੋਂ ਮੁਰਾਦ ਨਾਮ ਦਾ ਹੈ। ਯਥਾ:-ਬੇਦ ਪੁਰਾਣ ਸਿੰਮ੍ਰਿਤਿ ਸੁਧਾਖ੍ਰ ॥ ਕੀਨੇ ਰਾਮ ਨਾਮ ਇਕ ਆਖ੍ਰ ॥ [ਗਉ: ਮ: ੫]

ਚਾਰ ਦਿਸ਼ਾ ਮਹਿਂ ਚਾਰਹੁਂ ਦ੍ਵਾਰ।
ਸ਼੍ਰਵਣਾਦਿਕ ਸਾਧਨ ਜਹਿਂ ਟਾਰ ॥੧੭॥
ਸ਼੍ਰੀ ਅਰਜਨ ਠਾਂਢੇ ਬਿਚ ਹੋਇ।
ਕੀਨ ਅਨੰਦ ਬਿਲੰਦਹਿ ਜੋਇ।
ਸ਼੍ਰੀ ਕਰਤਾਰ ਸਿਫਤ ਕੋ ਕਰੈਂ।
ਸਰ ਕੋ ਬੀਚ ਮਹਾਤਮ ਧਰੈਂ ॥੧੮॥
ਹਰਿਮੰਦਰ ਕੀ ਮਹਿਮਾ ਗਾਵੈਂ।
ਸੁੰਦਰ ਸ਼ਬਦ ਬਿਲੋਕਿ ਬਨਾਵੈਂ।
ਸੁਨਿ ਸੁਨਿ ਸੰਗਤਿ ਸ਼ਰਧਾ ਧਰੈ।
ਸਰ ਮੱਜਹਿ ਅਭਿਬੰਦਨ ਰਰੈ ॥੧੯॥
ਸਰ ਕਰਿਬੇ ਮਹਿਂ ਘਾਲੀ ਘਾਲ[1]।

[1]ਭਾਵ ਜਿਨ੍ਹਾਂ ਨੇ ਘਾਲ ਘਾਲੀ ਸੀ।

ਹਰਿਮੰਦਰ ਕੀ ਸੇਵ ਬਿਸਾਲ।
ਕ੍ਰਿਪਾ ਦ੍ਰਿਸ਼ਟਿ ਤਿਨ ਪਰ ਪੁਨ ਕਰਿ ਕੇ।
ਨਿਕਟ ਅਵਾਹਨ ਕਰੇ ਸਿਮਰਿ ਕੇ ॥੨੦॥
ਬਖਸ਼ਿਸ਼ ਬਖਸ਼ਨਿ ਕਰਨਿ ਨਿਹਾਲ।
ਲਿਯੇ ਬੁਲਾਇ ਸਿੱਖ੍ਯ ਤਤਕਾਲ।
ਭਗਤੂ ਆਦਿਕ ਜੇ ਨਿਸ਼ਕਾਮ।
ਆਠ ਜਾਮ ਸਿਮਰਤਿ ਜੇ ਨਾਮ ॥੨੧॥
'ਬਰੰਬ੍ਰੂਹ'[1] ਸਭਿਹਿਨਿ ਸੋਂ ਕਹ੍ਯੋ।

[1]ਵਰ ਮੰਗੋ।

'ਲਿਹੁ ਗੁਰ ਘਰ ਤੇ ਜੋ ਉਰ ਚਹ੍ਯੋ।
ਸਾਵਧਾਨ ਹੁਇ ਸੇਵ ਕਮਾਈ।
ਤਿਸ ਕੀ ਅਬਿ ਲੀਜਹਿ ਬਡਿਆਈ'
॥੨੨॥
ਸਭਿਹਿਨਿ ਹਾਥ ਜੋਰਿ ਕਰਿ ਭਾਖਾ।
'ਗੁਰ ਜੀ ! ਰਹੀ ਨਹੀਂ ਅਭਿਲਾਖਾ।
ਚਰਨ ਤੁਮਾਰੇ ਉਰ ਮਹਿਂ ਬਾਸੈਂ।
ਸਤ ਚਿਤ ਆਨੰਦ ਚਿੱਤ ਪ੍ਰਕਾਸ਼ੈਂ ॥੨੩॥
ਇਸ ਤੇ ਉੱਤਮ ਅਪਰ ਨ ਕੋਈ।
ਰਾਵਰ ਤੇ ਹਮ ਜਾਚਹਿਂ ਸੋਈ।'
ਅਤਿ ਪ੍ਰਸੰਨ ਸੁਨਿ ਕੈ ਗੁਰ ਭਏ।
ਸਭਿਹਿਨਿ ਕੋ ਊਚੈ ਪਦ ਦਏ ॥੨੪॥
ਜੀਵਨ ਮੁਕਤਿ ਅਵਸਥਾ ਕਈ।
ਸਾਹਿਬ ਬੁੱਢਾ ਸੰਗਤ ਲਈ।
ਹੁਤੋ ਪ੍ਰਥਮ ਭੀ ਸਭਿ ਹੀ ਲਾਇਕ।
ਤਊ ਬਡਾਈ ਅਧਿਕ ਸੁਭਾਇਕ ॥੨੫॥
ਪੁਨ ਭਾਈ ਭਗਤੂ ਕੋ ਦੀਨ।
ਜੀਵਨ ਮੁਕਤਿ ਅਵਸਥਾ ਲੀਨ।
ਰਹੈ ਬਿਰਾੜ ਦੇਸ਼ ਕੋ‡ ਜੰਗਲ।
ਤਿਨ ਕੁਲਿ ਕੋ ਦੈਬੇ ਹਿਤ ਮੰਗਲ ॥੨੬॥
ਸੰਗਤਿ ਦਈ ਹੁਤੀ ਜੁ ਅਸ਼ੇਸ਼।
ਨਿਤ ਪ੍ਰਤਿ ਮਾਨਹਿ ਸੋ ਸਭਿ ਦੇਸ਼।
ਪੁੱਤ੍ਰ ਪੌਤ੍ਰ ਕੀ ਮਨਤਾ ਤੈਸੇ।
ਕਰਤਿ ਰਹੇ ਸ਼੍ਰੀ ਗੁਰ ਕਹਿਂ ਜੈਸੇ ॥੨੭॥
ਪੁਨ ਭਾਈ ਬਹਿਲੋ ਸੰਗ ਕਹ੍ਯੋ।
'ਪੂਰਹੁ ਕਾਮਨਾ ਜਿਮਿ ਚਿਤਿ ਚਹ੍ਯੋ।'
ਭਯੋ ਗ੍ਯਾਨ ਤਤਛਿਨ ਉਰ ਮਾਂਹੀ।
ਬ੍ਰਹਮ ਬਿਨਾਂ ਕੁਛ ਲਖਿਯਤਿ ਨਾਂਹੀ
॥੨੮॥
[1] 'ਅਪਨੀ ਕਮਰੀ[2] ਦੇਹੁ ਬਿਛਾਇ।
ਬੰਧ ਪੋਟ ਕੋ ਲਿਹੁ ਅਪਨਾਇ।
ਭੂਤ, ਪਿਸ਼ਾਚ, ਪ੍ਰੇਤ, ਬੈਤਾਲ[1]।

‡ਪਾ:-ਜੋ।

[1]ਗੁਰੂ ਜੀ ਨੇ ਵਚਨ ਕੀਤਾ। [2]ਕੰਬਲੀ।

[1]ਚਾਰੇ ਭੂਤਾਂ ਦੀਆਂ ਕਿਸਮਾਂ ਹਨ।

ਗੁਪਤ ਰਹਿਤ ਜਿਨ ਸ਼ਕਤਿ ਬਿਸਾਲ ॥੨੯॥
ਸਭਿ ਤੇਰੇ ਹੋਵਹਿਂ ਅਨੁਸਾਰੀ।
ਚਿਤ ਜਿਮਿ ਚਹਹੁ ਕਰਾਵਹੁ ਕਾਰੀ[1]। [1]ਕੰਮ ਕਰਾਵੋ।
ਸ਼੍ਰੀ ਗੁਰ ਅਮਰ ਕ੍ਰਿਪਾ ਰਸ ਢਰੇ।
ਪ੍ਰਥਮ ਬਖਸ਼ ਇਹੁ ਲਾਲੋ ਕਰੇ[1] ॥੩੦॥ [1]ਲਾਲੋ ਨੂੰ ਕੀਤੀ ਸੀ।
ਦੇਸ਼ ਬਿਦੇਸ਼ਨ ਮੈਂ ਜੋ ਅਹੈ।
ਸਾਗਰ ਕੇ ਟਾਪੂ ਮਹਿਂ ਰਹੈਂ।
ਗਿਰ ਸੁਮੇਰੁ ਲਗ ਪਰਬਤ ਬਾਸੀ।
ਚਹੈਂ ਸੁ ਕਰੈਂ ਸ਼ਕਤਿ ਬਲਰਾਸੀ ॥੩੧॥
ਪੋਟ ਬਿਖੈ ਬੰਧਹੁ ਇਸ ਬਾਰੀ।
ਪੁੱਤ੍ਰ ਪੌਤ੍ਰ ਲਗ ਰਹਿਂ ਅਨੁਸਾਰੀ।
ਅਪਨ ਸਰੂਪ ਦਸਮ ਜਬ ਧਰੌਂ।
ਤਬਿ ਇਨ ਕੌ ਮੁਕਤਾਵਨਿ ਕਰੌਂ' ॥੩੨॥
ਮਾਨ ਬਚਨ ਸਤਿਗੁਰ ਕੋ ਐਸੇ।
ਕਮਰੀ ਕਰੀ ਬਿਛਾਵਨਿ ਤੈਸੇ।
ਬੰਧਨ ਲਗਯੋ ਪੋਟ ਕੋ ਜਬਿ ਹੀ।
ਉੱਤਰ ਦਿਸ਼ ਕੇ ਜੋ‡ ਗਨ ਸਭਿ ਹੀ ॥੩੩॥ ‡ਪਾ:-ਜੇ।
ਨਿਜ ਦਿਸ਼ ਤੇ ਛੁਟਾਇ ਕਰਿ ਪਾਲੋ।
ਗੁਰ ਕੇ ਚਰਨ ਪਰੇ ਤਤਕਾਲੋ।
'ਬਖਸ਼ਹੁ ਮਹਾਂਰਾਜ ! ਹਮ ਦਾਸ।
ਇਸ ਦਿਸ਼ ਕੇ ਨਿਤੁ ਰਾਵਰਿ ਪਾਸ ॥੩੪॥
ਤੀਨੋਂ ਦਿਸ਼ ਕੇ ਸਭਿ ਦੇ ਦੀਜੈ।
ਹਮ ਕੋ ਅਪਨੀ ਸ਼ਰਨਿ ਰਖੀਜੈ।'
ਪੁਨ ਚੌਥੋ ਦਿਸ਼ ਪਕਰਨ ਚਹਯੋ।
ਤਬਿ ਸਤਿਗੁਰੁ ਬਹਿਲੋ ਸੰਗ ਗਹਯੋ ॥੩੫॥
'ਲਿਹੁ ਤੀਨਹੁ ਦਿਸ਼ੁ ਹੀ ਕੀ ਪੋਟ।
ਸੇਵ ਕਰਹਿਂ ਤੇਰੀ ਸਭਿ ਕੋਟਿ[1]।' [1]ਕ੍ਰੋੜਾਂ।

ਮਾਨ ਬਾਕ ਤੀਨਹੁੰ ਦਿਸ਼ ਕੇਰੇ।
ਕਰਿ ਲੀਨੇ ਅਨੁਸਾਰਿ ਘਨੇਰੇ ॥੩੬॥
ਬਹੁਰ ਗੁਰੂ ਪਿਖਿ ਸੇਵ ਬਡੇਰੀ।
ਕਰੀ ਪਜਾਵਨ ਈਂਟਨ ਕੇਰੀ।
ਬਿਸ਼ਟਾ ਕੋ ਢੋਵਤਿ ਧਰਿ ਧੀਰ।
ਚਾਮ ਉਚਰਗਾ[1] ਕਿਤਿਕ ਸਰੀਰ ॥੩੭॥

[1]ਚੰਮ ਉੱਚੜ ਗਿਆ।

ਨਿਸ ਬਾਸੁਰ ਖੋਦੀ ਸਰਕਾਰਾ।
ਘਨੋ ਭਾਰ ਸਿਰ ਵਹਿਰ ਨਿਕਾਰਾ[1]।

[1]ਸਿਰ ਤੇ ਚੁੱਕ ਕੇ ਕਢਦਾ ਰਿਹਾ ਹੈ।

ਬਰ ਦੀਨਸ 'ਜਿਮਿ ਗੁਰੂ ਕਰਾਹੁ[1]।
ਕਰਤਿ ਸਿੱਖ ਪੂਰੇ ਚਿਤ ਚਾਹੁ ॥੩੮॥

[1]ਜਿਵੇਂ ਗੁਰੂ ਘਰ ਵਿਚ ਕੜਾਹ ਪ੍ਰਸ਼ਾਦ ਹੈ।

ਤਿਮ ਸੰਗਤਿ ਮਹਿਂ ਟਿਕਰੀ[1] ਤੇਰੀ।

[1]ਰੋਟ, ਮੰਨੀ।

ਕਰਤਿ ਰਹੈਂਗੇ ਨਿਜ ਹਿਤ ਹੇਰੀ[1]।

[1]ਆਪਣਾ ਭਲਾ ਦੇਖਕੇ।

ਭਾਈ ਉਗਰੂ ਅਰੁ ਕੱਲਜਾਨਾ।
ਇਨ ਕੌ ਪਦਵੀ ਦਈ ਮਹਾਂਨਾ ॥੩੯॥
ਜਥਾ ਜਥਾ ਸ਼ਰਧਾ ਉਰ ਸੇਵਾ।
ਤਥਾ ਤਥਾ ਪਦ ਗਜਾਨ ਅਭੇਵਾ[1]।

[1]ਅਭੇਵ (ਵਾਹਿਗੁਰੂ) ਦੇ ਗਜਾਨ ਦੀ ਪਦਵੀ (ਬਖਸ਼ੀ)।

ਦਸਮੇ ਪਾਤਿਸ਼ਾਹੁ ਭੇ ਜਬੈ।
ਭਯੋ ਦਿਵਾਨ ਨੰਦ ਚੰਦ ਤਬੈ ॥੪੦॥
ਗੁਰ ਢਿਗ[1] ਇਸ ਕੋ ਹੁਤੋ ਪਿਤਾਮਾ।

[1]ਭਾਵ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ।

ਉਮਰਾ ਸ਼ਾਹੁ ਜਿਸੀ ਕੋ ਨਾਮਾ।
ਗ੍ਰਾਮ ਡਰੋਲੀ ਕੋ ਇਹੁ ਬਾਸੀ।
ਕਿਯ ਮਸੰਦ ਦੇ ਸੰਗਤਿ ਰਾਸੀ ॥੪੧॥
ਭਾਈ ਜੇਠਾ, ਸਿਖ ਪਿਰਾਣਾ।
ਪੈੜਾ, ਅਪਰ ਲੰਗਾਹ ਮਹਾਣਾ।
ਇੱਤਜਾਦਿਕ ਸਿਖ ਕੋ ਕੋ ਗਨੀਅਹਿ।
ਘਾਲੀ ਘਾਲ ਕਿਤਿਕ ਕੋ ਭਨੀਅਹਿ ॥੪੨॥
ਅਜ਼ਮਤ ਯੁਤਿ ਸਗਰੇ ਹੁਇ ਗਏ।
ਬ੍ਰਹਮ ਗਜਾਨ ਉਰ ਮਹਿਂ ਨਿਪਜਏ।
ਸਿੱਧਾਂ ਸਕਲ ਅਗਾਰੀ ਖਰੀ।
ਜਿਮਿ ਚਾਹਹਿਂ ਲੇ ਤੂਰਨ ਕਰੀ ॥੪੩॥

ਚਢਨ ਅਕਾਸ਼ ਉਠਾਵਨ ਸੈਲ।
ਕੋਸ ਹਜ਼ਾਰਨ ਕੋ ਬਡ ਗੈਲ।
ਨਿਮਖ ਬਿਖੈ ਪਹੁੰਚੈ ਜਬਿ ਚਾਹੈਂ।
ਛਿਤਿ ਕੰਪਾਵਤਿ, ਸਿੰਧੁ ਉਮਾਹੈਂ[1] ॥੪੪॥
ਦਿੱਲੀ ਆਦਿਕ ਅਪਰ ਲਹੌਰ।
ਪਕਰਿ ਉਠਾਇ ਭਿਰਾਵਹਿਂ[1] ਦੌਰ[2]।
ਬਡੋ ਸਰੀਰ ਬਧਾਵਹਿਂ ਐਸੇ।
ਬੀਚ ਅਕਾਸ਼ੁ ਨਾ ਮੇਵਹਿਂ ਜੈਸੇ ॥੪੫॥
ਅਣੂ ਬਣ ਜਾਣ ਨ ਦੇਹਿਂ ਦਿਖਾਈ[1]।
ਉਡਨਿ ਸ਼ਕਤਿ ਪਹੁੰਚਹਿਂ ਸਭਿ ਥਾਈਂ।
ਪਲਟਿ ਸ਼ਰੀਰ ਚਹੈਂ ਚਿਤ ਜੈਸੇ।
ਤਤਛਿਨ ਅਪਰ ਲੇਤਿ ਧਰਿ ਤੈਸੇ ॥੪੬॥
ਜਿਤੀ ਸਮਰਥਾ ਹੈ ਜਗ ਮਾਂਹੀ।
ਅਸ ਕੋ ਨਹੀਂ ਜੁ ਤਿਨ ਢਿਗ ਨਾਂਹੀ।
ਤਉ ਗੁਰੂ ਕੋ ਘਰ ਬਹੁ ਨੀਵਾ।
ਅਜਰੁ ਜਰਨ ਸਭਿਹਿਨਿ[1] ਮਤਿ ਥੀਵਾ ॥੪੭॥
ਜੇ ਕਰਿ ਗੁਰ ਹਿਤ ਕਿਨਹੁ ਦਿਖਾਈ।
ਕੈ ਨਿਜ ਹਿਤ ਕਰ ਸ਼ਕਤਿ ਲਗਾਈ।
ਸੋ ਸਤਿਗੁਰ ਕੇ ਉਰ ਨਹਿਂ ਭਾਈ।
ਛੀਨ ਲੀਨਿ, ਦੀਨਸਿ ਸਮੁਝਾਈ ॥੪੮॥
ਜਿਨਹੁਂ ਸੁਧਾਸਰ ਸੇਵਾ ਕੀਨਸਿ।
ਇਮ ਸਭਿ ਕੋ ਗੁਰ ਬਖਸ਼ਿਸ਼ ਦੀਨਸਿ।
ਸਿੱਖ ਅਨੇਕ ਨਿਹਾਲ ਕਰੇ ਹੈਂ।
ਜਥਾ ਰਾਮ ਕਪਿ[1] ਸ਼ਕਤਿ ਧਰੇ ਹੈਂ[†] ॥੪੯॥

[1]ਉਛਾਲ ਦੇਣ।
[1]ਲੜਾ ਦੇਣ। [2]ਦੁੜਾ ਦੇਣ (ਅ) ਦੌੜਕੇ।
[1]ਅਣੂ (ਵਾਂਗ ਸੂਖਮ) ਬਣ ਜਾਂਦੇ ਹਨ ਦਿੱਸਦੇ (ਤਕ) ਨਹੀਂ।
[1]ਪਾ:-ਸਭ ਕੋ। ਮੈਂ ਸਭ।
[1]ਬਾਂਦਰ, ਸ਼ਾਇਦ ਦੱਖਣੀ ਹਿੰਦ ਦੇ ਕੁਰੂਪ ਅਸਲੀ ਬਾਸ਼ਿੰਦਿਆਂ ਦੇ ਲੋਕਾਂ ਤੋਂ ਮੁਰਾਦ ਹੈ।
[†]ਕੇਵਲ ਇਕ ਅੰਗ ਦ੍ਰਿਸ਼ਟਾਂਤ ਦਾ ਲੈਣਾ ਹੈ। ਕਵਿ ਜੀ ਉਥੋਂ ਦੇ ਹੀ ਦ੍ਰਿਸ਼ਟਾਂਤ ਵਰਤਦੇ ਹਨ ਜਿਸ ਸਾਹਿੱਤਜ ਦੇ ਕਿ ਪੰਡਿਤ ਹਨ।

ਦੋਹਰਾ:
ਇਮਿ ਸ਼੍ਰੀ ਅੰਮ੍ਰਿਤਸਰ ਕਥਾ,

ਭਾਖੀ ਸਕਲ ਬਨਾਇ।
ਭਏ ਕ੍ਰਿਤਾਰਥ ਸਿੱਖਜ ਜਿਮੁ,
ਸੋ ਸਭਿ ਦਏ ਸੁਨਾਇ ॥੫੦॥

ਚੌਪਈ:

ਭਾਈ ਸਾਲ੍ਹੋ ਆਦਿ ਮਸੰਦ।
ਗੁਰ ਘਰ ਕੀ ਕਰਿ† ਕਾਰ ਬਿਲੰਦ।
ਲੈਬੋ ਦੈਬੋ ਆਵਨ ਜਾਨਾ।
ਦਰਬ ਸੰਭਾਰ ਖਰਚ ਕਰਿ ਨਾਨਾ ॥੫੧॥
ਉਮਰਾ ਸ਼ਾਹੁ ਅਪਰ ਕੱਲਜਾਣਾ।
ਜੇਠਾ ਗੁਰਮੁਖ, ਸਿੱਖ ਪਿਰਾਣਾ।
ਕੇਤਿਕ ਰਹੈਂ ਸੰਗ ਗੁਰੁ ਸਦਾ।
ਕੋ ਥਲ ਅਪਰ[1]† ਸੁ ਦਰਸਹਿਂ ਕਦਾ ॥੫੨॥
ਜਹਾਂ ਕਹਾਂ ਸਿੱਖੀ ਬਿਸਤਾਰੈਂ।
ਸੱਤਜ ਨਾਮ ਜਪ ਭ੍ਰਮ ਨਿਰਵਾਰੈਂ।
ਬੈਠਹਿਂ ਸ਼੍ਰੀ ਅਰਜਨ ਹਰਿਮੰਦਰੁ।
ਕਥਹਿਂ ਸੁਧਾਸਰ ਮਹਿਮਾ ਸੁੰਦਰ ॥੫੩॥
ਸੋਰਠਿ ਰਾਗ ਮਝਾਰ ਬਨਾਵੈਂ।
ਮਹਾਂ ਮਹਾਤਮ ਕੋ ਬਿਦਤਾਵੈਂ।
ਸੂਹੀ ਰਾਗ ਛੰਦ ਕੇ ਮਾਂਹੀ।
ਤੀਰਥ ਮਹਿਮਾ ਕੋ ਸ਼ੁਭ ਪ੍ਰਾਹੀਂ ॥੫੪॥
ਹਰਿਮੰਦਰ ਕੋ ਕਹੈਂ ਮਹਾਤਮ।
-ਦਰਸ਼ਨ ਪਰਸਨ ਨਿਰਮਲ ਆਤਮ।
ਅੰਮ੍ਰਿਤ ਸਰਿ ਜਿਨ ਮੱਜਨ ਕੀਨਾ।
ਕੋਟਿ ਜਨਮ ਕੇ ਅਘ ਕਰਿ ਛੀਨਾ- ॥੫੫॥
ਸ਼੍ਰੀ ਹਰਿ ਮੰਦਰ ਬੰਦਨ ਕਰਿ ਕੈ।
ਬੈਠਹਿਂ ਸਾਦਰ ਸ਼ਰਧਾ ਧਰਿ ਕੈ।
ਸਤਿਗੁਰ ਸਬਦ ਸ਼੍ਰਵਨ ਕੋ ਕਰੈਂ[1]।
ਸਰਬ ਓਰਿ ਤੇ ਮਨ ਕੋ ਥਿਰੈਂ ॥੫੬॥
ਅਥਵਾ ਕਰਹਿ ਸੁਨਾਵਨਿ ਕੋਈ।
ਫਲ ਅਤੋਟ ਕੋ ਪਾਵੈ† ਸੋਈ।

†ਪਾ:-ਨਿਤੁ। ਕਿਤ। ਕ੍ਰਿਤਿ।

[1]ਹੋਰ ਥਾਂਵੇਂ (ਰਹਿੰਦੇ ਹਨ)। †ਪਾ:-ਆਇ।

[1]ਭਾਵ ਗੁਰਬਾਣੀ ਦਾ ਕੀਰਤਨ ਸੁਣਦੇ ਹਨ।

†ਪਾ:-ਪੈਹੈ।

ਜੇ ਨਰ ਬਸਹਿਂ ਦੂਰਿ ਕਿਸ ਥਾਨੇ।
ਆਵਹਿਂ ਦੀਪਮਾਲ ਹਿਤ ਠਾਨੇ ॥੫੭॥
ਬਹੁਰ ਮੇਖ ਕੀ ਜਬਿ ਸੰਕ੍ਰਾਂਤਿ[1]। [1]ਬਿਸਾਖੀ।
ਤਬਿ ਇਤ ਆਇ ਸ਼ਨਾਨਹਿਂ ਗਾਤਿ।
ਜਥਾ ਬਰਖ ਦਿਨ ਮੱਜਤਿ ਰਹੈਂ।
ਦੁਇਨਿ ਪਰਬ ਫਲ ਤੈਸੋ ਲਹੈਂ ॥੫੮॥
'ਦੋਨਹੁ ਪਰਬ ਬਿਖੈ ਇਸ ਥਾਨੇ।
ਅਠਿਸਠਿ ਤੀਰਥ ਆਇ ਸ਼ਨਾਨੇ।
ਕਲਿ ਕੇ ਨਰ ਕਲਮਲ ਸਮੁਦਾਇ।
ਮਤਿ ਮਲੀਨਿ ਨਹਿਂ ਪੁੰਨ ਉਪਾਇ ॥੫੯॥
ਸੋ ਸਭਿ ਤੀਰਥ ਦੇਸ਼ ਮਝਾਰੇ।
ਕਰਿ ਸ਼ਨਾਨ ਕੋ ਤਾਂਹਿ ਉਤਾਰੇ।
ਤਿਨ ਪਾਪਨਿ ਕੇ ਭਾਰ ਦਬਾਏ।
ਸਹਿ ਨਹਿਂ ਸਕਹਿਂ ਅਧਿਕ ਅਕੁਲਾਏ ॥੬੦॥
ਗੰਗਾ ਆਦਿਕ ਤੀਰਥ ਜੇਈ।
ਅੰਮ੍ਰਿਤਸਰ ਮਹਿਂ ਆਵਹਿਂ ਤੇਈ।
ਨਾਮੁ ਮਹਾਤਮ ਜਹਿਂ ਅਧਿਕਾਈ।
ਕਰਿ ਸ਼ਨਾਨ ਤਜਿ ਅਘ ਅਮੁਦਾਈ ॥੬੧॥
ਦੀਪਮਾਲ ਬੈਸਾਖੀ ਦੋਇ।
ਛਟੇ ਮਾਸ ਤੀਰਥ ਸਭਿ ਕੋਇ।
ਰਹੈਂ ਸੁਧਾਸਰ ਮੈਂ ਤਬਿ ਆਇ।
ਜੋ ਨਰ ਤਿਸ ਛਿਨ ਇਹਾਂ ਨਹਾਇ ॥੬੨॥
ਸਭਿ ਤੀਰਥ ਕੋ ਮੱਜਨ ਹੋਇ।
ਯਾਂ ਤੇ ਅਧਿਕ ਮਹਾਂਤਮ ਜੋਇ।
ਕਰਹਿ ਸ਼ਨਾਨ ਸਕਲ ਫਲ ਪਾਵੈ।
ਸੁਤ ਬਿਤ ਲਾਭ, ਕਲੂਖ ਨਸਾਵੈ[†]' [†]ਪਾ:-ਕਲੂਖ ਤਜਾਵੈ।
॥੬੩॥
ਇੱਤਜਾਦਿਕ ਮਹਿਮਾ ਕਹਿ ਭਾਰੀ।

ਹਰਿਮੰਦਰ ਕੇ ਬੈਠਿ ਮਝਾਰੀ।
ਇਕ ਦਿਨ ਬੈਠੇ ਸਭਾ ਲਗਾਇ।
ਕੇਤਿਕ ਸਿੱਖਜ ਰਹੇ ਗਰਬਾਇ ॥੬੪॥
-ਹਮਹੁ ਸੇਵ ਬਹੁ ਸਰ ਕੀ ਕੀਨਿ।
ਨਿਸ ਦਿਨ ਬੀਤਤਿ ਕੋ ਨਹਿਂ ਚੀਨ-।
ਤਿਨ ਕੇ ਮਨ ਕੀ ਸਤਿਗੁਰ ਜਾਨੀ।
ਸ਼੍ਰੀ ਮੁਖ ਤੇ ਬ੍ਰਿਧ ਸੋਂ ਕਹਿ ਬਾਨੀ ॥੬੫॥
'ਸ਼੍ਰੀ ਨਾਨਕ ਸਿਖ ਪਰਖੇ ਜਬੈ।
ਕੋ ਸਾਬਤ ਸਿਖ ਨਿਬਹ੍ਯੋ ਤਬੈ?
ਸ਼੍ਰੀ ਅੰਗਦ ਕੋ ਗੁਰਤਾ ਦਈ।
ਤਬ ਸਿੱਖੀ ਪਰਖਨ ਕਿਮ ਕਈ?
॥੬੬॥
ਸੋ ਪ੍ਰਸੰਗ ਸਭਿ ਦੇਹੁ ਸੁਨਾਈ।
ਤਵ ਸਮੇਤ ਜਿਮ ਸਿਖ ਸਮੁਦਾਈ[1]।'
ਇਮਿ ਸੁਨਿ ਕੈ ਬਾਨੀ ਗੁਰ ਕੇਰੀ।
ਭਾਈ ਬ੍ਰਿੱਧ ਕਹ੍ਯੋ ਤਿਸ ਬੇਰੀ ॥੬੭॥
ਤੁਮ ਅੰਤਰਜਾਮੀ ਸਭਿ ਜਾਨੋ।
ਅਪਰ ਸੁਨਾਵਨ ਕੀ ਇਛ ਠਾਨੋ।
ਆਸ਼ੈ ਜਾਨਿ ਆਪ ਕੋ ਕਹੌਂ[1]।
ਸੁਨਹੁ ਸਕਲ ਮੈਂ ਜਿਸ ਬਿਧਿ ਲਹੌਂ'
॥੬੮॥

[1]ਭਾਵ ਸਾਰੇ ਸਿੱਖ (ਪਰਖੇ) ਸਨ।

[1]ਆਪ ਦਾ (ਇਹ) ਆਸ਼ਾ ਸਮਝਕੇ ਮੈਂ ਕਹਿੰਦਾ ਹਾਂ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸ੍ਰੀ ਅੰਮ੍ਰਿਤਸਰ ਮਹਾਤਮ' ਪ੍ਰਸੰਗ ਬਰਨਨੰ ਨਾਮ ਖਸ਼ਟ ਪੰਚਾਸਮੋਂ ਅੰਸੂ ॥੫੬॥

## ੫੭. [ਬ੍ਰਿੱਧ ਜੀ ਨੇ ਆਦਿ ਗੁਰੂ ਜੀ ਦੇ ਸਿੱਖ ਪਰਖਣ ਦਾ ਪ੍ਰਸੰਗ ਸੁਣਾਯਾ]

੫੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>

ਦੋਹਰਾ:

[1]ਸ੍ਰੀ ਨਾਨਕ ਕੀ ਬਾਰਤਾ,
ਅਦਭੁਤ ਸੁਨੋ ਮਹਾਨ।
ਪਰਖਨ ਕਰਿ ਸਭਿ ਰੀਤਿ ਸੋਂ,
ਅੰਗਦਿ ਪਰਮ ਸੁਜਾਨ ॥੧॥

[1]ਬਾਬਾ ਬੁੱਢਾ ਜੀ ਪ੍ਰਸੰਗ ਸੁਣਾਉਂਦੇ ਹਨ।

ਚੌਪਈ:

ਇਕ ਦਿਨ ਹਮ ਤੀਨਹੁ ਸੰਗ ਗਏ।
ਨਦੀ ਪ੍ਰਵੇਸ਼ ਗੁਰੂ ਜੀ ਭਏ।
ਇਕ ਸ੍ਰੀ ਅੰਗਦ ਦੁਤਿਯ ਭਗੀਰਥ।
ਮੈਂ ਜੁਤਿ[1] ਸੇਵਤਿ ਭੇ ਗੁਰ ਤੀਰਥਿ ॥੨॥

[1]ਸਮੇਤ।

ਓਰਨਿ ਕੀ[1] ਬਰਖਾਤਬਿ ਭਈ।
ਸੀਤਲਤਾ ਹਮ ਕੋ ਚਢਿ ਗਈ।
ਤਬਿ ਦੋਨਹੁ[1] ਗ੍ਰਹਿ ਕੋ ਚਲਿ ਆਏ।
ਸੀਤ ਬਿਦਾਰਯੋ ਅਗਨਿ ਤਪਾਏ ॥੩॥

[1]ਗੜਿਆਂ ਦੀ।

[1]ਅਸੀਂ ਦੋਵੇਂ (ਮੈਂ ਤੇ ਭਗੀਰਥ)।

ਸ੍ਰੀ ਅੰਗਦ ਕੋ ਮੁਰਛਾ ਭਈ।
ਬੈਠਯੋ ਰਹਯੋ, ਨ ਤਨ ਸੁਧਿ ਲਈ।
ਨਿਕਸੇ ਸ੍ਰੀ ਨਾਨਕ ਤਿਸ ਜਾਨਿ[1]।
ਸਭਿ ਗਤਿ ਹੇਰਿ ਪ੍ਰਸੰਨ ਮਹਾਨ ॥੪॥

[1](ਮੁਰਛਾ ਹੋਏ) ਜਾਣਕੇ।

ਪੁਨ ਧਾਨਕ ਕੋ ਧਾਰਯੋ ਬੇਸ[†]।

[†]ਸ੍ਰੀ ਗੁਰੁ ਪਹਿਲੀ ਪਾਤਸ਼ਾਹੀ ਦਾ ਇਕ ਸ਼ਬਦ ਸਿਰੀ ਰਾਗ ਵਿਚ ਹੈ, 'ਏਕੁ ਸੁਆਨੁ ਦੋਇ ਸੁਆਨੀ ਨਾਲਿ' ਇਸ ਦਾ ਭਾਵ ਅੰਤ੍ਰੀਵ ਲੋਭ ਰੂਪੀ ਕੁੱਤਾ ਤੇ ਆਸਾ ਤ੍ਰਿਸ਼ਨਾਂ ਜਾਂ ਭੁੱਖ ਤ੍ਰਿਖਾ ਦੋ ਕੁੱਤੀਆਂ ਹਨ, ਇਸੇ ਸ਼ਬਦ ਦੇ ਬਾਹਰਲੇ ਭਾਵ ਤੋਂ ਇਸ ਸਾਖੀ ਦਾ ਭਾਵ ਲੈਂਦੇ ਜਾਪਦੇ ਹਨ।

ਜਿਸ ਤੇ ਭਾਗੇ ਸਿੱਖਯ ਅਸ਼ੇਸ਼।
ਜੀਰਨ ਵਸਤ੍ਰਨਿ ਵਾਣ ਪੁਰਾਨਾ।
ਸਿਰ ਪਰ ਬਾਂਧਯੋ ਜਟਾ ਸਮਾਨਾ ॥੫॥
ਛੀਟ ਛਾਛ ਕੀ[1] ਤਨ ਛਿਟਕਾਈ।
ਮਖਿਕਾ ਅਨਿਕ ਭ੍ਰਮਤਿ ਚਹੁੰਘਾਈ[1]।
ਮੁੰਞ ਮੇਖਲਾ ਕਰਿ ਕਟ ਮੋਟੀ[1]।
ਗਹੀ ਹਾਥ ਮਹਿਂ ਟੇਢੀ ਸੋਟੀ ॥੬॥

[1]ਲੱਸੀ ਦੀਆਂ ਛਿੱਟਾਂ।

[1]ਮੱਖੀਆਂ ਭਿਣ ਭਣੌਂਦੀਆਂ ਚਾਰੋਂ ਪਾਸੀਂ।

[1]ਮੁੰਞ ਦੀ ਮੋਟੀ ਤੜਾਗੀ (ਕਮਰ ਕਸਾ) ਲੱਕ ਨਾਲ ਬੰਨ੍ਹ ਕੇ।

ਲੇ ਕਰਿ ਤੀਛਨ ਨਾਂਗਾ[1] ਛੁਰਾ।

[1]ਤਿੱਖਾ ਤੇ ਨੰਗਾ।

ਸਾਥ ਮੇਖਲਾ ਬਾਂਧਨ ਕਰਾ[1]। — [1]ਕਮਰਕਸੇ ਨਾਲ (ਛੁਰਾ) ਬੱਧਾ।
ਪਹਿਰੀ ਹਾਡਨਿ[1] ਮਾਲ ਬਿਸਾਲਾ। — [1]ਹੱਡੀਆਂ ਦੀ।
ਜਥਾ ਰੁੱਦ੍ਰ ਕੀ ਮੁੰਡਨਿ ਮਾਲਾ[1] ॥੭॥ — [1]ਜਿਵੇਂ ਸ਼ਿਵਜੀ ਦੀ ਸਿਰਾਂ ਦੀ ਮਾਲਾ ਹੁੰਦੀ ਹੈ।
ਕੂਕਰ ਸ਼ਰਮਾ[1] ਲੇ ਕਰਿ ਸਾਥ। — [1]ਕੁੱਤੇ ਕੁੱਤੀਆਂ।
ਸ਼ਿਵ[1] ਕੋ ਰੂਪ ਧਰਯੋ ਗੁਰ ਨਾਥ। — [1]ਭਿਆਨਕ। ਸ਼ਿਵ ਤ੍ਰੈਹਾਂ ਹਿੰਦੂ ਦੇਵਤਿਆਂ ਵਿਚੋਂ ਸਹਿਮ ਕਰਤਾ ਤੇ ਭਯਾਨਕ ਹੈ, ਇਸ ਵਾਸਤੇ ਸ਼ਿਵ ਤੋਂ ਮੁਰਾਦ ਭਯਾਨਕ ਦੀ ਬੀ ਲਈ ਦੀ ਹੈ।
ਹੇਰਿ ਹੇਰਿ ਸਗਰੇ ਨਰ ਡਰੇ।
-ਕਯਾ ਇਹੁ ਕਿਯੋ?- ਸ਼ੰਕ ਉਰ ਧਰੇ ॥੮॥
ਸ਼੍ਰੀ ਅੰਗਦਿ ਬਿਨ ਸਭਿ ਭਰਮਾਏ।
ਰਹੇ ਸਮੀਪ ਨ, ਦੂਰ ਪਲਾਏ।
ਪੁਨਿ ਇਕ ਕੌਤਕ ਗੁਰੂ[†] ਦਿਖਾਯੋ। — [†]ਪਾ:-ਪ੍ਰਭੂ।
'ਖਾਵੋ ਸ਼ਵ ਕੋ[1]' ਹੁਕਮ ਅਲਾਯੋ ॥੯॥ — [1]ਮੁਰਦੇ ਨੂੰ।
ਇਹੁ ਗਾਥ ਜਿਮ ਭਈ ਸੁਨਾਵੌਂ।
ਅਚਰਜ ਕੌਤਕ ਕਰਯੋ ਬਤਾਵੌਂ।
ਬਹੁ ਸਿੱਖਨ ਕੋ ਲੇ ਨਿਜ ਸਾਥਿ।
ਨਦੀ ਕਿਨਾਰ[†] ਚਲੇ ਗੁਰਨਾਥ ॥੧੦॥ — [†]ਪਾ:-ਕਛਾਰ।
ਕੇਤਿਕ ਦੂਰ ਗਏ ਅਗਵਾਏ।
ਪੈਸੇ ਭੂ ਪਰ ਪਰੇ ਦਿਖਾਏ।
ਕਹਯੋ 'ਚਾਹੁ ਚਿਤ ਜਿਸ ਲੈ ਜਾਹੋ।'
ਸੁਨਿ ਕੇਚਿਤ ਬਚ, ਗਹਿ ਕਰ ਮਾਹੋ[1] ॥੧੧॥ — [1]ਕਈਆਂ ਨੇ (ਪੈਸੇ) ਹੱਥ ਵਿਚ ਫੜਕੇ।
ਭਾਰਿ ਉਠਾਯੋ ਜੇਤਿਕ ਜਾਇ।
ਲੇ ਕਰਿ ਮੁਰੇ ਗ੍ਰਾਮ ਕੋ ਆਇ।
ਪੁਨ ਆਗੇ ਕੁਛ ਗਮਨੇ ਜਬੈ।
ਪਰੇ ਰਜਤਪਣ ਦੇਖਤਿ ਸਬੈ ॥੧੨॥
ਹੁਕਮ ਕਰਯੋ 'ਚਾਹੋ ਲੇ ਜਾਇ।'
ਸੁਨਿ ਕਰਿ ਭਾਰ ਪ੍ਰਮਾਣ[1] ਉਠਾਇ। — [1]ਜਿੰਨ੍ਹਾਂ ਭਾਰ ਕੋਈ ਚੁੱਕ ਸਕਦਾ ਸੀ। (ਅ) ਭਾਰ = ਢਾਈ ਮਣ।
ਬਡ ਪ੍ਰੇਮੀ ਨੇ ਧਨ ਨਹਿਂ ਗਹਯੋ।
ਪੁਨ ਆਗੇ ਸਤਿਗੁਰੁ ਮਗ ਲਹਯੋ ॥੧੩॥
ਕਿਤਿਕ ਦੂਰਿ ਦੀਨਾਰ[1] ਪਰੀ ਹੈਂ। — [1]ਮੋਹਰਾਂ।

ਦੇਖਤਿ ਆਗਜਾ ਪ੍ਰਭੂ ਕਰੀ ਹੈ।
'ਲੇ ਜਾਵਹੁ ਅਭਿਲਾਖਹੁ ਜੇਹਿ।
ਤੁਮਰੇ ਹਿਤ ਮੈਂ ਕੀਨਸ ਏਹਿ' ॥੧੪॥
ਧਰਿ ਉਰ ਲੋਭ ਸੁ ਲਈ ਉਠਾਇ।
ਲੇ ਗਮਨੇ ਗ੍ਰਿਹ ਕੋ ਸਮੁਦਾਇ।
ਅਤਿ ਪ੍ਰੇਮੀ ਗੁਰ ਕੇ ਤਬਿ ਰਹੇ।
ਇਕ ਮੈਂ, ਦੁਤੀ ਸਧਾਰਣ ਅਹੇ ॥੧੫॥
ਤ੍ਰਿਤੀ ਭਗੀਰਥ ਅਰੁ ਸ਼੍ਰੀ ਅੰਗਦ।
ਚਲੇ ਸੰਗ ਤਜਿ ਕੈ ਸਭਿ ਸੰਪਦਿ।
ਕਿਤਿਕ ਦੂਰਿ ਜਬਿ ਪਹੁੰਚੇ ਜਾਇ।
ਭੂਤਲ ਇਕ ਸਮ ਰੁਚਿਰ[1] ਸੁਹਾਇ ॥੧੬॥ — [1]ਪ੍ਰਿਥਵੀ ਇਕ ਜਿਹੀ ਸੁੰਦਰ।
ਸੰਚੈ ਕਾਸ਼ਟ ਚਿਤਾ[1] ਕਰੀ ਹੈ। — [1]ਚਿਖਾ।
ਇਕ ਸ਼ਵ ਕੀ[1] ਤਹਿਂ ਦੇਹਿ ਪਰੀ ਹੈ। — [1]ਮੁਰਦੇ ਦੀ।
ਤਿਸ ਢਿਗੁ ਖਰੇ ਹੋਇ ਕਰਿ ਭਾਖੀ।
'ਹਟੇ ਹੁਤੇ ਜੋ ਧਨ ਅਭਿਲਾਖੀ ॥੧੭॥
ਅਤਿ ਪ੍ਰੇਮੀ ਤੁਮ ਮਮ ਸੰਗ ਆਏ।
ਮਿਲਿ ਇਸ ਮੁਰਦੇ ਕੋ ਲਿਹੁ ਖਾਏ।'
ਹਮ ਅਚਰਜ ਭੇ, -ਸ਼ਵ ਕਿਨ ਆਨਾ-।
ਹਾਥ ਜੋਰਿ ਕਰਿ ਵਾਕ ਬਖਾਨਾ ॥੧੮॥
ਨਰ ਮ੍ਰਿਤੁ ਕੋ ਨਰ ਖਾਇ ਨ ਕੋਈ।
ਦਾਰੁਨ ਕ੍ਰਿਤੀ ਤ੍ਰਾਸ ਪਿਖਿ ਹੋਈ[1]।' — [1]ਇਹ ਕਾਰ ਭਜਾਨਕ ਹੈ, ਦੇਖਕੇ ਹੀ ਭੈ ਲਗਦਾ ਹੈ।
ਇਤ ਉਤ ਟਰਿ ਕਰਿ ਲੇ ਤਰੁ ਓਟਾ[1]। — [1]ਟਲ ਕੇ ਬ੍ਰਿੱਛਾਂ ਦੀ ਓਟ ਲੈਕੇ।
ਭੇ ਹਮ ਠਾਂਢੇ ਸਭਿ ਕੋ ਹੋਟਾ[1] ॥੧੯॥ — [1]ਐਉਂ) ਸਾਨੂੰ ਸਾਰਿਆਂ ਨੂੰ ਹੋੜਿਆ (ਗੁਰੂ ਜੀ ਨੇ)।
ਸ਼੍ਰੀ ਅੰਗਦਿ ਜੀ ਸੰਗ ਨ ਛੋਰਾ।
ਕਹਜੋ[1] ਕਠੋਰ ਹੇਰਿ ਇਸ ਓਰਾ। — [1]ਗੁਰੂ ਜੀ ਨੇ) ਕਿਹਾ।
'ਕਜੋਂ ਤੂੰ ਖਰੋ? ਸ਼ਿਤਾਬ ਪਲਾਵਹੁ।
ਨਾਂਹਿ ਤ ਇਸ ਸ਼ਵ ਕੋ ਤਨ ਖਾਵਹੁ' ॥੨੦॥
ਮਾਨ ਬਾਕ ਜਬਿ ਬਸਤ੍ਰ ਉਘਾਰਾ।
ਭਯੋ ਤਿਹਾਵਲ[1] ਸਕਲ ਨਿਹਾਰਾ। — [1]ਕੜਾਹ ਪ੍ਰਸ਼ਾਦ।
ਤਤਛਿਨ ਲੋਪ ਭਜੋ ਸਭਿ ਖੇਲਾ[1]। — [1]ਕੜਾਹ ਪ੍ਰਸ਼ਾਦ ਸਮੇਤ ਸਾਰਾ ਖੇਲ।

ਸ਼੍ਰੀ ਅੰਗਦ ਕੋ ਗਹਿ ਗਰ ਮੇਲਾ ॥੨੧॥
ਏਕ ਰੂਪ ਅਪਨੋ ਸੋਂ ਕਰਜੋ।
ਗੁਰਤਾ ਭਾਵ ਤਿਨਹੁਂ ਮਹਿਂ ਧਰਜੋ।
ਸਭਿ ਜਗ ਕੀ ਦੇ ਕਰਿ ਗੁਰਿਆਈ।
ਤਿਨ ਮਹੁਂ ਅਪਨੀ ਜੋਤਿ ਮਿਲਾਈ ॥੨੨॥
ਅਪਰ ਰੀਤਿ ਸੋਂ ਬਹੁ ਪਤਿਆਏ।
ਸੋ ਪ੍ਰਸੰਗ ਮੈਂ ਨਹੀਂ ਸੁਨਾਏ।
ਗੁਰਤਾ ਗਾਦੀ ਦੇ ਸਮੁਝਾਯੋ।
'ਇਹਾਂ ਨ ਰਹਿਬੋ ਤੁਮਰੋ ਭਾਯੋ ॥੨੩॥
ਗ੍ਰਾਮ ਖਡੂਰ ਸਦਨ ਕਰਿ ਰਹੀਅਹਿ।
ਜਹਿਂ ਜਹਿਂ ਅਪਨ ਸਬੰਧੀ ਲਹੀਅਹਿ।
ਸਕਲ ਸਕੇਲਹੁ ਅਪਨੇ ਪਾਸ।
ਥਿਰਹੁ ਤਹਾਂ ਲਿਹੁ ਆਨੰਦ ਰਾਸ' ॥੨੪॥
ਇਮ ਆਗਜਾ ਸੁਨਿ ਕਰਿ ਸਤਿਗੁਰ ਕੀ।
ਚਹਤਿ ਨ ਬਿਛੁਰਜੋ ਪ੍ਰੀਤੀ ਉਰ ਕੀ।
ਤਊ ਬਿਬਸ ਹੁਇ ਕਰਿ ਪਗ ਨਮੋ।
ਬ੍ਰਿਹੁ ਤੇ ਬਜਾਕੁਲ ਬਹੁ ਤਿਹ ਸਮੋ ॥੨੫॥
[1] 'ਮੋਹਿ ਸਿੰਘਾਸਨ ਸਦਨ ਭਿਰਾਈ।
ਤਹਾਂ ਬਿਰਾਜਹੁ ਕਰਹੁ ਗੁਰਾਈ।'
ਸੁਨਿ ਪ੍ਰਭੁ ਤੇ ਮਾਰਗ ਚਲਿ ਪਰੇ।
ਭਗਤਿ ਭੰਡਾਰ ਭਾਉ ਉਰ ਧਰੇ ॥੨੬॥
ਸੱਤਜਨਾਮ ਧਨ ਲੀਨਿ ਅਤੋਟ।
ਖਰਚਹਿਂ ਵਧਹਿ ਤਰੇ ਗਨ ਕੋਟਿ।
ਸਨੇ ਸਨੇ ਚਲਿ ਪਹੁੰਚੇ ਗ੍ਰਾਮ।
ਮਾਤ ਭਿਰਾਈ ਕੋ ਜਹਿਂ ਧਾਮ ॥੨੭॥
ਹਿਤ ਕਰਿ ਮਿਲੀ ਭਾਉ ਕੋ ਧਾਰਾ।
ਸਿੰਘਾਸਨ ਪਰ ਸੁਤ ਬੈਠਾਰਾ।
ਸ਼੍ਰੀ ਨਾਨਕ ਸ਼੍ਰੀ ਅੰਗਦਿ ਮਾਂਹੀ।
ਭੇਦ ਭਿਰਾਈ ਜਾਨਜੋ ਨਾਂਹੀ ॥੨੮॥
ਖੀਵੀ ਅਪਨਿ ਸਨੂਖਾ ਹੋਈ।

[1] ਗੁਰੂ ਨਾਨਕ ਜੀ ਦੇ ਵਾਕ ਹਨ।

ਕਰੀ ਹਕਾਰਨਿ ਪਹੁੰਚੀ ਸੋਈ।
ਪਤਿ ਕੀ ਸੇਵ ਕਰਨ ਮਹਿਂ ਲਾਗੀ।
ਪਤਿਬ੍ਰਤ ਧਰਮ ਦ੍ਰਿੜ੍ਹਾ ਅਨੁਰਾਗੀ ॥੨੯॥
ਖਾਨ ਪਾਨ ਪਹਿਰਨ ਸੁਧਿ ਸਾਰੀ।
ਨਿਸੁਪ੍ਰੇਹੀ[1] ਪਤਿ ਕਰਤਿ ਸੰਭਾਰੀ।
ਕਰ ਜੋਰਹਿ ਆਇਸੁ ਕੋ ਮਾਨਹਿ।
ਅਧਿਕ ਪ੍ਰੀਤ ਤੇ ਸੇਵਾ ਠਾਨਹਿ ॥੩੦॥

[1]ਨਿਰਇੱਛਤ।

ਨਿਤਿਪ੍ਰਤਿ ਚਹਤਿ ਅਸਨ[1] ਪਹੁੰਚਾਵਹਿ।
ਆਇਸੁ ਪਾਇ ਦਰਸ ਕੋ ਆਵਹਿ।
ਪਾਰਬ੍ਰਹਮ ਕਰਿ ਪਤਿ ਕੋ ਜਾਨੈ।
ਮੂਰਤਿ ਧਜਾਨ ਰਿਦੈ ਸਦ ਠਾਨੈ ॥੩੧॥

[1]ਚਾਹਿਆ ਭੋਜਨ।

ਬਿਛਰਨ ਸਮੈ ਭਨਜੋ ਸ੍ਰੀ ਨਾਨਕ।
'ਇਤ ਤੁਮ ਆਇ ਨ, ਜਾਹੁ ਅਚਾਨਕ[1]।
ਬਸਹੁ ਖਡੂਰ ਤਹਾਂ ਹਮ ਆਵੈਂ।
ਮਿਲਹਿਂ ਤੋਹਿ ਜਬਿ ਉਰ ਮਹਿਂ ਭਾਵੈਂ' ॥੩੨॥

[1]ਆਪਣੇ ਘਰ ਨੂੰ) ਅਚਾਨਕ ਚਲੇ ਜਾਓ (ਫੇਰ) ਇਧਰ ਨਾ ਆਉਣਾ। (ਅ) ਜਾਓ, ਇਧਰ ਅਚਾਨਕ (ਬਿਨ ਆਗਜਾ) ਨਹੀਂ ਆਉਣਾ।

ਕੇਤਿਕ ਦਿਵਸ ਬਿਤੀਤੇ ਜਬਹੂੰ।
ਦੁਇ ਦਿਸ਼ ਚਿਤ ਅਕੁਲਾਨੇ ਤਬਹੂੰ।
ਅਭਿਲਾਖਤਿ ਭੇ ਮਿਲਨ ਜ਼ਰੂਰ।
ਸ੍ਰੀ ਨਾਨਕ ਜੀ ਅਏ ਖਡੂਰ ॥੩੩॥
ਸ੍ਰੀ ਅੰਗਦ ਲਖਿ ਗੁਰ ਆਗਵਨੂ।
ਗਵਨੇ ਲੇਨਿ ਅਗਾਰੀ ਭਵਨੂ।
ਰਵਿ ਗੁਰ ਪਿਖਿ ਕਿਯ ਚਖ ਅਰਬਿੰਦ[1]।
ਪਗ ਪੰਕਜ ਮਨ ਬਨਜੋ ਮਲਿੰਦ ॥੩੪॥

[1]ਭਾਵ, ਗੁਰੂ ਜੀ ਸੂਰਜ, (ਗੁਰੂ ਅੰਗਦ ਦੇਵ ਜੀ ਦੇ) ਨੈਣ ਕਮਲ ਤੇ ਮਨ ਭੌਰਾ ਚਰਨਾਂ ਕਮਲਾਂ ਦਾ।

ਭਰਿ ਕੌਰੀ ਪ੍ਰਭੁ ਭਏ ਅਸੀਨ।
ਵਹਰ ਗ੍ਰਾਮ ਤੇ ਥਲ ਸ਼ੁਭ ਚੀਨ।
ਸੁਨਿ ਖੀਵੀ ਦਰਸ਼ਨਿ ਕੋ ਆਈ।
ਸ੍ਰੀ ਗੁਰ ਦੇਖੇ ਗ੍ਰੀਵ ਨਿਵਾਈ ॥੩੫॥
ਕਹਜੋ ਗੁਰੂ 'ਪੁਰਖਾ ਤੂੰ ਧੰਨ।

ਸਦਾ ਬਸੀ ਮੁਝ ਕਰਹੋ ਪ੍ਰਸੰਨ।
ਤੁਮ ਸਮ ਜਗ ਮਹਿਂ ਅਪਰ ਨ ਕੋਈ।
ਮੋ ਮਨ ਮੈਂ ਪ੍ਰਿਯ ਔਰੁ ਨ ਹੋਈ' ॥੩੬॥
ਸਰਬ ਪ੍ਰਕਾਰ ਧੀਰ ਕਹਿ ਦਯੋ।
ਮਿਲਿ ਬੋਲਨਿ ਭਾ ਸੀਤਲ ਹਿਯੋ।
ਅਤਿ ਅਨੰਦ ਕੋ ਪਾਇ ਰਹੇ ਹੈਂ।
ਪਰਮ ਪ੍ਰੇਮ ਕੇ ਬਾਕ ਕਹੇ ਹੈਂ ॥੩੭॥
ਪੁਰਿ ਕਰਤਾਰ ਗੁਰੂ ਪੁਨ ਚਲੇ।
ਸਨਮੁਖ ਸ਼੍ਰੀ ਅੰਗਦ ਜੀ ਖਲੇ।
ਜੁਗ ਮੂਰਤਿ ਇਕ ਜੋਤਿ ਪ੍ਰਕਾਸ਼ੇ।
ਹੋਤਿ ਅਨੰਦ ਬਿਲੰਦ ਹੁਲਾਸੇ ॥੩੮॥
ਕਹਿ ਸ਼੍ਰੀ ਅਗੰਦਿ 'ਸੁਨੀਅਹਿ ਨਾਥ !
ਰਾਖਹੁ ਨਿਕਟ, ਚਲੋਂ ਮੈਂ ਸਾਥ।
ਸਹਜੋ ਨ ਜਾਵੈ ਬ੍ਰਿਹਾ ਤੁਮਾਰੋ।
ਦਰਸ਼ਨ ਪਰਸਤਿ ਰਹੋਂ ਸੁਖਾਰੋ' ॥੩੯॥
ਕਹਜੋ ਗੁਰੂ 'ਤੁਮ ਮਮ ਮਨ ਮਾਂਹੀ।
ਭੇਦ ਭਾਵ ਕੁਛ ਲਖੀ ਅਹਿ ਨਾਂਹੀ।
ਗਮਨ ਕਰਤਾਰ ਪੁਰੇ ਮਮ ਜਾਨਿ।
ਤੁਮ ਨਿਸ਼ਚਲਿ ਬੈਠਹੁ ਇਸ ਥਾਨ' ॥੪੦॥
ਇਮ ਕਹਿ ਬਾਬਾ ਜੀ ਚਲਿ ਗਏ।
ਸ਼੍ਰੀ ਅੰਗਦ ਤਹਿਂ ਬੈਠਤਿ ਭਏ।
ਦ੍ਰਿੜ੍ਹ ਆਸਨ ਕਰਿ ਆਸਨ ਆਨਿ।
ਬੀਤੇ ਕਿਤਿਕ ਦਜੋਸ ਤਿਸ ਥਾਨ ॥੪੧॥
ਮੁੰਦੇ ਬਿਲੋਚਨ ਸੁਧਿ ਨ ਸ਼ਰੀਰ।
ਤ੍ਰਿਣ ਜਾਮੇ[1] ਚਹੁੰਗਿਰਦੇ ਤੀਰ।
ਕਿਤਿਕ ਅੰਗ ਛਾਦਨ ਹੁਇ ਗਏ।
ਨਰ ਤਹਿਂ ਆਵਤਿ ਦੇਖਤਿ ਭਏ ॥੪੨॥
-ਆਪੇ ਕਹਜੋ ਆਪ ਹੀ ਮਾਨੈ[1]।
ਲੀਲਾ ਗੁਪਤਿ ਨ ਕੋਊ ਜਾਨੈ-।
ਸ਼੍ਰੀ ਨਾਨਕ ਜੀ ਸਭਿ ਬਿਧਿ ਜਾਨੀ।
-ਆਸਨ ਲਾਇ ਸਮਾਧੀ ਠਾਨੀ ॥੪੩॥

[1]ਘਾਹ ਉੱਗਿਆ।

[1]ਭਾਵ ਗੁਰ ਨਾਨਕ ਰੂਪ ਹੋਕੇ ਕਹਿੰਦੇ ਹਨ, ਗੁਰੂ ਅੰਗਦ ਰੂਪ ਹੋਕੇ ਮੰਨਦੇ ਹਨ।

ਤਪ ਬਡ ਕੀਨ ਖੇਦ ਕੋ ਪਾਏ।
-ਅੰਤਰਜਾਮੀ ਤਤਛਿਨ ਆਏ।
ਪਕਰ ਜਗਾਯੋ[1], ਦਿਖਿ ਕਿਯ ਨਮੋ[2]।

[1]ਜਗਾਯਾ (ਗੁਰੂ ਨਾਨਕ ਜੀ ਨੇ)। [2]ਨਮਸਕਾਰ ਕੀਤੀ (ਗੁਰੂ ਅੰਗਦ ਜੀ ਨੇ)।

ਬਸਤ੍ਰ ਮੰਗਾਏ ਪ੍ਰਭੁ ਤਿਹ ਸਮੋ ॥੪੪॥
ਸਭਿ ਪੁਸ਼ਾਕ† ਸੁੰਦਰ ਪਹਿਰਾਈ।

†ਪਾ:-ਪੋਸ਼ਿਸ਼।

ਲੇ ਕਰਿ ਗਏ ਗ੍ਰਾਮ ਗੋਸਾਈਂ।
ਜਹਿਂ ਤਪ ਸ਼੍ਰੀ ਅੰਗਦ ਜੀ ਕਰਜੋ।
ਤਪਿਆਨਾ[1] ਤਹਿਂ ਨਾਮ ਸੁ ਧਰਜੋ ॥੪੫॥

[1]ਤਪਿਆਣਾ ਸਾਹਿਬ।

ਕਹਜੋ ਬਾਕ 'ਤੁਮ ਕਜੋਂ ਤਪ ਧਾਰਾ?
ਬੈਠਨਿ ਸਹਜ ਸੁਭਾਵ ਉਚਾਰਾ।
ਵਹਿਰ ਬੈਠਿ ਤੁਮ ਦਜੋਸ ਬਿਤਾਏ।
ਦੇਖਿ ਦਸ਼ਾ ਹਮ ਆਨਿ ਜਗਾਏ ॥੪੬॥
ਤੁਵ ਦੁਖ ਤੇ ਹਮ ਨੇ ਦੁਖ ਲਹਜੋ।
ਏਕ ਭਯੋ ਕਛੁ ਭੇਦ ਨ ਰਹਜੋ।
ਮੈਂ ਤੁਮਰੇ ਹਿਤ ਤਪਜੋ ਬਿਸਾਲਾ।
ਨਿਜਾਨੰਦ ਮੈਂ ਰਹੋ ਸੁਖਾਲਾ ॥੪੭॥
ਮੈਂ ਅਪਨੋ ਬਡਿ ਦੀਨ ਸਿੰਘਾਸਨ।
ਬੈਠਹੁ ਬਹੁ ਅਨੰਦ ਲੇ ਆਸਨ†।

†ਪਾ:-ਸੁਖ ਰਾਸਨ।

ਮਿਰਜਾਦਾ ਸੁ ਪੰਥ ਕੀ ਕਰੋ[1]।

[1]ਸ੍ਰੇਸ਼ਟ ਮਾਰਗ (ਭਗਤੀ) (ਅ) ਗੁਰੂ ਨਾਨਕ ਪੰਥ ਤੀ ਯਥਾ:-ਨਾਨਕ ਨਿਰਮਲ 'ਪੰਥ' ਚਲਾਯਾ। (ਭਾ: ਗੁ: ਵਾਰ ੧ ਪੌੜੀ ੪੫)।

ਸਿੱਖੀ ਰੀਤਿ ਜਗਤ ਬਿਸਤਰੋ' ॥੪੮॥
ਸੁਨਿ ਕੈ ਹਾਥ ਜੋਰਿ ਕਹਿ ਸੋਇ।
'ਇਹੁ ਸਭਿ ਕਾਰਜ ਤੁਮ ਤੇ ਹੋਇ।
ਆਪਿ ਸਕਲ ਬਿਧਿ ਹੋ ਸਮਰੱਥ।
ਚਹੋ ਸੁ ਕਰੋ ਤੁਮਾਰੇ ਹੱਥ' ॥੪੯॥
ਅੰਕ ਲਗਾਯੋ[1], ਭਏ ਪ੍ਰਸੰਨ।

[1]ਜੱਫੀ ਪਾਈ।

ਭੋ ਅੰਗਦ ਤੁਮ ਕੋ ਧੰਨੁ ਧੰਨੁ।
ਤੁਮ ਮਹਿਂ ਹੁਇ ਹਮ ਕਾਰਜ ਕਰੈਂ।
ਜਗ ਉਧਾਰ ਸਿਖੀ ਬਿਸਤਰੈਂ ॥੫੦॥
ਦੋਹਰਾ:

ਇਮ ਸ਼੍ਰੀ ਨਾਨਕ ਕੀ ਕਥਾ,
ਬ੍ਰਿਧ ਨੇ ਸਭਿਨਿ ਸੁਨਾਇ।
ਸੰਸੈ ਕਰੇ ਨਿਵਿਰਤ ਉਰਿ,
ਗੁਰ ਮਹਿਮਾ ਅਧਿਕਾਇ ॥੫੧॥
ਚੌਪਈ:
ਸੇਵ ਕਮਾਇ ਜਨਾਵਹਿ ਨਾਂਹੀ।
ਕੁਛ ਹੰਕਾਰ ਨ ਧਰਿ ਉਰ ਮਾਂਹੀ।
ਫਲ ਕੀ ਨਹੀਂ ਬਾਸ਼ਨਾ ਧਰੈ।
ਤੌਂ ਗੁਰੁ ਆਗੈ ਲੇਖੇ ਪਰੈ ॥੫੨॥
ਨਾਂਹਿ ਤ ਸੇਵਾ ਕਰਨ ਮਝਾਰੀ।
ਰਹੈ ਨੂਨਤਾ ਲਖੈ ਬਿਚਾਰੀ।
ਗੁਰੂ ਗੋਰ ਮਹਿਂ ਮੁਰਦਾ ਹੋਇ[1]।
ਪਾਵਹਿ ਭਲੇ ਪਰਮਪਦ ਸੋਇ ॥੫੩॥
ਅੰਗ ਹਿਲਾਇ ਨ ਆਪਿ ਜਨਾਵੈ।
ਗੁਰ ਭਾਣੇ ਮਹਿਂ ਨਿਤਿ ਹਰਖਾਵੈ।
ਜੇ ਗੁਰ ਜ਼ਹਰ ਦੇਇ ਸਿਖ ਹੀ ਕੋ।
ਪਾਨ ਕਰੈ[1] ਨਿਹਸੰਸੇ ਹੀ ਕੋ[2] ॥੫੪॥
ਮਨ ਜਾਨਹਿ -ਮਮ ਭਲਾ ਕਰੰਤੇ-।
ਗੁਰੁ ਦਿਸ਼ ਦੋਸ਼ ਨਹੀਂ ਚਿਤਵੰਤੇ।
ਸਿਰ ਧਰਿ ਤਲੀ ਗਲੀ ਗੁਰ ਬਰੈ[1]।
ਮ੍ਰਿਤੁ ਸਮ ਰਹੈ ਤਰਕ ਨਹਿਂ ਕਰੈ* ॥੫੫॥
ਮਹਾਂ ਕਠਿਨ ਸਤਿਗੁਰ ਕੀ ਸੇਵਾ।
ਜਿਨਹੁ ਕਰੀ ਸੇ ਜਾਨਹਿਂ ਭੇਵਾ।
ਲਹੈ ਏਕਤਾ ਗੁਰ ਮਹਿਂ ਸੋਈ।
ਆਵਨਿ ਜਾਨ ਨਹੀਂ ਪੁਨ ਹੋਈ ॥੫੬॥
ਕੋਟਿ ਜਨਮ ਕੋ ਭ੍ਰਮਣੋ ਰਹਜੋ।
ਦੁਲਭ ਦੇਹੁ ਕੋ ਫਲ ਜੁਤਿ ਲਹਜੋ।
ਮਹਾਂ ਕਸ਼ਟ ਤੇ ਗੁਰੁ ਬਚਾਵੈ।
ਨਹੀਂ ਅਪਰ ਤੇ ਅਸ ਫਲ ਪਾਵੈ ॥੫੭॥
ਬਡੇ ਭਾਗ ਤੇ ਲਹਿ ਗੁਰ ਸੇਵਾ।
ਧੰਨ ਪੁਰਖ ਜੋ ਜਾਨੈ ਭੇਵਾ।

[1]ਭਾਵ, ਹਉਮੈ ਤਿਆਗਕੇ ਗੁਰੂ ਆਗਿਆ ਵਿਚ ਵਰਤਣਾ।

[1]ਪੀਵੇ। [2]ਹੋਕੇ (ਅ) ਦਿਲ ਤੋਂ।

[1]ਵੜੇ।

ਪਰਮੇਸੁਰ ਜਬਿ ਹੋਇ ਪ੍ਰਸੰਨ।
ਗੁਰੂ ਮਿਲਾਇ ਬਨਾਵਹਿਂ ਧੰਨੁ ॥੫੮॥
ਗੁਰ ਪ੍ਰਸੰਨ ਹੁਇ ਸੇਵ ਕਰੰਤੇ।
ਪ੍ਰਭੂ ਮਿਲਾਇ ਕਰਹਿਂ ਭਗਵੰਤੇ[1]।
ਇਸ ਬਿਧਿ ਸਿੱਖਨ ਬਿਖੈ ਪ੍ਰਸੰਗ।
ਮਹਿਮਾ ਜਾਨ ਰਹੇ ਗੁਰੁਸੰਗ[1] ॥੫੯॥

[1]ਭਾਗਾਂ ਵਾਲੇ।

[1]ਇਸ ਤਰ੍ਹਾਂ (ਗੁਰੂ ਅਰਜਨ ਦੇਵ ਜੀ ਦੇ ਹਜ਼ੂਰ ਭਾਈ ਬੁੱਢੇ ਦੇ ਕਥਨ ਕੀਤੇ) ਪ੍ਰਸੰਗ ਸਿੱਖਾਂ ਵਿਚ ਹੋਏ (ਜਿਨ੍ਹਾਂ ਤੋਂ ਗੁਰ ਸੇਵਾ ਦੀ) ਮਹਿਮਾਂ ਜਾਣਕੇ (ਅਭਿਮਾਨ ਵਿਚ ਜੋ ਆਏ ਸਨ) ਸੋ ਸੰਗ ਰਹੇ (ਭਾਵ ਸਨਮੁਖ ਰਹੇ)।

ਆਪਾ ਨਹਿਂ ਜਨਾਇਂ ਗੁਰ ਆਗੇ।
ਨਿਸ ਦਿਨ ਰਹੈਂ ਸੇਵ ਮਹਿਂ ਲਾਗੇ।
ਇਮ ਸ਼੍ਰੀ ਅੰਮ੍ਰਿਤਸਰਿ ਕਰ ਪੂਰਨ।
ਮਹਿਮਾ ਬਰਨੈਂ ਪਾਪਨ ਚੂਰਨਿ† ॥੬੦॥

†ਪਾ:-ਆਪਿ ਹਜੂਰਨ, ਆਪਨ ਰੂਰਨ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸ਼੍ਰੀ ਗੁਰੁ ਨਾਨਕ ਪ੍ਰਸੰਗ, ਸ਼੍ਰੀ ਅੰਮ੍ਰਿਤਸਰ ਬਨਾਵਨਿ ਪੂਰਨ ਪ੍ਰਸੰਗ' ਬਰਨਨੰ ਨਾਮ ਕਵਿ ਸੰਤੋਖ ਸਿੰਘ ਬਿਰਚਤਾਯਾਂ ਭਾਖਾਯਾਂ ਨਾਮ ਸਪਤ ਪੰਚਾਸਮੋ ਅੰਸੂ ॥੫੭॥

ਗਿਣਤੀ ਵਿਚ ਅੰਸੂ ਇਸ ਰਾਸ ਦੇ ਸਤਵੰਜਾ ਠੀਕ ਹਨ, ਪਰ ਛਾਪੇ ਤੇ ਕਈ ਲਿਖਤੀ ਨੁਸਖਿਆਂ ਵਿਚ ਅੰਕ ੫੮ ਦਿਤਾ ਹੈ ਜੋ ਵਿਚ ਕਿਤੇ ਨਾ ਕਿਤੇ ਉਕਾਈ ਹੋਈ ਹੈ, ਪਰੰਤੂ ਉਨ੍ਹਾਂ ਵਿਚ ਬੀ ਗਿਣਤੀ ਦੇ ਅੰਸੂ ਸਾਰੇ ੫੭ ਹੀ ਹਨ।

ਕਈ ਲਿਖਤੀ ਨੁਸਖਿਆਂ ਵਿਚ ਇਹ ਅੰਸੂ ੫੦ ਅੰਗ ਤੇ ਸਮਾਪਤਿ ਹੋਇਆ ਹੈ, ਕਿਸੇ ਕਿਸੇ ਵਿਚ ਅੰਕ ੬੦ ਤੇ ਮੁਕਾ ਹੈ ਤੇ ਰਾਸ ਦੂਸਰੀ ਪੂਰਨ ਹੋਈ ਹੈ, ਪਰੰਤੂ ਇਕ ਲਿਖਤੀ ਨੁਸਖੇ ਵਿਚ ਅੰਕ ੬੦ ਤੋਂ ਅਗੇ ਇਹ ਪਾਠ ਬੀ ਹੈ:-

ਪਠੈ ਸੁਨੈ ਸੋ ਪਰਮਗਤਿ ਪਾਵੈ। ਅੰਤੁ ਸਮੈਂ ਗੁਰ ਮਾਂਹਿ ਸਮਾਵੈ।
ਰਾਸ ਦੂਸਰੀ ਭਈ ਸਮਾਪਤਿ। ਕਰਿ ਵਿਚਾਰ ਸਿਖ ਨਿਰਮੁਲ ਆਤਮੁ ॥੬੧॥
ਸ਼੍ਰੀ ਗੁਰ ਨਾਨਕ ਅੰਗਦੁ ਚੰਦੁ। ਅਮਰੁ ਦਾਸੁ ਰਾਮੁਦਾਸੁ ਮੁਕੰਦੁ।
ਸ਼੍ਰੀ ਅਰਜਨ ਗੁਰ ਹਰਿ ਗੋਬਿੰਦ। ਸ਼੍ਰੀ ਹਰਿਰਾਇ ਹਰਿ ਕ੍ਰਿਸ਼ਨ ਬਿਲੰਦੁ ॥੬੨॥
ਤੇਗੁ ਬਹਾਦਰ ਸਭਿ ਜਗੁ ਮਾਲਕ। ਗੋਬਿੰਦ ਸਿੰਘੁ ਹਿੰਦੁ ਧ੍ਰਮ ਪਾਲਕੁ।
ਦਸੋ ਗੁਰੂ ਪੂਰਨ ਅਵਤਾਰੁ। ਕਵਿ ਸੰਤੋਖ ਸਿੰਘ ਬੰਦਨੁ ਧਾਰੁ ॥੬੩॥

ਛਾਪੇ ਦੇ ਨੁਸਖੇ ਵਿਚ ਹੇਠ ਲਿਖੀਆਂ ਇਹ ਸਤਰਾਂ ਵਾਧੂ ਹਨ ਜੋ ਪ੍ਰਤੱਖ ਜਾਪਦਾ ਹੈ ਕਿ ਕਿਸੇ ਨੇ ਆਪ ਠੱਪ ਕੇ ਪਾਈਆਂ ਹਨ। ਇਕ ਲਿਖਤੀ ਨੁਸਖੇ ਵਿਚ ਅੰਸੂ ਮੁੱਕ ਕੇ ਮਗਰੋਂ ਹੋਰ ਸ਼ਾਹੀ ਤੇ ਹੋਰ ਦਸਖਤਾਂ ਵਿਚ ਏਹੀ ਸਤਰਾਂ ਹੈਨ ਜੋ ਅਸੀਂ ਅਗੇ ਦੇਂਦੇ ਹਾਂ, ਜੋ ਕਿ ਛਾਪੇ ਦੇ ਨੁਸਖੇ ਤੋਂ ਕਿਸੇ ਓਥੇ ਮਗਰੋਂ ਉਤਾਰੀਆਂ ਹੈਨ:

ਦੋਹਰਾ:
ਮਹਿਮਾ ਸਤਿਗੁਰ ਧਾਮ ਕੀ ਬਰਨਨ ਕਹੀ ਸੁਨਾਇ।
ਵਕਤੇ ਸੁਨਤੇ ਦੁਹਿਨ ਕੇ ਸਤਿਗੁਰ ਹੋਇਂ ਸਹਾਇ ॥੬੧॥
ਚੌਪਈ:
ਸਤਿਜੁਗ ਮੈਂ ਇੱਖ੍ਵਾਕ ਸਰ ਨਾਮ। ਤ੍ਰੇਤੇ ਮਹਿਂ ਸੁਰ ਸੁਧਾ ਬਖਾਨ।
ਦ੍ਵਾਪਰ ਨਾਮ ਰਾਮਸਰ ਜੋਵਾ। ਕਲਜੁਗ ਮੈਂ ਅੰਮ੍ਰਿਤਸਰ ਹੋਵਾ ॥੬੨॥

ਜੁਗਾ ਜੁਗੰਤਰ ਤੀਰਥ ਏਹੂ। ਜੋ ਪਰਸੈ ਸੋਈ ਫਲ ਲੇਹੂ।
ਜੋ ਏਹੁ ਕਥਾ ਸੁਨੇ ਧਰਿ ਧ੍ਯਾਨ। ਤਿਸ ਨਰ ਕੀ ਹੋਵਹਿ ਕੱਲ੍ਯਾਨ ॥੬੩॥
ਸਭ ਤੋਂ ਪੁਰਾਤਣ ਕਲਮੀ ਨੁਸਖੇ ਵਿਚ (ਜੋ ੧੯੧੯ ਬਿ: ਦਾ ਹੈ) ਬੀ ਇਹ ਉਪਰਲੀਆਂ ਸਤਰਾਂ ਨਹੀਂ ਹਨ।

**ਦੁਤੀਆ ਰਾਸ ਸਮਾਪਤੰ**† ॥

†ਕਿਤੇ ਕਿਤੇ ਪਾਠ ਹੈ-ਦੁਤੀਆ ਰਾਸ ਸੰਪੂਰਨੰ। ਛਾਪੇ ਵਿਚ ਹੈ-ਇਤਿ ਦੁਤੀਆ ਰਾਸਿ ਸਮਾਪਤੰ ਮਸਤੁੰ ਸ਼ੁਭ ਮਸਤੁ।
†ਪਾ:-ਆਪਿ ਹਜੂਰਨ, ਆਪਨ ਰੂਰਨ।

-o-

[ਦੂਜੀ ਰਾਸ਼ਿ ਸੰਪੂਰਨ ਹੋਈ]